## ਨਾਨਕ ਸਿੰਘ ਸਾਹਿੱਤ

ਗਗਨ ਦਮਾਮਾ ਬਾਜਿਆ, ਸਰਾਪੀਆਂ ਰੂਹਾਂ, ਕੋਈ ਹਰਿਆ ਬੂਟ ਰਹਿਓ ਰੀ, ਇਕ ਮਿਆਨ ਦੋ ਤਲਵਾਰਾਂ, ਛਲਾਵਾ, ਪੁਜਾਰੀ, ਬੰਜਰ, ਸੰਗਮ, ਆਸਤਕ ਨਾਸਤਕ, ਨਾਸੂਰ, ਆਦਮ ਖ਼ੋਰ, ਮੰਝਧਾਰ, ਧੁੰਦਲੇ ਪਰਛਾਵੇਂ, ਗ਼ਰੀਬ ਦੀ ਦੁਨੀਆ, ਪਿਆਰ ਦੀ ਦੁਨੀਆ, ਮੇਰੀ ਦੁਨੀਆ, ਚਿੱਤ੍ਰਕਾਰ, ਸੁਮਨ ਕਾਂਤਾ, ਕੱਟੀ ਹੋਈ ਪਤੰਗ, ਅੱਗ ਦੀ ਖੇਡ, ਟੁੱਟੀ ਵੀਣਾ, ਗੰਗਾਜਲੀ ਵਿਚ ਸ਼ਰਾਬ, ਖ਼ੂਨ ਦੇ ਸੋਹਿਲੇ, ਮੰਝਧਾਰ, ਫੌਲਾਦੀ ਫੁੱਲ, ਲਵ ਮੈਰਿਜ, ਜੀਵਨ ਸੰਗਰਾਮ, ਦੂਰ ਕਿਨਾਰਾ, ਅਧ-ਖਿੜਿਆ ਫੁੱਲ, ਪੱਥਰ ਕਾਂਬਾ, ਕਾਗਤਾਂ ਦੀ ਬੇੜੀ, ਪ੍ਰਾਸਚਿਤ, ਕਾਲ ਚੱਕਰ, ਮਤਰਈ ਮਾਂ, ਚਿੱਟਾ ਲਹੂ, ਪਾਪ ਦੀ ਖੱਟੀ, ਸੂਲਾਂ ਦੀ ਸੇਜ, ਪੱਤਝੜ ਦੇ ਪੰਛੀ, ਸੱਧਰਾਂ ਦੇ ਹਾਰ, ਹੰਝੂਆਂ ਦੇ ਹਾਰ, ਸੁਫਨਿਆਂ ਦੀ ਕਬਰ, ਵਰ ਨਹੀਂ ਸਰਾਪ, ਅਣਸੀਤੇ ਜ਼ਖ਼ਮ, ਪੱਥਰ ਦੇ ਖੰਭ, ਮਿੱਠਾ ਮਹੁਰਾ, ਪ੍ਰੇਮ ਸੰਗੀਤ, ਫ਼ਰਾਂਸ ਦਾ ਡਾਕੂ, ਰਜਨੀ, ਸੁਨਹਿਰੀ ਜਿਲਦ, ਠੰਢੀਆਂ ਛਾਵਾਂ, ਮਿੱਧੇ ਹੋਏ ਫੁੱਲ, ਤਸਵੀਰ ਦੇ ਦੋਵੇਂ ਪਾਸੇ, ਬੀ. ਏ. ਪਾਸ।

# ਚਿੱਟਾ ਲਹੂ



ਨਾਨਕ ਸਿੰਘ

ਲੋਕ ਸਾਹਿਤ ਪ੍ਰਕਾਸ਼ਨ

ਮਿਲਣ ਦਾ ਪਤਾ:

ਨਿਊ ਬੁੱਕ ਕੰਪਨੀ

ਮਾਈ ਹੀਰਾਂ ਗੇਟ, ਜਲੰਧਰ

ਫੋਨ : 0181-2280045, 2284325

CHITTA LAHOO (Novel)
*by* Nanak Singh

Published by :
**Lok Sahitya Prakashan**
186, Green Avenue, Amritsar-143 001
*Available with*
**New Book Co.,** Mai Hiran Gate, Jalandhar-144008
Ph : 0181-2280045, 2284325

ਸੰਸਕਰਣ : 2014

ਮੁੱਲ : 150-00 ਰੁਪਏ

ਪ੍ਰਕਾਸ਼ਕ : ਲੋਕ ਸਾਹਿਤ ਪ੍ਰਕਾਸ਼ਨ,
186, ਗਰੀਨ ਐਵੀਨਿਊ, ਅੰਮ੍ਰਿਤਸਰ-143001

ਸਹਿ-ਪ੍ਰਕਾਸ਼ਕ : ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
ਫ਼ੋਨ : 0181-2280045, 2284325
E-mail : newbdokco@hotmail.com
Website : www.newbookcompany.in

## ਮੁੱਖ ਬੰਧ

ਸਾਹਿਤ ਦੇ ਇਤਿਹਾਸ ਵਿਚ ਪਹਿਲਾਂ ਪਹਿਲ ਕਵਿਤਾ ਪ੍ਰਗਟ ਹੋਈ, ਫਿਰ ਵਾਰਤਕ। ਵਾਰਤਕ ਵਿਚ ਪਹਿਲਾਂ ਧਰਮ ਦੀ ਸਿੱਖਿਆ ਤੇ ਸਾਖੀਆਂ, ਫਿਰ ਸਾਖੀ ਸਮਾਨ ਇਤਿਹਾਸ ਅਤੇ ਅੰਤ ਨਿਰੋਲ ਇਤਿਹਾਸ ਤੇ ਨਾਵਲ। ਨਾਵਲ ਉਸ ਵੇਲੇ ਪ੍ਰਗਟ ਹੁੰਦਾ ਹੈ, ਜਿਸ ਵੇਲੇ ਸਮਾਜ ਵਿਚ ਆਪੇ ਦੀ ਸੋਝੀ ਆ ਜਾਂਦੀ ਹੈ ਤੇ ਆਪਣੇ ਸਾਰੇ ਅੰਗਾਂ ਨੂੰ ਸੰਭਾਲ ਕੇ ਚਲਾਣ ਅਤੇ ਉਨ੍ਹਾਂ ਤੋਂ ਪੂਰਾ-ਪੂਰਾ ਕੰਮ ਲੈਣ ਦੀ ਉਸ ਨੂੰ ਲੋੜ ਭਾਸਦੀ ਹੈ।

ਪਹਿਲਾਂ ਤਾਂ ਧਾਰਮਕ ਆਗੂਆਂ ਦੇ ਅਦੁਤੀ ਤੇ ਨਿਸ਼ਕਲੰਕ ਜੀਵਨ, ਸਾਧਾਰਨ ਮਨੁੱਖਾਂ ਨੂੰ ਨਮੂਨੇ ਦੇ ਤੌਰ ਤੇ ਪੇਸ਼ ਕੀਤੇ ਜਾਂਦੇ ਹਨ, ਉਨ੍ਹਾਂ ਵਿੱਚ ਰੱਬੀ ਤਾਕਤਾਂ ਦਾ ਜ਼ੋਰ ਤੇ ਸਾਰੇ ਪਾਪਾਂ ਤੋਂ ਬਰੀ ਹੋਣ ਦਾ ਗੁਣ ਕੰਮ ਕਰ ਰਿਹਾ ਹੁੰਦਾ ਹੈ। ਆਮ ਮਨੁੱਖ ਇਨ੍ਹਾਂ ਪੁਸਤਕਾਂ ਨੂੰ ਧਾਰਮਕ ਅਗਵਾਈ ਲਈ ਵਰਤਦੇ ਹਨ, ਸਾਹਿੱਤ ਜਾਣ ਕੇ ਨਹੀਂ ਵਰਤਦੇ। ਇਹ ਹਾਲਤ ਨਾਵਲ ਦੇ ਪ੍ਰਗਟ ਹੋਣ ਤੋਂ ਪਹਿਲਾਂ ਦੀ ਹੈ। ਇਸ ਨੂੰ ਅਸੀਂ 'ਸਾਖੀ-ਅਵਸਥਾ' ਕਹਿ ਸਕਦੇ ਹਾਂ। ਪੱਛਮੀ ਵਿੱਦਿਆ ਦੇ ਆਉਣ ਤੋਂ ਪਹਿਲਾਂ ਪੰਜਾਬੀ ਸਾਹਿਤ ਦੀ ਇਹੋ ਹਾਲਤ ਸੀ।

ਇਸ ਤੋਂ ਉਪਰੰਤ ਲਿਖਾਰੀ ਵਧੇਰੇ ਖੋਜ ਕਰ ਕੇ ਇਤਿਹਾਸਕ ਮਸਲੇ ਨੂੰ ਸਾਖੀਆਂ ਵਾਲੀ ਸ਼ਰਧਾ ਨਾਲ ਲਿਖਣਾ ਸ਼ੁਰੂ ਕਰਦੇ ਹਨ। ਭਾਵ ਉਹੀ ਹੁੰਦਾ ਹੈ ਜੋ ਪਹਿਲੇ ਸੀ, ਅਰਥਾਤ ਨਮੂਨੇ ਵਾਲੀਆਂ ਜ਼ਿੰਦਗੀਆਂ

ਪੇਸ਼ ਕਰ ਕੇ ਸਮਾਜ ਨੂੰ ਉੱਚਾ ਕਰਨਾ। 'ਗੁਰੂ ਨਾਨਕ ਚਮਤਕਾਰ' 'ਕਲਗੀਧਰ ਚਮਤਕਾਰ' ਆਦਿ ਪੁਸਤਕਾਂ ਇਸੇ ਅਵਸਥਾ ਦੀਆਂ ਹਨ।

ਫਿਰ ਇਤਿਹਾਸਕ ਰੂਪ ਵਾਲੀਆਂ ਪਰ ਵਿਚੋਂ ਮਨੋਕਲਪਤ ਕਹਾਣੀਆਂ ਸ਼ੁਰੂ ਹੁੰਦੀਆਂ ਹਨ। ਇਹ ਹੈ ਨਾਵਲ ਦਾ ਅਸਲ ਮੁੱਢ, ਕਿਉਂਕਿ ਇਸ ਵਿਚ ਮਸਾਲਾ ਸਾਰੇ ਦਾ ਸਾਰਾ ਮਨੋਕਲਪਤ ਹੁੰਦਾ ਹੈ, ਕੇਵਲ ਸਬੰਧ ਕਿਸੇ ਇਤਿਹਾਸਕ ਸਮੇਂ ਜਾਂ ਕਿਸੇ ਇਤਿਹਾਸਕ ਜੀਵਨ ਨਾਲ ਦੱਸਿਆ ਹੁੰਦਾ ਹੈ ਤਾਂ ਜੋ ਅਸਰ ਪੜ੍ਹਨ ਵਾਲਿਆਂ ਉਤੇ ਵਧੇਰਾ ਪਵੇ। ਇਸ ਅਵਸਥਾ ਵਿਚ ਮਨੋਰਥ ਇਹੋ ਹੁੰਦਾ ਹੈ ਕਿ ਨਮੂਨੇ ਦੀਆਂ ਜ਼ਿੰਦਗੀਆਂ ਪੇਸ਼ ਕਰ ਕੇ ਪੁਰਾਣੇ ਸਮਾਜ ਲਈ ਸ਼ਰਧਾ ਪੈਦਾ ਕੀਤੀ ਜਾਵੇ। ਇਹ ਹਾਲਤ ਵੀ ਪੂਰਨ ਨਾਵਲ ਵਾਲੀ ਨਹੀਂ, ਕਿਉਂਕਿ ਇਸ ਵਿਚ ਆਦਰਸ਼ਕ ਜ਼ਿੰਦਗੀਆਂ ਅਤੇ ਆਦਰਸ਼ਕ ਗੱਲਾਂ ਦਾ ਹੀ ਜ਼ਿਕਰ ਹੁੰਦਾ ਹੈ, ਸਮਾਜ ਦੀ ਹੂ-ਬਹੂ ਹਾਲਤ ਨੂੰ ਨਹੀਂ ਲਿਆ ਹੁੰਦਾ, ਅਤੇ ਨਾ ਹੀ ਆਮ ਮਨੁੱਖੀ ਜੀਵਨ ਦੀ ਬਨਾਵਟ ਨੂੰ ਲੈ ਕੇ ਕਿਸੇ ਆਚਰਣ-ਉਸਾਰੀ ਦਾ ਜਤਨ ਕੀਤਾ ਹੁੰਦਾ ਹੈ।

'ਸੁੰਦਰੀ', 'ਬਿਜੈ ਸਿੰਘ' ਆਦਿ ਪੁਸਤਕਾਂ ਇਸ ਅਵਸਥਾ ਦਾ ਨਮੂਨਾ ਹਨ। ਇਹ ਸਿੱਖ-ਇਤਿਹਾਸ ਦੀ ਰੰਗਣ ਵਿਚ ਰੰਗੀਆਂ ਹੋਈਆਂ ਹਨ ਅਤੇ ਸਿੱਖ-ਧਰਮ ਤੇ ਸਿੱਖ-ਪੰਥ ਵਿਚ ਸ਼ਰਧਾ ਵਧਾਉਣ ਲਈ ਬਹੁਤ ਲਾਭਦਾਇਕ ਹਨ, ਪਰ ਇਹਨਾਂ ਵਿਚ ਕਿਸੇ ਮਰਦ ਜਾਂ ਤੀਵੀਂ ਦੇ ਆਚਰਨ ਨੂੰ ਹਾਲਾਤ ਦੇ ਮੁਤਾਬਕ ਉਸਰਦਾ ਨਹੀਂ ਦਸਿਆ ਹੋਇਆ, ਬਲਕਿ ਸੁੰਦਰੀ, ਬਿਜੈ ਸਿੰਘ ਆਦਿ ਦੇ ਆਚਰਣ ਬਣੇ ਬਣਾਏ ਆਦਰਸ਼ਕ ਸਾਂਚੇ ਵਿਚ ਢਲੇ ਹੋਏ ਹਨ। ਉਹਨਾ ਦੇ ਦਿਲਾਂ ਵਿਚ ਹਾਲਾਤ ਦੇ ਵਿਗੜਨ, ਸੰਵਰਨ ਨਾਲ ਕੋਈ ਉਤਾਰ ਚੜ੍ਹਾ ਨਹੀਂ ਹੁੰਦਾ,, ਕੋਈ ਇਖ਼ਲਾਕੀ ਖਿੱਚਾ-ਖਿੱਚੀ ਨਹੀਂ ਪੈਦਾ ਹੁੰਦੀ। ਸਿੱਖ ਆਦਰਸ਼ਕ-ਸਿੱਖ ਹਨ, ਤੇ ਮੁਸਲਮਾਨ ਆਮ ਤੌਰ ਤੇ ਸਾਰੇ ਹੀ ਜ਼ਾਲਮ ਤੇ ਵਿਸ਼ਈ ਦੱਸੇ ਗਏ ਹਨ।

ਨਾਵਲ ਵਿਚ ਹਰ ਇਕ ਪਾਤਰ ਦਾ ਆਚਰਣ ਆਪੋ ਆਪਣਾ ਹੁੰਦਾ ਹੈ ਤੇ ਇਹਦੀ ਉਸਾਰੀ, ਹਾਲਾਤ ਦੇ ਜਮਾਂਦਰੂ ਗੁਣਾਂ ਦੇ ਅਨੁਸਾਰ ਹੁੰਦੀ ਹੈ। ਕਿਸੇ ਦਾ ਆਚਰਣ ਦੂਜੇ ਨਾਲ ਨਹੀਂ ਮਿਲਦਾ, ਨਾ ਹੀ ਸਾਰੇ ਇਕੋ ਰੱਸੀ ਨਾਲ ਬੰਨ੍ਹਣ ਜੋਗੇ ਹੁੰਦੇ ਹਨ। ਮਨੁੱਖੀ ਆਚਰਣ ਇਕ ਮਿਸ਼ਰਤ



ਚੀਜ਼ ਹੈ। ਇਸ ਵਿਚ ਚੰਗੇ ਮੰਦੇ ਗੁਣ ਰਲੇ ਮਿਲੇ ਹੁੰਦੇ ਹਨ। ਚੰਗੇ ਤੋਂ ਚੰਗੇ ਮਨੁੱਖ ਵਿਚ ਕਦੀ ਢਿਲ ਅਤੇ ਅਵੇਸਲਤਾ ਆ ਜਾਂਦੀ ਹੈ, ਮੰਦੇ ਤੋਂ ਮੰਦੇ ਮਨੁਖ ਵਿਚ ਕਦੇ ਕਦਾਈਂ ਨੇਕੀ ਦਾ ਪ੍ਰਛਾਵਾਂ ਆ ਪੈਂਦਾ ਹੈ, ਕੋਈ ਪੂਰੇ ਤੌਰ ਤੇ ਚੰਗਾ ਨਹੀਂ, ਕੋਈ ਪੂਰੇ ਤੌਰ ਤੇ ਮੰਦਾ ਨਹੀਂ। ਚੋਰ ਤੇ ਡਾਕੂ ਵੀ ਕਦੀ ਕਦੀ ਆਪਣੇ ਬਾਲ ਬੱਚਿਆਂ ਵਿਚ ਬੈਠ ਕੇ ਨੇਕੀ ਦਾ ਅੰਸ਼ ਮਹਿਸੂਸ ਕਰਦੇ ਅਤੇ ਪਵਿਤਰਤਾ ਦੇ ਨਜ਼ਾਰੇ ਵੇਖ ਕੇ ਅਸ਼-ਅਸ਼ ਕਰ ਉਠਦੇ ਹਨ। ਕਦੇ ਕਦੇ ਵੱਡੇ-ਵੱਡੇ ਗੰਭੀਰ ਤੇ ਮਹਾਂਦਾਨੀ ਲੋਕ ਕਿਸੇ ਅਲ੍ਹੜ ਤੇ ਮੂਰਖ ਦਾਨ-ਪਾਤਰ ਉਤੇ ਖਿੱਝ ਪੈਂਦੇ ਹਨ। ਵੱਡੇ-ਵੱਡੇ ਬਹਾਦਰ ਸੂਰਮੇ ਦੰਦ ਦੇ ਦਰਦ ਨਾਲ ਰੋਂਦੇ ਤੇ ਚੀਕਦੇ ਦਿਸਦੇ ਹਨ।

ਜਿਉਂ ਜਿਉਂ ਸਮਾਂ ਤਰੱਕੀ ਕਰਦਾ ਜਾਂਦਾ ਹੈ, ਮਨੁੱਖੀ ਆਚਰਣ ਦੀ ਬਨਾਵਟ ਉਤੇ ਵਿਚਾਰ ਵਧਦੀ ਜਾਂਦੀ ਹੈ। ਅਗੇ ਵੱਡੇ ਤੋਂ ਵੱਡੇ ਸਵਾਲ ਲਿਖਾਰੀਆਂ ਅਗੇ ਇਹੋ ਹੁੰਦੇ ਸਨ ਕਿ ਇਕ ਕੌਮ ਦੂਜੀ ਕੌਮ ਉਤੇ ਧੱਕਾ ਕਰਨਾ ਚਾਹੁੰਦੀ ਹੈ, ਅਥਵਾ ਕੋਈ ਮਰਦ ਕਿਸੇ ਤੀਵੀਂ ਦੀ ਕਮਜ਼ੋਰੀ ਤੋਂ ਫਾਇਦਾ ਉਠਾ ਕੇ ਉਸਦੀ ਇੱਜ਼ਤ ਵਿਗਾੜਨਾ ਚਾਹੁੰਦਾ ਹੈ, ਤੇ ਦੂਜਾ ਅਣਖ ਵਿਚ ਆ ਕੇ ਜਾਂ ਪਰਉਪਕਾਰ ਦੇ ਭਾਵ ਨਾਲ ਉਸਦੀ ਰੱਖਿਆ ਲਈ ਜਾਨ ਹੂਲਣ ਲਈ ਤਿਆਰ ਹੋ ਜਾਂਦਾ ਹੈ, ਇਤਿਆਦਿ। ਪਰ ਹੁਣ ਸਮਾਜਕ ਜ਼ਿੰਦਗੀ ਇਤਨੀ ਸਾਦੀ ਨਹੀਂ ਰਹੀ, ਇਹਦੀਆਂ ਉਲਝਣਾ ਸੌਖੀਆਂ ਸਮਝ ਵਿਚ ਆਉਣ ਵਾਲੀਆਂ ਨਹੀਂ। ਹੁਣ ਤਾਂ ਵਿਦਿਆ ਅਤੇ ਆਪੋ ਵਿਚ ਮੇਲ ਜੋਲ ਦੇ ਵਧ ਜਾਣ ਨਾਲ ਤਰ੍ਹਾਂ ਤਰ੍ਹਾਂ ਦੇ ਗੁਣ ਤੇ ਔਗੁਣ ਰਲ ਮਿਲ ਗਏ ਹਨ ਅਤੇ ਮਨੁੱਖੀ ਆਚਰਣ ਇਕ ਵੱਡਾ ਗੋਰਖ-ਧੰਦਾ ਬਣ ਗਿਆ ਹੈ।

ਨਾਵਲਿਸਟ ਦਾ ਕੰਮ ਨਿਰਾ ਕਹਾਣੀ ਨੂੰ ਘੜਨਾ ਹੀ ਨਹੀ ਸਗੋਂ ਕਹਾਣੀ ਦੀ ਹਾਲਤ ਦੇ ਮੁਤਾਬਕ ਹਰ ਇਕ ਆਚਰਣ ਨੂੰ ਉਸਾਰਨਾ ਹੈ। ਜੇ ਸਮਾਜ ਦਾ ਆਚਰਣ ਅਤੇ ਇਹਦੇ ਨਾਲ ਉਹਦੇ ਵਿਚ ਵਰਤਣ ਵਾਲੇ ਮਨੁੱਖਾਂ ਤੀਵੀਆਂ ਦੇ ਸਖ਼ਸ਼ੀ ਆਚਰਣ ਬਹੁਤ ਗੁੰਝਲਦਾਰ ਹੋ ਗਏ ਹਨ, ਤਾਂ ਨਾਵਲਿਸਟ ਦਾ ਕੰਮ ਵੀ ਬਹੁਤ ਔਖਾ ਹੋ ਗਿਆ ਹੈ। ਇਕ ਚੰਗੇ ਨਾਵਲਿਸਟ ਲਈ ਜ਼ਰੂਰੀ ਹੈ ਕਿ ਉਹ ਆਚਰਣ ਨੂੰ ਸਮਝਣ ਦੀ ਲਿਆਕਤ ਰਖਦਾ ਹੋਵੇ, ਉਸ ਨੂੰ ਸਾਰੇ ਹਿੰਦੂ ਕਾਇਰ, ਮੁਸਲਮਾਨ ਵਿਸ਼ਈ ਅਤੇ ਸਾਰੇ

ਸਿੱਖ, ਗੁਰਮੁਖ ਪਿਆਰੇ ਹੀ ਨਾ ਭਾਸਣ। ਉਸ ਨੂੰ ਪਤਾ ਹੋਵੇ ਕਿ ਹਿੰਦੂ ਮੁਸਲਮਾਨਾਂ ਵਿਚ ਵੀ ਨੇਕ ਬੰਦੇ ਹੋ ਸਕਦੇ ਹਨ ਅਤੇ ਸਿੱਖਾਂ ਵਿਚ ਵੀ ਮਾੜੇ ਹੋ ਸਕਦੇ ਹਨ। ਹੋਰਨਾਂ ਲਿਖਾਰੀਆਂ ਲਈ ਕਿਸੇ ਇਕਦੂਕ ਵਿਦਿਆ ਦੀ ਲੋੜ ਹੋਵੇਗੀ, ਪਰ ਨਾਵਲਿਸਟ ਲਈ ਜ਼ਰੂਰੀ ਹੈ ਕਿ ਉਸ ਨੂੰ ਧਰਮ, ਫਿਲਾਸਫੀ (ਖਾਸ ਕਰ ਕੇ ਸਾਈਕਾਲੋਜੀ) ਇਤਿਹਾਸ, ਜੁਗਰਾਫ਼ੀਆ, ਸਾਇੰਸ, ਸਾਹਿਤ, ਆਪਣੇ ਸਮਾਜ ਦੀ ਆਮ ਵਾਕਫ਼ੀਅਤ ਤੇ ਆਂਢੀਆਂ ਗੁਆਂਢੀਆਂ ਦੇ ਸਮਾਜ ਦੀ ਹਮਦਰਦੀ ਭਰੀ ਵਾਕਫ਼ੀਅਤ ਹੋਵੇ।

ਇਤਨੀ ਵਾਕਫੀਅਤ ਛੇਤੀ ਛੇਤੀ ਨਹੀਂ ਆਉਂਦੀ, ਇਸੇ ਲਈ ਨਾਵਲ ਹੋਰਨਾ ਕਈ ਕਿਸਮਾਂ ਦੇ ਸਾਹਿਤ ਤੋਂ ਮਗਰੋਂ ਪ੍ਰਗਟ ਹੁੰਦਾ ਹੈ। ਨਾਲੇ ਨਾਵਲ ਦੇ ਪ੍ਰਗਟ ਹੋਣ ਲਈ ਜ਼ਰੂਰੀ ਹੈ ਕਿ ਸਮਾਜ ਦੀ ਹਾਲਤ ਕਿਸੇ ਖਾਸ ਅੱਡੇ ਉਤੇ ਪਹੁੰਚ ਚੁਕੀ ਹੋਵੇ। ਜਿਸ ਕੌਮ ਵਿਚ ਇਸਤ੍ਰੀ ਜਾਤੀ ਬਹੁਤ ਹੀ ਡਿੱਗੀ ਹੋਈ ਹਾਲਤ ਵਿਚ ਹੋਵੇ, ਉਹ ਕੌਮ ਅਜੇ ਤਕ ਸਮਾਜਕ ਅਵਸਥਾ ਤਕ ਹੀ ਨਹੀਂ ਪੁੱਜੀ, ਉਸ ਵਿਚ ਨਾਵਲ ਕਿਵੇਂ ਪ੍ਰਗਟ ਹੋਵੇ ? ਸਮਾਜਕ ਅਵਸਥਾ ਲਈ ਜ਼ਰੂਰੀ ਹੈ ਕਿ ਮਰਦਾਂ ਤੀਵੀਆਂ ਦਾ ਸਬੰਧ ਮਾਲਕ ਤੇ ਗ਼ੁਲਾਮ ਵਾਲਾ ਨਾ ਹੋਵੇ, ਉਹਨਾਂ ਦੇ ਪਰਸਪਰ ਹੱਕਾਂ ਵਿਚ ਕੁਝ ਸਮਾਨਤਾ ਹੋਵੇ, ਜੇ ਕੁਝ ਊਣਤਾਈਆਂ ਰਹਿ ਗਈਆਂ ਹੋਣ, ਉਹਨਾਂ ਦੇ ਸੁਧਾਰ ਦੀ ਗੁੰਜਾਇਸ਼ ਹੋਵੇ। ਨਾਲ ਹੀ ਇਕ ਕੌਮ ਦਾ ਧੱਕਾ ਦੂਜੀ ਕੌਮ ਉਤੇ ਸਦਾ ਲਈ ਨਾ ਚਲ ਸਕੇ। ਖੁਲ੍ਹ ਦੀ ਗੁੰਜਾਇਸ਼ ਹੋਵੇ, ਜਾਂ ਘਟੋ ਘਟ ਇਸਦੀ ਆਸ ਸਾਰੇ ਸਮਾਜ ਨੂੰ ਜਗਾ ਰਖਦੀ ਹੋਵੇ।

ਇਹ ਹਾਲਤ ਸਾਡੇ ਦੇਸ਼ ਵਿਚ ਅੱਗੇ ਨਹੀਂ ਸੀ। ਹੁਣ ਹੌਲੀ ਹੌਲੀ ਆ ਰਹੀ ਹੈ। ਇਸ ਲਈ ਨਾਵਲ ਵੀ ਹੌਲੀ ਹੌਲੀ ਪ੍ਰਗਟ ਹੋ ਰਿਹਾ ਹੈ। ਸਮਾਜਕ ਗਿਰਾਵਟ ਵੇਲੇ ਜੋ ਨਾਵਲ ਲਿਖੇ ਜਾਂਦੇ ਹਨ, ਉਹ ਸਮਾਜਕ ਸੁਧਾਰ ਦੇ ਹੁੰਦੇ ਹਨ। ਜਿਵੇਂ ਭਾਈ ਵੀਰ ਸਿੰਘ ਜੀ ਦਾ ਨਾਵਲ "ਸੁਭਾਗ ਜੀ ਦਾ ਸੁਧਾਰ" ਹੈ। ਇਸ ਵਿਚ ਇਸਤ੍ਰੀ ਜਾਤੀ ਦੇ ਦੁਖੜੇ ਦਸੇ ਗਏ ਹਨ। ਬਾਬਾ ਨੌਧ ਸਿੰਘ ਦਾ ਆਚਰਣ ਕੇਵਲ ਆਦਰਸ਼ੀ ਆਚਰਣ ਹੀ ਨਹੀਂ, ਇਸ ਵਿਚ ਇਕ ਐਸੀ ਨਿਰਪੱਖਤਾ ਤੇ ਆਮ ਹਮਦਰਦੀ ਦੱਸੀ ਹੈ ਕਿ ਬਾਬਾ ਸਾਰਿਆਂ ਦਾ ਸਾਂਝਾ ਬਾਬਾ ਦਿੱਸ ਪੈਂਦਾ ਹੈ। ਉਸ ਦੀ ਸ਼ਖਸੀਅਤ



ਵਿਚ ਐਸੇ ਅਨੋਖੇ ਖ਼ਾਸ ਗੁਣ ਹਨ ਜੋ ਉਸ ਨੂੰ ਆਪਣੇ ਜਿਹੇ ਹੋਰਨਾਂ ਪਾਤਰਾਂ ਤੋਂ ਨਿਖੇੜ ਦੇਂਦੇ ਹਨ। ਇਸ ਲਈ ਇਹ ਨਾਵਲ ਭਾਈ ਸਾਹਿਬ ਦੇ ਪਿਛਲੇ ਹੋਰਨਾਂ ਨਾਵਲਾਂ ਤੋਂ ਉਚੇਰਾ ਤੇ ਸਹੀ ਮਹਿਨਿਆਂ ਵਿਚ ਨਾਵਲ ਹੈ।

ਭਾਈ ਨਾਨਕ ਸਿੰਘ ਜੀ ਦੇ ਨਾਵਲ ਵੀ ਸਮਾਜਕ ਸੁਧਾਰ ਵਾਲੇ ਹਨ। ਇਨ੍ਹਾਂ ਨੇ ਅਗੇ 'ਮਿੱਠਾ ਮਹੁਰਾ' , 'ਪ੍ਰੇਮ ਸੰਗੀਤ', 'ਕਾਲ ਚੱਕਰ' ਆਦਿ ਕਈ ਨਾਵਲ ਲਿਖੇ ਹਨ, ਜਿਨ੍ਹਾਂ ਨੇ ਉਨ੍ਹਾਂ ਦੀ ਵਾਕਫੀ ਪੰਜਾਬੀ ਸਾਹਿਤ-ਪ੍ਰੇਮੀਆਂ ਨਾਲ ਚੋਖੀ ਕਰਾ ਦਿਤੀ ਹੈ, ਪਰ ਜਿਹੜਾਂ ਕਮਾਲ ਇਨ੍ਹਾਂ ਮੌਜੂਦਾ ਨਾਵਲ 'ਚਿੱਟਾ ਲਹੂ' ਲਿਖਣ ਵਿਚ ਦੱਸਿਆ ਹੈ, ਅੱਗੇ ਨਹੀਂ ਦੱਸਿਆ। ਅੱਗੇ ਸਮਾਜ ਦਾ ਕੋਈ ਇਕ-ਦੁਕ ਔਗੁਣ ਲੈ ਕੇ ਨਾਵਲ ਲਿਖਦੇ ਸਨ, ਪਰ ਹੁਣ ਤਾਂ ਸਾਰੇ ਦੇ ਸਾਰੇ ਸਮਾਜ ਨੂੰ ਤਕੜੇ ਹੱਥ ਪਾ ਕੇ ਹਲੂਣਿਆ ਹੈ ਅਤੇ ਹਰ ਪਾਸੇ ਤੋਂ ਉਹ ਚੋਟਾਂ ਲਾਈਆਂ ਹਨ ਕਿ ਜੇ ਇਸ ਨਾਵਲ ਨੂੰ ਦੇਸ਼ ਦੇ ਖੂੰਜ-ਖੂੰਜੇ ਤਕ ਪੁਚਾਇਆ ਜਾਵੇ ਤਾਂ ਬਹੁਤ ਸਾਰੇ ਸੁਧਾਰ ਦੀ ਆਸ ਹੋ ਸਕਦੀ ਹੈ। ਅਵਿਦਿਆ, ਛੂਤ-ਛਾਤ, ਨਸ਼ਿਆਂ ਦਾ ਸੇਵਨ, ਵਿਆਹ ਸ਼ਾਦੀਆਂ ਦੀਆਂ ਕੁਰੀਤੀਆਂ, ਇਸਤ੍ਰੀ ਜਾਤੀ, ਤੇ ਖ਼ਾਸ ਕਰ ਕੇ ਵਿਧਵਾ ਉਤੇ ਜ਼ੁਲਮ, ਗੁਰਦਵਾਰਿਆਂ ਵਲੋਂ ਅਨਗਹਿਲੀ, ਗੱਲ ਗੱਲ ਤੋਂ ਲੜ ਪੈਣਾ, ਮੁਕਦਮੇਬਾਜ਼ੀ ਆਦਿ ਕੁਕਰਮ ਤੇ ਭੇਡ ਚਾਲ ਐਸੇ ਸੁਹਣੇ ਤਰੀਕੇ ਨਾਲ ਕਹਾਣੀ ਵਿਚ ਗੁੰਦੇ ਹਨ ਕਿ ਪੜ੍ਹਨ ਵਾਲੇ ਦੇ ਦਿਲ ਉਤੇ ਬਹੁਤ ਛੇਤੀ ਅਤੇ ਡੂੰਘਾ ਅਸਰ ਹੁੰਦਾ ਹੈ।

ਇਸ ਵਿਚ ਹੀਰੋ ਹੀਰੋਇਨ ਤੇ ਹੋਰਨਾਂ ਪਾਤਰਾਂ ਦੇ ਆਚਰਣਾਂ ਦੀ ਉਸਾਰੀ ਡਾਢੀ ਸਮਝ, ਤਜਰਬੇ ਤੇ ਕਾਰੀਗਰੀ ਨਾਲ ਕੀਤੀ ਹੈ।

ਸੁੰਦਰੀ ਇਕ ਕਲੰਦਰ ਦੀ ਲੈ-ਪਾਲਤੂ ਧੀ, ਗੁਰਸਿੱਖੀ ਦੀ ਵਿਦਿਆ ਲੈ ਕੇ ਬਚਨ ਸਿੰਘ ਦੀ ਸੰਗਤ ਨਾਲ ਇਕ ਬਹੁਤ ਉਚੀ ਸ਼ਖਸੀਅਤ ਹਾਸਲ ਕਰ ਲੈਂਦੀ ਹੈ। ਪਰ ਕਲੰਦਰ ਅਤੇ ਬਾਂਦਰਾਂ ਦਾ ਮੁਢਲਾ ਸੰਗ ਉਸਨੂੰ ਮੁੜ ਮੁੜ ਪਿਛਾਂਹ ਖਿੱਚਦਾ ਰਹਿੰਦਾ ਹੈ। ਬਚਨ ਸਿੰਘ ਦਾ ਅਸਰ ਉਸਨੂੰ ਸਮਾਜ ਦੀ ਸੇਵਾ ਵਲ ਪ੍ਰੇਰਦਾ ਹੈ, ਪਰ ਉਸ ਦੇ ਪਿਛਲੇ ਸੰਸਕਾਰ ਤੇ ਸਮਾਜ ਦੇ ਜ਼ੁਲਮਾਂ ਦੀ ਯਾਦ ਉਸ ਨੂੰ ਮੁੜ ਮੁੜ ਬਦਲਾ ਲੈਣ ਲਈ ਉਕਸਾਂਦੀ ਹੈ। ਇਹ ਚੰਗੇ ਮੰਦੇ ਭਾਵਾਂ ਦੀ ਅੰਦਰਲੀ ਰੱਸਾ-ਕਸ਼ੀ ਦੇ ਹੁਨਰ ਦੀ ਖ਼ੂਬੀ ਹੈ।

ਪੰਡਤ ਰਾਧੇ ਕਿਸ਼ਨ ਦੀ ਤਸਵੀਰ ਡਾਢੀ ਸਿਆਣਪ ਤੇ ਹਾਸ-ਰਸ ਨਾਲ ਖਿੱਚੀ ਹੈ। ਉਹ ਲੋਕਾਂ ਦੇ ਪੱਲਿਉਂ ਖਾਣ ਵਾਲਾ, ਲੋਕਾਂ ਦੇ ਸਾਹਮਣੇ ਛੂਤ ਛਾਤ ਮੰਨਣ ਵਾਲਾ ਪਰ ਅੰਦਰ ਬਹਿ ਕੇ ਮੁਸਲਮਾਨਾਂ ਨਾਲ ਇਕੋ ਰਕਾਬੀ ਵਿਚ ਖਾਣ ਵਾਲਾ ਦੰਭੀ ਬ੍ਰਾਹਮਣ ਸੀ। ਪਿੰਡ ਵਿਚ ਜੋ ਧੋਖੇ ਦਾ ਸੌਦਾ ਹੁੰਦਾ, ਜਾਂ ਚੋਰੀ ਯਾਰੀ ਦਾ ਬਾਨ੍ਹਣੂ ਬੱਝਦਾ, ਉਸੇ ਦੀ ਸਲਾਹ ਨਾਲ ਹੁੰਦਾ, ਫਿਰ ਭੀ ਉਹ ਚੌਧਰੀ ਦਾ ਚੌਧਰੀ ਬਣਿਆ ਰਹਿੰਦਾ।

ਦਸੌਧਾ ਸਿੰਘ ਗ੍ਰੰਥੀ ਦੀ ਸਰੀਰਕ ਬਨਾਵਟ, ਉਸ ਦੀ ਕਾਇਰਤਾ ਤੇ ਮੂਰਖਤਾ ਡਾਢਾ ਸਵਾਦ ਲਾ ਲਾ ਕੇ ਦੱਸੀ ਹੈ।

ਸਭ ਤੋਂ ਵਧ ਕੇ ਹਮਦਰਦੀ ਬੁਢੇ ਕਲੰਦਰ ਰੋਡੂ ਨਾਲ ਦੱਸੀ ਹੈ। ਉਹ ਉਸ ਕੁਦਰਤੀ ਪਿਆਰ ਦਾ ਨਮੂਨਾ ਹੈ, ਜੋ ਨੀਵੀਆਂ ਜਾਤਾਂ ਵਿਚ ਵਧੇਰੇ ਹੁੰਦਾ ਹੈ। ਕਦੀ ਸਮਾਂ ਸੀ ਜਦੋਂ ਉਹ ਲੋਕਾਂ ਨੂੰ, ਬੱਚਿਆਂ ਨਾਲ ਪਿਆਰ ਕਰਦਿਆਂ ਵੇਖਕੇ ਹੱਸਦਾ ਤੇ ਮਜ਼ਾਖਾਂ ਕਰਦਾ ਹੁੰਦਾ ਸੀ, ਪਰ ਜਦ ਉਸ ਨੂੰ ਇਕ ਮਾਸੂਮ ਬੱਚੀ ਝਾੜੀ ਵਿਚ ਪਈ ਹੋਈ ਲੱਭ ਪਈ, ਤਾਂ ਉਹ ਕਿੰਨੀ ਛੇਤੀ ਉਸ ਨਾਲ ਮੋਹ ਪਾ ਲੈਂਦਾ ਹੈ ਤੇ ਅੰਤ ਤਕ ਉਸ ਦੇ ਪਿਆਰ ਵਿਚ ਲੀਨ ਰਹਿੰਦਾ ਹੈ। ਨਾਵਲਿਸਟ ਨੇ ਬੜੀ ਖ਼ੂਬੀ ਨਾਲ ਦੱਸਿਆ ਹੈ ਕਿ ਕਿਵੇਂ ਇਸ ਪਿਆਰ ਨੇ ਉਸ ਦੀ ਕਾਇਆ ਪਲਟ ਦਿਤੀ ਅਤੇ ਉਸਦੀ ਪਸ਼ੂ-ਬਿਰਤੀ ਵਿਚ ਉੱਚੇ ਭਾਵਾਂ ਤੇ ਜ਼ਿੰਮੇਵਾਰੀਆਂ ਦਾ ਅਹਿਸਾਸ ਪਾ ਦਿਤਾ।

ਇਹ ਖ਼ੂਬੀ ਨਾਵਲਿਸਟ ਨੇ ਹੋਰਨਾਂ ਪਾਤਰਾਂ ਦੀ ਉਸਾਰੀ ਵਿਚ ਭੀ ਦੱਸੀ ਹੈ।

ਇਹੋ ਖ਼ੂਬੀ ਨਾਵਲ ਦੇ ਦ੍ਰਿਸ਼ਾਂ ਵਿਚ ਪਾਈ ਜਾਂਦੀ ਹੈ। ਦੇਸ਼ ਦੇ ਲਿਖਾਰੀਆਂ ਦੀ ਦੁਰਦਸ਼ਾ, ਕਲੰਦਰ ਦੇ ਮਾਸੂਮ ਸੁੰਦਰੀ ਲਈ ਤਰਲੇ ਤੇ ਲੋਰੀਆਂ, ਪਾਲਾ ਸਿੰਘ ਦੇ ਲਾਣੇ ਦਾ ਸ਼ਰਦਾਈ ਘੋਟਣਾ, ਜੱਟਾਂ ਦਾ ਧਰਮਸਾਲਾ ਵਿਚ ਨਿੱਕੀ ਜਿਹੀ ਗੱਲ ਉਤੇ ਘਸੁੰਨ ਮੁਕੀ ਹੋ ਪੈਣਾ, ਅਨਵਰ ਦਾ ਮੁਜਰਾ ਤੇ ਖ਼ਾਸ ਕਰਕੇ ਸੁੰਦਰੀ ਦਾ ਅਨਵਰ ਦੇ ਪਾਸ ਜਾ ਕੇ ਇਕ ਦੋ ਲਫਜ਼ 'ਮਾਂ ਜੀ' 'ਮਾਂ ਜੀ' ਬੋਲ ਕੇ ਉਸ ਦੀ ਜ਼ਿੰਦਗੀ ਪਲਟ ਦੇਣਾ-ਇਹ ਨਜ਼ਾਰੇ ਐਸੀ ਖ਼ੂਬੀ ਨਾਲ ਖਿੱਚੇ ਹਨ ਜੋ ਹੁਣ ਤਕ ਪੰਜਾਬੀ ਸਾਹਿਤ ਵਿਚ ਪੜ੍ਹਨ ਵਿਚ ਨਹੀਂ ਆਏ ਸਨ।



ਬੋਲੀ ਤੇ ਲਿਖਤ ਦਾ ਢੰਗ ਵੀ ਇਸੇ ਉਚੇ ਹੁਨਰ ਦੇ ਅਨੁਕੂਲ ਹੈ। ਨਾਵਲ ਦਾ ਅਰੰਭ ਅਜੀਬ ਤਰੀਕੇ ਨਾਲ ਕੀਤਾ ਹੈ। ਹਾਸੇ ਵੇਲੇ ਲਿਖਤ ਹੌਲੀ ਜਿਹੀ ਤੇ ਲਟਕਾ ਵਾਲੀ ਬਣ ਜਾਂਦੀ ਹੈ। ਦੁਖ ਤੇ ਦਰਦ ਦਾ ਸਮਾਂ ਬੰਨ੍ਹਣ ਵੇਲੇ ਬੜੀ ਗੰਭੀਰ, ਸੋਚ ਤੇ ਦਰਦ ਵਾਲੀ ਹੋ ਜਾਂਦੀ ਹੈ। ਜੇ ਪੰਡਤਾਂ ਵਾਲੀ ਬੋਲੀ ਲਿਖਣ ਵਿਚ ਕਮਾਲ ਦਿਖਾਇਆ ਹੈ ਤਾਂ ਜੱਟਾਂ-ਜ਼ਿਮੀਂਦਾਰਾਂ ਦੀ ਘਰੇਲੂ ਬੋਲੀ ਇੰਨ-ਬਿੰਨ ਲਿਖਣ ਵੇਲੇ ਵੀ ਘੱਟ ਨਹੀਂ ਕੀਤੀ। ਹਾਂ, ਕਿਧਰੇ ਕਿਧਰੇ ਪੋਠੋਹਾਰੀ ਲਫਜ਼ ਜਾਂ ਮੁਹਾਵਰਾ ਸੌ ਪਰਦੇ ਪਾੜ ਕੇ ਦਸ ਦਿੰਦਾ ਹੈ ਕਿ ਲਿਖਾਰੀ ਦਾ ਆਪਣਾ ਵਤਨ ਕਿਹੜਾ ਹੈ।

ਇਨ੍ਹਾਂ ਦੀ ਲਿਖਤ ਦੇ ਢੰਗ ਵਿਚ ਇਕ ਹੋਰ ਵਾਧਾ ਹੈ, ਜੋ ਹੁਨਰ ਦੇ ਕਮਾਲ ਉਤੇ ਪਹੁੰਚਣ ਦੀ ਨਿਸ਼ਾਨੀ ਹੈ। ਉਹ ਹੈ ਡਰਾਮੇਟਿਕ ਆਇਰਨੀ (Dramatic Irony) ਜਾਂ ਗੁੱਝੀ ਮਸ਼ਕਰੀ ਦੀ ਵਰਤੋਂ। ਇਸ ਦੇ ਨਾਲ ਗੱਲ ਦਾ ਅਸਰ ਬਹੁਤ ਵਧ ਜਾਂਦਾ ਹੈ। ਦੇਖੋ-ਰਾਧੇ ਕਿਸ਼ਨ ਜਿਹੇ ਛੂਤ-ਛਾਤ ਕਰਨ ਵਾਲੇ ਪੰਡਤ, ਮੁਸਲਮਾਨਾਂ ਦੇ ਹੱਥੋਂ ਕੀ, ਉਹਨਾਂ ਦੇ ਰਸੋਈਏ ਦੀ ਤਿਆਰ ਕੀਤੀ ਹੋਈ ਚੀਜ਼ ਖਾ ਰਹੇ ਹਨ, ਉਨ੍ਹਾਂ ਦੇ ਜੂਠੇ ਗਲਾਸ ਵਿਚ ਸ਼ਰਾਬ ਪੀ ਰਹੇ ਹਨ । ਆਪਣੀ ਨੂੰਹ ਧੀ ਵਿਧਵਾ ਹੋ ਜਾਏ ਤਾਂ ਉਹਦੇ ਲਈ ਘਰ ਵਿਚ ਕੋਈ ਥਾਂ ਨਹੀਂ, ਸਮਾਜ ਵਿਚ ਕੋਈ ਆਦਰ ਨਹੀਂ, ਪਰ ਜਦ ਉਹੋ ਵਿਧਵਾ, ਮੁਸਲਮਾਨ ਵੇਸਵਾ ਬਣ ਕੇ ਕਿਸੇ ਦੇ ਵਿਆਹ ਉਤੇ ਆਵੇ ਤਾਂ ਪੰਡਤ ਹੋਰਾਂ ਵਰਗੇ ਸਮਾਜ ਦੇ ਲੀਡਰ ਉਸ ਦੀ ਦਲੀਜ਼ ਤੇ ਮਥੇ ਜਾ ਰਗੜਦੇ ਹਨ। ਅਛੂਤ ਮਨੁੱਖ ਦੇ ਮੱਥਾ ਟੇਕਣ ਨਾਲ ਕੜਾਹ ਪ੍ਰਸ਼ਾਦ ਭਿੱਟ ਜਾਂਦਾ ਹੈ, ਪਰ ਕੁੱਤੇ ਦੇ ਅੰਦਰ ਆ ਕੇ ਝੋਲੀ ਵਿਚ ਬਹਿ ਜਾਣ ਨਾਲ ਨਹੀਂ ਭਿੱਟਦਾ। ਪਾਲਾ ਸਿੰਘ ਬਚਨ ਸਿੰਘ ਦਾ ਵਿਰੋਧ ਇਸ ਲਈ ਕਰਦਾ ਤੇ ਹੋਰਨਾਂ ਕੋਲੋਂ ਕਰਾਂਦਾ ਹੈ, ਕਿ ਉਹ ਇਕ ਅਛੂਤ ਲੜਕੀ (ਸੁੰਦਰੀ) ਨਾਲ ਵਰਤਦਾ ਹੈ, ਪਰ ਜਦ ਉਹ ਆਪ ਸੁੰਦਰੀ ਨੂੰ ਘਰ ਪਾਣਾ ਚਾਹੁੰਦਾ ਹੈ, ਤਾਂ ਦਲੀਲ ਵਰਤਦਾ ਹੈ -''ਓ ਛੱਡ ਪਰੇ ਵੇਹਲੀਆਂ ਗੱਲਾਂ; ਸਿੱਖਾਂ ਨੂੰ ਕੀ ਲਗੇ ਇਹੋ ਜਿਹੇ ਵਹਿਮਾਂ ਨਾਲ।''

ਇਹ ਨਾਵਲ ਇਕ ਟ੍ਰੈਜਡੀ ਹੈ, ਜਿਸਦੇ ਪੜ੍ਹਨ ਨਾਲ ਦਿਲ ਉਤੇ ਬਹੁਤ ਡੂੰਘਾ ਅਸਰ ਪੈਂਦਾ ਹੈ। ਕਹਿੰਦੇ ਹਨ, ਡਿੱਕਨਸ ਦੇ ਨਾਵਲਾਂ ਨੇ

ਸੁਧਾਰ ਦੇ ਉਹ ਉਹ ਕੰਮ ਕੀਤੇ, ਜੋ ਪਾਰਲੀਮੈਂਟ ਦੇ ਬਣਾਏ ਹੋਏ ਕਾਨੂੰਨਾਂ ਨੇ ਨਹੀਂ ਕੀਤੇ। ਵੇਖੀਏ ਇਹ ਨਾਵਲ ਸਾਡੇ ਸਮਾਜ ਦੇ ਚਿੱਟੇ ਲਹੂ ਨੂੰ ਕਿੰਨਾ ਕੁ ਸਾਫ਼ ਕਰਦਾ ਤੇ ਉਸ ਵਿਚ ਅਰੋਗਤਾ ਦਾ ਲਹੂ ਭਰਦਾ ਹੈ।

(ਪ੍ਰਿੰਸੀਪਲ) ਤੇਜਾ ਸਿੰਘ



# ਅਧੂਰਾ ਕਾਂਡ

''ਸੰਤਰੀ ! ਇਸ ਬਦਮਾਸ਼ ਨੂੰ ਖੜ੍ਹਾ ਰੱਖ'' ਕਹਿ ਕੇ ਬਾਬੂ ਹੋਰ ਲੋਕਾਂ ਦੀਆਂ ਟਿਕਟਾਂ ਵੇਖਣ ਲਗ ਪਿਆ। ਸ਼ਾਮ ਦੇ ਸਤ ਵਜੇ ਦਾ ਵੇਲਾ ਸੀ। ਲੋਕ ਟਿਕਟਾਂ ਦੇ ਕੇ ਫਾਟਕ ਵਿਚੋਂ ਲੰਘਦੇ ਜਾ ਰਹੇ ਸਨ। ਸਿਪਾਹੀ ਨੇ ਮੁਸਾਫ਼ਰ ਦੀ ਬਾਂਹ ਫੜ ਕੇ ਉਸ ਨੂੰ ਜ਼ੋਰ ਦਾ ਝਟਕਾ ਦੇ ਕੇ ਫਾਟਕ ਦੇ ਇਕ ਪਾਸੇ ਖੜ੍ਹਾ ਕਰ ਦਿਤਾ। ਇਸ ਵੇਲੇ ਮੁਸਾਫ਼ਰ ਦੇ ਲੰਮੇ ਮੈਲੇ ਕੋਟ ਦੀ ਪਾਟੀ ਹੋਈ ਜੇਬ ਵਿਚੋਂ ਪੂਣੀ ਹੋਏ ਹੋਏ ਕਾਗਜ਼ਾਂ ਦਾ ਇਕ ਥੱਬਾ ਹੇਠਾਂ ਡਿੱਗ ਪਿਆ, ਜਿਸ ਨੂੰ ਉਸ ਨੇ ਝਟ ਪਟ ਚੁਕ ਕੇ ਹੱਥ ਵਿਚ ਫੜ ਲਿਆ।

ਨੌਜਵਾਨ ਮੁਸਾਫ਼ਰ ਪਾਸ ਕੋਈ ਅਸਬਾਬ ਨਹੀਂ ਸੀ। ਵੇਖਣ ਤੋਂ ਉਹ ਸਿੱਖ ਜਾਪਦਾ ਸੀ। ਉਮਰ ਉਸ ਦੀ ਅਠਾਰਾਂ ਕੁ ਸਾਲ ਦੇ ਲਗ ਪਗ ਸੀ। ਉਸ ਦੀ ਮੱਸ ਅਜੇ ਨਹੀਂ ਸੀ ਫੁੱਟੀ। ਉਸ ਦਾ ਝੱਗਾ ਗਲਮੇ ਤੋਂ ਕੁਝ ਪਾਟਾ ਹੋਇਆ ਸੀ ਤੇ ਉਸ ਨੇ ਕਾਲਾ ਲੰਮਾ ਕੋਟ ਪਹਿਨਿਆ ਹੋਇਆ ਸੀ। ਉਸ ਦੀ ਵੀ ਇਹੋ ਹਾਲਤ ਸੀ। ਇਹ ਬਹੁਤੀਆਂ ਥਾਵਾਂ ਤੋਂ ਟਾਕੀਆਂ ਲਾ ਕੇ ਗੰਢਿਆ ਹੋਇਆ ਸੀ। ਇਸ ਦੇ ਕਾਜਾਂ ਦੇ ਛੇਕ ਪਾਟ ਪਾਟ ਕੇ ਮੋਕਲੇ ਹੋ ਗਏ ਸਨ। ਮਲੂਮ ਹੁੰਦਾ ਸੀ ਉਹਨਾਂ ਨੂੰ ਚਿੱਟੇ ਤੇ ਮੋਟੇ ਧਾਗੇ ਦੇ ਤੋਪਿਆਂ ਨਾਲ ਕਈ ਵਾਰ ਸੀਂਵਿਆ ਗਿਆ ਹੈ। ਕੋਟ ਨਾਲ ਕੋਈ ਬਟਨ ਨਹੀਂ ਸੀ, ਸ਼ਾਇਦ ਠੰਢ ਤੋਂ ਬਚਣ ਲਈ ਮੁਸਾਫ਼ਰ ਨੇ ਉਸ ਦੇ ਕਾਜਾਂ ਅਤੇ ਬਟਨ ਟੇਕਾਂ ਵਿਚ ਦੀ ਧਾਗੇ ਲੰਘਾ ਕੇ ਕੰਮ ਸਾਰਿਆ ਹੋਇਆ ਸੀ; ਕੋਟ ਦੀ ਇਕ ਜੇਬ ਤਾਂ ਉੱਕੀ ਹੀ ਪਾਟੀ ਹੋਈ ਸੀ ਪਰ ਦੂਜੀ ਕੁਝ ਸਾਬਤ ਸੀ। ਮੁਸਾਫ਼ਰ ਦੇ ਸਡੌਲ ਤੇ ਗੋਰੇ ਸਰੀਰ ਦਾ ਅੰਗ ਅੰਗ ਗਰੀਬੀ, ਨਿਰਾਸਤਾ ਤੇ ਸ਼ਰਮਿੰਦਗੀ ਦੀ ਮੂਰਤ ਬਣਿਆ ਹੋਇਆ ਸੀ।

ਸਿਪਾਹੀ ਦਾ ਹੱਥ ਛੁੰਹਦਿਆਂ ਹੀ ਮੁਸਾਫ਼ਰ ਸਿਰ ਤੋਂ ਪੈਰਾਂ ਤਕ ਕੰਬ ਗਿਆ। ਉਸ ਦੇ ਸਾਹਮਣੇ ਸੈਂਕੜੇ ਮੁਸਾਫ਼ਰ ਟਿਕਟਾਂ ਦੇ ਕੇ ਲੰਘ ਗਏ,

ਪਰ ਬਾਬੂ ਨੇ ਕਿਸੇ ਵਲ ਵੀ ਅਜਿਹੀ ਭਿਆਨਕ ਨਜ਼ਰ ਨਾਲ ਨਹੀਂ ਸੀ ਤਕਿਆ, ਜਿਕਣ ਉਸ ਵਲ। ਉਹ ਲੋਕਾਂ ਦੀਆਂ ਨਜ਼ਰਾਂ ਤੋਂ ਬਚਣ ਲਈ ਦੋ ਕੁ ਕਦਮ ਅਗਾਂਹ ਜਾ ਕੇ ਫਾਟਕ ਵਲ ਪਿੱਠ ਕਰ ਕੇ ਖੜੋ ਗਿਆ। ਸਿਪਾਹੀ ਨੇ ਖਬਰੇ ਇਹ ਖਿਆਲ ਕਰਕੇ ਕਿ ਮੁਸਾਫ਼ਰ ਨੱਸਣ ਲਈ ਦਾਉ ਖੇਡ ਰਿਹਾ ਹੈ, ਤਾੜਨਾ ਭਰੀਆਂ ਅੱਖਾਂ ਨਾਲ ਉਸ ਵਲ ਤੱਕਿਆ ਤੇ ਘੁਰਕੀ ਦਿੱਤੀ-''ਓਏ ਕਿਧਰ ਜਾ ਰਿਹਾ ਏਂ ? ਖੜਾ ਰਹੁ ਆਪਣੀ ਥਾਂ ਤੇ, ਨਹੀ ਤੇ ਮਾਰ ਮਾਰ ਕੇ ਖੱਲ ਲਾਹ ਸੁਟਾਂਗਾ ਈ।''

ਮੁਸਾਫਰ ਬਿਨਾਂ ਚੂੰ-ਚਰਾਂ ਕੀਤਿਆਂ ਮੁੜ ਉਸੇ ਥਾਂ ਤੇ ਆ ਕੇ ਖੜੋ ਗਿਆ।

ਪੌਣੇ ਕੁ ਘੰਟੇ ਪਿਛੋਂ ਜਦ ਸਾਰੇ ਮੁਸਾਫਰ ਲੰਘ ਚੁਕੇ ਤਾਂ ਬਾਬੂ ਨੇ ਇਸ ਵਲ ਧਿਆਨ ਮੋੜਿਆ ਤੇ ਕੜਕਵੀਂ ਆਵਾਜ਼ ਵਿਚ ਬੋਲਿਆ-''ਲਿਆ ਓਏ ਸੁਟ ਇਕ ਰੁਪਿਆ ਦਸ ਆਨੇ।'' ਬਾਬੂ ਦੇ ਕੁਝ ਕਹਿਣ ਤੋਂ ਪਹਿਲਾਂ ਹੀ ਮੁਸਾਫਰ ਕੋਟ ਦੇ ਖੀਸੇ ਵਿਚ ਹੱਥ ਪਾ ਕੇ ਕਿਸੇ ਚੀਜ਼ ਨੂੰ ਪੋਟਿਆਂ ਨਾਲ ਟਟੋਲ ਰਿਹਾ ਸੀ। ਇਹ ਮੋਟੇ ਮੋਟੇ ਕਿੰਗਰਿਆਂ ਵਾਲਾ ਚਿੱਟੇ ਤਾਂਬੇ ਦਾ ਇਕ ਸਿੱਕਾ ਸੀ। ਇਸ ਵੇਲੇ ਉਸਦੀ ਹਾਲਤ ਇਕ ਅਜੇਹੇ ਆਦਮੀ ਵਰਗੀ ਸੀ, ਜਿਹਦੀ ਤ੍ਰੇਹ ਨਾਲ ਜਾਨ ਨਿਕਲ ਰਹੀ ਹੋਵੇ, ਤੇ ਉਸਦੇ ਸਾਹਮਣੇ ਪਾਣੀ ਦੀ ਨਿੱਕੀ ਜਿਹੀ ਕੌਲੀ ਪਈ ਹੋਵੇ, ਪਰ ਉਹ ਵੀ ਖਾਰੇ ਪਾਣੀ ਦੀ। ਉਸਦੀ ਜੇਬ ਵਿਚ ਇਕ ਖੋਟੀ ਚਵਾਨੀ ਸੀ।

ਮੁਸਾਫਰ ਨੇ ਬੜੀ ਕੋਮਲ ਆਵਾਜ਼ ਵਿਚ ਡਰਦਿਆਂ ਡਰਦਿਆਂ ਉੱਤਰ ਦਿਤਾ-''ਬਾਬੂ ਜੀ ! ਮੇਰੇ ਉਤੇ ਰਹਿਮ ਕਰੋ, ਮੈਂ ਬੜਾ ਗਰੀਬ ਹਾਂ। ਬੜੀ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਮੈਂ ਕਿਰਾਏ ਜੋਗੇ ਪੈਸੇ ਨਹੀਂ ਪੈਦਾ ਕਰ ਸਕਿਆ। ਇਹੋ ਵਜ੍ਹਾ ਹੈ ਕਿ ਮੈਨੂੰ ਬਿਨਾਂ ਟਿਕਟੋਂ ਸਫਰ ਕਰਨਾ ਪਿਆ।''

ਬਾਬੂ ਨੇ ਮਖੌਲ ਤੇ ਨਫਰਤ ਦੇ ਭਾਵ ਨਾਲ ਹੱਸ ਕੇ ਕਿਹਾ-''ਠੀਕ ਏ, ਕਿਰਾਏ ਜੋਗੇ ਪੈਸੇ ਨਹੀਂ ਸਨ ਤੇ ਗੱਡੀ ਤੇਰੇ ਪਿਉ ਦੀ ਜੂ ਹੋਈ। ਮੁਫਤ ਸਫਰ ਕਰਨ ਲਗਿਆਂ ਜੇਲ੍ਹ ਦੇ ਦਾਲ ਫੁਲਕੇ ਦਾ ਚੇਤਾ ਨਹੀਂ ਸੀ ਆਇਆ ?''



ਕੋਲੋਂ ਸਿਪਾਹੀ ਬੋਲਿਆ-''ਬਾਬੂ ਜੀ ! ਤੁਸੀਂ ਕੀ ਖਿਆਲ ਕਰਦੇ ਓ, ਇਸ ਪਾਸ ਕਿਰਾਇਆ ਨਹੀਂ ? ਮੇਰਾ ਖਿਆਲ ਏ, ਇਸ ਦੀ ਤਲਾਸ਼ੀ ਲਈ ਜਾਵੇ ਤਾਂ ਤੁਹਾਨੂੰ ਪਤਾ ਲਗੇ ਕਿ ਇਹ ਗਰੀਬ ਹੈ ਕਿ ਨੌਸਰਬਾਜ਼।''

ਸਿਪਾਹੀ ਦੀ ਪੁਸ਼ਟੀ ਕਰਦਿਆਂ ਬਾਬੂ ਨੇ ਕਿਹਾ-''ਤੇ ਇਹ ਗੱਲ ਮੈਥੋਂ ਭੁਲੀ ਹੋਈ ਏ ! ਇਨਾਂ ਲੋਕਾਂ ਤਾਂ ਬਸ ਪੇਸ਼ਾ ਹੀ ਇਹੋ ਬਣਾ ਲਿਆ ਏ। ਗੱਡੀਆਂ ਵਿਚ ਮੁਫ਼ਤ ਸਫਰ ਕਰਦੇ ਫਿਰੋ, ਜਿਥੇ ਕੋਈ ਅਕਲ ਦਾ ਅੰਨ੍ਹਾ ਤੇ ਗੰਢ ਦਾ ਪੂਰਾ ਮਿਲਿਆ, ਬਸ ਮੁੰਨ ਮੰਨ ਕੇ ਰਾਹ ਪਏ।'' ਫੇਰ ਮੁਸਾਫਰ ਵਲ ਤੱਕ ਕੇ ਬੋਲਿਆ-''ਦੇਣਾ ਈ ਕਿਰਾਇਆ ਕਿ ਮੀਂਮੇ ਕੱਟਾਂ।''

ਮੁਸਾਫਰ ਦੇ ਸਰੀਰ ਦੀ ਰੱਤ ਜੰਮ ਚੁਕੀ ਸੀ। ਚਿਹਰੇ ਤੇ ਇਕ ਰੰਗ ਆਉਂਦਾ ਤੇ ਇਕ ਜਾਂਦਾ ਸੀ। ਦੋ ਤਿੰਨ ਵਾਰੀ ਉਸ ਦੀ ਜ਼ਬਾਨ ਖੁੱਲ੍ਹਦੀ ਖੁੱਲ੍ਹਦੀ ਰੁਕ ਗਈ। ਅਖੀਰ ਉਸ ਨੇ ਹੌਸਲਾ ਕਰਕੇ ਕਿਹਾ-''ਬਾਬੂ ਜੀ ! ਮੈਂ ਚੋਰ ਉੱਚਕਾ ਨਹੀਂ, ਇਕ ਮੁਸੀਬਤ-ਜ਼ਦਾ ਗ਼ਰੀਬ ਹਾਂ। ਮੈਂ ਮੁਫ਼ਤ ਸਫਰ ਕਰਨ ਦਾ ਮੁਜਰਮ ਬੇਸ਼ਕ ਹਾਂ। ਲੈ ਚਲੋ, ਜਿਥੇ ਤੁਹਾਡਾ ਜੀ ਕਰੇ ਮੈਨੂੰ ਲੈ ਚਲੋ, ਪਰ ਰੱਬ ਦੇ ਵਾਸਤੇ ਇਹੋ ਜਿਹੇ ਲਫ਼ਜ਼ ਕਹਿ ਕਹਿ ਕੇ ਮੇਰੇ ਕਲੇਜੇ ਵਿਚ ਛੁਰੀਆਂ ਨਾ ਮਾਰੋ।'' ਕਹਿੰਦਿਆਂ ਕਹਿੰਦਿਆਂ ਮੁਸਾਫਰ ਦੀਆਂ ਅੱਖਾਂ ਵਿਚ ਅੱਥਰੂ ਡਲ੍ਹਕ ਪਏ।

ਬਿਨ-ਕਿਰਾਏ ਮੁਸਾਫਰਾਂ ਦੀਆਂ ਇਹੋ ਜਿਹੀਆਂ ਤੇ ਇਸ ਨਾਲੋਂ ਕਿਤੇ ਵਧ ਗੱਲਾਂ ਸੁਣਨ ਲਈ ਬਾਬੂ ਤੇ ਸਿਪਾਹੀ ਦੇ ਕੰਨ ਆਦੀ ਹੋ ਚੁਕੇ ਸਨ, ਇਹੋ ਕਾਰਨ ਹੈ ਕਿ ਉਹਨਾਂ ਬੜੀ ਬੇ-ਪ੍ਰਵਾਹੀ ਨਾਲ ਮੁਸਾਫ਼ਰ ਦੀਆਂ ਗੱਲਾਂ ਸੁਣੀਆਂ, ਪਰ ਬਾਬੂ ਦੀ ਨਿਗਾਹ ਜਿਉਂ ਹੀ ਉਸ ਦੀਆਂ ਅੱਖਾਂ ਤੇ ਪਈ, ਉਹ ਹੈਰਾਨ ਹੋ ਗਿਆ। ਮੁਸਾਫਰ ਦੀਆਂ ਮੋਟੀਆਂ ਅੱਖਾਂ ਵਿਚੋਂ ਰੱਤ ਚੋ ਰਹੀ ਸੀ। ਕ੍ਰੋਧ ਤੇ ਨਫਰਤ ਨਾਲ ਉਸਦੇ ਬੁੱਲ੍ਹ ਫਰਕ ਰਹੇ ਸਨ ਤੇ ਉਸ ਦੇ ਗੋਰੇ ਚਿਹਰੇ ਉਤੇ ਲਾਲੀ ਦੌੜ ਰਹੀ ਸੀ।

ਸਿਪਾਹੀ ਸ਼ਾਇਦ ਦਿਲ ਦਾ ਵਧੇਰੇ ਕਰੜਾ ਸੀ, ਜਿਸ ਕਰਕੇ ਉਸ ਨੇ ਇਸ ਵਲ ਕੋਈ ਧਿਆਨ ਨਾ ਦਿਤਾ, ਪਰ ਬਾਬੂ ਨੂੰ ਇਸ ਦੁਖੀ ਦੇ ਚਹੁੰ ਸ਼ਬਦਾਂ ਨੇ ਤੜਫਾ ਦਿਤਾ। ਉਹ ਪਛਤਾਉਣ ਲੱਗਾ ਕਿ ਉਸ ਨੇ ਕਿਉਂ ਇਕ ਦੁਖਿਆਰੇ ਦੇ ਦਿਲ ਤੇ ਠੋਕਰ ਲਾਈ। ਉਹ ਕਿੰਨਾ ਹੀ ਚਿਰ ਨੀਝ

ਲਾਈ ਮੁਸਾਫਰ ਦੀਆਂ ਅੱਖਾਂ ਵਲ ਤੱਕਦਾ ਰਿਹਾ। ਇਹ ਅੱਖਾਂ ਉਸਦੇ ਮਨ ਉਤੇ ਅਣ-ਸਮਝਿਆ ਜਿਹਾ ਅਸਰ ਕਰ ਰਹੀਆਂ ਸਨ।

ਹੱਥ ਵਾਲੇ ਕਾਗਜ਼ਾਂ ਦੇ ਥੱਬੇ ਨੂੰ ਮੁਸਾਫਰ ਕਦੇ ਬਾਂਹ ਦੇ ਹੇਠ ਦਬਾ ਲੈਂਦਾ, ਕਦੇ ਕੋਟ ਦੀ ਜੇਬ ਵਿਚ ਪਾਂਦਾ, ਪਰ ਫਿਰ ਇਹ ਸੋਚ ਕੇ ਮਤਾਂ ਦੂਜੀ ਜੇਬ ਵਾਂਗ ਇਹ ਵੀ ਨਾ ਪਾਟ ਜਾਏ, ਕੱਢ ਕੇ ਬੜੀ ਚੌਕਸੀ ਨਾਲ ਦੋਹਾਂ ਹੱਥਾਂ ਵਿਚ ਫੜ ਲੈਂਦਾ ਸੀ।

"ਮੇਰੇ ਨਾਲ ਆ" ਇਹ ਕਹਿ ਕੇ ਤੇ ਆਪਣੇ ਕੰਮ ਦਾ ਚਾਰਜ ਇਕ ਹੋਰ ਬਾਬੂ ਨੂੰ ਦੇ ਕੇ ਉਹ ਸਟੇਸ਼ਨ ਤੋਂ ਬਾਹਰ ਵਲ ਤੁਰ ਪਿਆ, ਸ਼ਾਇਦ ਉਸਦੀ ਡਿਊਟੀ ਖ਼ਤਮ ਹੋ ਚੁਕੀ ਸੀ। ਉਸਦੇ ਪਿਛੇ ਪਿਛੇ ਮੁਸਾਫਰ ਵੀ ਤੁਰਿਆ ਗਿਆ।

ਮੁਸਾਫਰ ਨੂੰ ਹੁਣ ਇਸ ਗੱਲ ਦੀ ਕੋਈ ਚਿੰਤਾ ਨਹੀਂ ਸੀ ਕਿ ਬਾਬੂ ਉਸ ਨੂੰ ਸਟੇਸ਼ਨ ਮਾਸਟਰ ਪਾਸ ਲੈ ਜਾਵੇਗਾ ਜਾਂ ਪੁਲਿਸ ਅਫਸਰ ਪਾਸ, ਪਰ ਉਹ ਹੈਰਾਨ ਰਹਿ ਗਿਆ ਜਦ ਉਸ ਨੇ ਡਿੱਠਾ ਕਿ ਬਾਬੂ ਸਟੇਸ਼ਨ ਤੋਂ ਬਾਹਰ ਹੋ ਕੇ ਇਕ ਗਰਾਊਂਡ ਵਿਚ ਜਾ ਕੇ ਹਰੇ ਹਰੇ ਘਾਹ ਉਤੇ ਬੈਠ ਗਿਆ। ਉਸ ਨੇ ਮੁਸਾਫਰ ਨੂੰ ਵੀ ਬੈਠਣ ਦਾ ਇਸ਼ਾਰਾ ਕੀਤਾ।

ਬਾਬੂ ਨੇ ਇਕ ਵਾਰੀ ਫਿਰ ਨਜ਼ਰ ਭਰ ਕੇ ਮੁਸਾਫਰ ਵਲ ਤਕਿਆ ਤੇ ਫਿਰ ਪੁੱਛਿਆ-"ਤੂੰ ਕਿੱਥੋਂ ਆ ਰਿਹਾ ਏਂ ?"

"ਜੀ ਲਾਹੌਰੋਂ।"

"ਘਰ ਕਿੱਥੇ ਈ ?"

"ਇਥੇ ਈ ਅੰਮ੍ਰਿਤਸਰ ਵਿਚ।"

"ਬੜੀ ਹੈਰਾਨੀ ਦੀ ਗੱਲ ਏ। ਅੰਮ੍ਰਿਤਸਰ ਵਿਚ ਤੇਰਾ ਘਰ ਹੋਵੇ, ਤੇ ਖੀਸੇ ਤੇਰੇ ਵਿਚ ਦਸਾਂ ਆਨਿਆਂ ਦੇ ਪੈਸੇ ਵੀ ਨਾ ਹੋਣ। ਤੂੰ ਕੀ ਕੰਮ ਕਰਨਾ ਹੁੰਨਾ ਏ ?"

ਮੁਸਾਫਰ ਨੂੰ ਇਸ ਗੱਲ ਦਾ ਉੱਤਰ ਦੇਣ ਲਈ ਸ਼ਾਇਦ ਡਾਢੀ ਔਕੜ ਆ ਬਣੀ। ਉਹ ਕੁਝ ਚਿਰ ਸੋਚਦਾ ਰਿਹਾ, ਫਿਰ ਬੋਲਿਆ_"ਜੀ ਕੁਝ ਨਹੀਂ।"



ਬਾਬੂ ਨੇ ਹੈਰਾਨੀ ਨਾਲ ਪੁੱਛਿਆ-"ਕੁਝ ਨਹੀਂ? ਤੇ ਖਾਂਦਾ ਕਿਥੇ ਏਂ?"

ਇਸ ਦੇ ਨਾਲ ਹੀ ਬਾਬੂ ਨੇ ਇਕ ਵਾਰੀ ਮੁੜ ਸ਼ੱਕੀ ਨਜ਼ਰ ਨਾਲ ਉਸ ਵਲ ਤੱਕਿਆ, ਪਰ ਉਥੇ ਸ਼ੱਕ ਦੀ ਕੋਈ ਥਾਂ ਨਹੀਂ ਸੀ। ਕੇਵਲ ਮੁਸਾਫਰ ਦੀਆਂ ਅੱਖਾਂ ਵਿਚ ਕੋਈ ਗੁਝੀ ਜਿਹੀ ਖਿੱਚ ਸੀ, ਜਿਹੜੀ ਬਾਬੂ ਦੇ ਧਿਆਨ ਨੂੰ ਅਣ-ਸੋਚੇ ਹੀ ਖਿੱਚ ਰਹੀ ਸੀ ਤੇ ਉਸਦੇ ਸੁੱਤੇ ਹੋਏ ਜਜ਼ਬਿਆਂ ਵਿਚ ਮਾੜੀ ਮਾੜੀ ਹਰਕਤ ਪੈਦਾ ਕਰਦੀ ਜਾ ਰਹੀ ਸੀ।

ਮੁਸਾਫਰ ਬੋਲਿਆ-"ਜੀ ਕੀ ਦਸਾਂ, ਕਿਥੋਂ ਖਾਂਦਾ ਹਾਂ।" (ਕੁਝ ਚਿਰ ਠਹਿਰ ਕੇ) "ਅਸਲ ਵਿਚ ਬਾਬੂ ਜੀ ! ਮੌਤ ਬੜੀ ਬੁਰੀ ਚੀਜ਼ ਏ। ਮਰਨ ਤੋਂ ਆਦਮੀ ਕਿਤਨਾ ਡਰਦਾ ਏ। ਬੰਦੇ ਨੂੰ, ਖਾਸ ਕਰ ਕੇ ਮੇਰੇ ਵਰਗੇ ਆਦਮੀਆਂ ਨੂੰ, ਰੱਬ ਨੇ ਕਿਤਨੇ ਢੀਠ ਤੇ ਬੇਗ਼ੈਰਤ ਬਣਾਇਆ ਏ, ਸਭ ਕੁਝ ਤਬਾਹ ਹੋ ਜਾਣ ਤੇ ਵੀ– ਬੇ-ਇਜ਼ਤੀਆਂ ਤੇ ਜ਼ੁਲਮਾਂ ਦਾ ਸ਼ਿਕਾਰ ਹੋਣ ਤੇ ਵੀ ਜਿਊਣਾ ਚਾਹੁੰਦਾ ਹਾਂ। ਲਾਅਨਤ ਏ ਮੈਨੂੰ ਤੇ ਮੇਰੇ ਜਿਊਣ ਨੂੰ।" ਕਹਿੰਦਿਆਂ ਕਹਿੰਦਿਆਂ ਮੁਸਾਫਰ ਦਾ ਗਲਾ ਭਰ ਆਇਆ।

ਉਸ ਦੀਆਂ ਛੋਕੜਲੀਆਂ ਇਕ ਦੋ ਗੱਲਾਂ ਬਾਬੂ ਦੇ ਦਿਲ ਤੇ ਹੋਰ ਡੂੰਘਾ ਅਸਰ ਕਰ ਗਈਆਂ। ਉਸ ਨੇ ਮੁਸਾਫਰ ਨੂੰ ਦਿਲਾਸਾ ਦੇਂਦਿਆਂ ਹੋਇਆਂ ਕਿਹਾ-"ਸਰਦਾਰਾ ! ਹੌਸਲਾ ਕਰ। ਮੈਨੂੰ ਮਾਲੂਮ ਹੁੰਦਾ ਏ ਤੂੰ ਕਿਸੇ ਭਾਰੀ ਮੁਸੀਬਤ ਵਿਚ ਘਿਰਿਆ ਹੋਇਆ ਏਂ। ਮੈਥੋਂ ਜਿੰਨਾ ਕੁ ਹੋ ਸਕੇਗਾ ਤੇਰੀ ਮਦਦ ਕਰਨ ਦੀ ਕੋਸ਼ਿਸ਼ ਕਰਾਂਗਾ।"

ਮੁਸਾਫਰ ਕਿਸੇ ਡੂੰਘੀ ਸੋਚ ਵਿਚ ਲੀਨ ਸੀ। ਬਾਬੂ ਜੀ ਗੱਲ ਵਲ ਧਿਆਨ ਕੀਤੇ ਬਿਨਾਂ ਹੀ ਇਕ ਠੰਢਾ ਸਾਹ ਭਰ ਕੇ ਬੋਲਿਆ,"ਜਨਾਬ ! ਇਹ ਮੇਰੇ ਹੱਕ ਵਿਚ ਚੰਗਾ ਨਹੀਂ ਹੋਇਆ। ਤੁਹਾਨੂੰ ਚਾਹੀਦਾ ਸੀ ਕਿ ਮੈਨੂੰ ਪੁਲਿਸ ਦੇ ਹਵਾਲੇ ਕਰ ਦੇਂਦੇ। ਸੰਧਿਆ ਤੋਂ ਪਹਿਲਾਂ ਪਹਿਲਾਂ ਮੈਂ ਆਪਣੇ ਆਪ ਨੂੰ ਹਵਾਲਾਤ ਦੀ ਕੋਠੜੀ ਵਿਚ ਵੇਖਦਾ। ਇਹ ਮੇਰੇ ਹੱਕ ਵਿਚ....ਇਹ ਮੇਰੇ ਹੱਕ ਵਿਚ ਚੰਗਾ ਹੁੰਦਾ।"

ਬਾਬੂ ਨੇ ਉਸ ਦੀਆਂ ਗੱਲਾਂ ਦਾ ਮਤਲਬ ਸਮਝਣ ਲਈ ਇਕ ਵਾਰੀ ਫਿਰ ਉਸ ਦੇ ਮੂੰਹ ਵੱਲ ਤੱਕਿਆ। ਇਕ ਮਿੰਟ ਲਈ ਉਸ ਦੇ ਦਿਲ

ਵਿਚ ਖ਼ਿਆਲ ਆਇਆ ਕਿ ਮੁਸਾਫਰ ਸ਼ਾਇਦ ਪਾਗਲ ਹੈ-ਇਸ ਦਾ ਦਿਮਾਗ਼ ਫਿਰ ਗਿਆ ਹੈ। ਉਸ ਨੇ ਫਿਰ ਪੁੱਛਿਆ-''ਇਹ ਤੇਰੇ ਹੱਕ ਵਿਚ ਚੰਗਾ ਹੁੰਦਾ, ਇਸ ਦਾ ਕੀ ਮਤਲਬ ?''

ਮੁਸਾਫਰ ਨੇ ਹੱਥ ਵਾਲੇ ਕਾਗਜ਼ਾਂ ਦੇ ਥੱਬੇ ਵੱਲ ਤੱਕ ਕੇ ਕਿਹਾ-''ਮੇਰੇ ਨਾਵਲ ਦਾ ਅਧੂਰਾ ਕਾਂਡ ਪੂਰਾ ਹੋ ਜਾਂਦਾ।''

ਬਾਬੂ ਨੇ ਪੁੱਛਿਆ-''ਬਈ ਇਸ ਗੱਲ ਦਾ ਮਤਲਬ ਖੋਲ੍ਹ ਕੇ ਦਸ ਜ਼ਰਾ। ਮੇਰੀ ਸਮਝ ਵਿਚ ਕੁਝ ਨਹੀਂ ਆਇਆ।''

ਮੁਸਾਫਰ ਬੋਲਿਆ-''ਜਨਾਬ ! ਮੈਂ ਇਸੇ ਸ਼ਹਿਰ ਵਿਚ ਭਗਤਾਂ ਵਾਲੇ ਦਰਵਾਜ਼ੇ ਦੇ ਅੰਦਰ ਇਕ ਟੁੱਟੀ-ਫੁੱਟੀ ਕੋਠੜੀ ਵਿਚ ਰਹਿੰਦਾ ਹਾਂ, ਜਿਸ ਦਾ ਕਿਰਾਇਆ ਭਾਵੇਂ ਕੁਲ ਅੱਠ ਆਨੇ ਮਹੀਨਾ ਏ, ਪਰ ਮੇਰੇ ਭਾਣੇ ਇਹ ਅੱਠ ਰੁਪਏ ਨੇ। ਮੈਂ ਇਕ ਅਦਨਾ ਜਿਹਾ ਲੇਖਕ ਹਾਂ। ਪਹਿਲਾਂ ਤੋਂ ਮੇਰਾ ਇਹ ਪੇਸ਼ਾ ਨਹੀਂ, ਥੋੜ੍ਹੇ ਚਿਰ ਤੋਂ ਹੀ ਮੈਨੂੰ ਸਾਹਿਤ ਲਿਖਣ ਦਾ ਸ਼ੌਕ ਲੱਗਾ। ਇਸ ਤੋਂ ਪਹਿਲਾ ਵੀ ਮੈਂ ਕੁਝ ਕਿਤਾਬਾਂ ਲਿਖ ਕੇ ਪ੍ਰਕਾਸ਼ਕਾਂ ਨੂੰ ਦੇ ਚੁੱਕਾ ਹਾਂ ਤੇ ਉਹ ਛਪ ਵੀ ਚੁੱਕੀਆਂ ਨੇ। ਇਸ ਤੋਂ ਛੁੱਟ ਕਈ ਰਸਾਲਿਆਂ ਵਿਚ ਵੀ ਮੇਰੀਆਂ ਲਿਖੀਆਂ ਹੋਈਆਂ ਸੰਖੇਪ ਕਹਾਣੀਆਂ ਛਪਦੀਆਂ ਰਹਿੰਦੀਆਂ ਨੇ, ਭਾਵੇ ਲੋਕਾਂ ਨੇ ਉਨ੍ਹਾਂ ਨੂੰ ਕਾਫੀ ਸਲਾਹਿਆ ਏ, ਪਰ ਮੈਂ ਸੁੱਕੀ ਸ਼ਲਾਘਾ ਨੂੰ ਕੀ ਕਰਦਾ, ਜਦ ਕਿ ਕਿਸੇ ਵਲੋਂ ਮੇਰੀ ਤਲੀ ਤੇ ਚਹੁੰ ਠੀਕਰੀਆਂ ਤੋਂ ਵੱਧ ਕਦੀ ਕੁਝ ਨਹੀਂ ਰੱਖਿਆ ਗਿਆ ਜਿਹੜਾ ਕਿ ਮੇਰੀਆਂ ਲੋੜਾਂ ਤੋਂ ਬਹੁਤ ਘੱਟ ਹੁੰਦਾ ਹੈ।''

ਥੋੜ੍ਹਾ ਚਿਰ ਠਹਿਰ ਕੇ ਮੁਸਾਫਰ ਫਿਰ ਬੋਲਿਆ-''ਬਾਊ ਜੀ ! ਕੁਝ ਦਿਨ ਪਹਿਲਾਂ ਮੈਂ ਇਸ (ਹੱਥ ਵਾਲੇ ਖਰੜੇ) ਨੂੰ ਲਿਖ ਰਿਹਾ ਸਾਂ। ਮੈਂ ਅੱਜ ਵਾਂਗ ਹੀ ਕੰਗਾਲ ਸਾਂ, ਮੇਰੇ ਪੱਲੇ ਕੱਚੀ ਕੌਡੀ ਵੀ ਨਹੀਂ ਸੀ। ਕੋਈ ਉਧਾਰ ਵੀ ਨਹੀਂ ਸੀ ਦਿੰਦਾ। ਪਰਸੋਂ ਦੀ ਗੱਲ ਹੈ, ਜਦ ਮੇਰੇ ਕਾਗਜ਼ ਮੁਕ ਗਏ ਤਾਂ ਮੇਰੀ ਹੋਸ਼ ਉੱਡਣ ਲਗੀ। ਮੇਰੇ ਇਸ ਨਾਵਲ ਦਾ ਛੇਕੜਲਾ ਕਾਂਡ ਬਾਕੀ ਸੀ। ਮੈਂ ਢਿੱਡੋਂ ਭੁੱਖਾ ਰਹਿ ਕੇ ਤਨੋ ਨੰਗਾ ਰਹਿ ਕੇ ਗੁਜ਼ਾਰਾ ਕਰ ਸਕਦਾ ਸਾਂ, ਪਰ ਕਾਗਜ਼ਾਂ ਤੋਂ ਬਿਨਾਂ ਮੇਰਾ ਝੱਟ ਕਿਵੇਂ ਲੰਘਦਾ। ਮੈਂ ਸਾਰਾ ਦਿਨ



ਟੱਕਰਾਂ ਮਾਰਦਾ ਰਿਹਾ, ਪਰ ਨਾ ਤਾਂ ਮੈਨੂੰ ਕਿਸੇ ਨੇ ਚੁਆਨੀ ਉਧਾਰੀ ਦਿੱਤੀ, ਤੇ ਨਾ ਹੀ ਕਾਗਜ਼।

''ਮੈਂ ਬੜਾ ਨਿਰਾਸ ਹੋ ਗਿਆ। ਉਸ ਵੇਲੇ ਮੈਂ ਮਰਨ ਦੀ ਸਲਾਹ ਕੀਤੀ, ਪਰ ਪਤਾ ਨਹੀਂ ਕਿਤਾਬ ਅਧੂਰੀ ਰਹਿ ਜਾਵੇਗੀ, ਇਸ ਖਿਆਲ ਨਾਲ ਜਾਂ ਖਬਰੇ ਕਿਸੇ ਹੋਰ ਚੀਜ਼ ਦੇ ਮੋਹ ਕਰਕੇ ਮੈਂ ਇਸ ਵਾਰੀ ਵੀ ਨਾ ਮਰ ਸਕਿਆ।

''ਮੈਂ ਬਾਜ਼ਾਰ ਵਿਚ ਤੁਰਿਆ ਜਾ ਰਿਹਾ ਸਾਂ, ਕਿ ਇਕ ਕੂੜੇ ਦੇ ਢੇਰ ਵਿਚ, ਕੁਝ ਮੈਲੇ ਕੁਚੈਲੇ ਕਾਗਜ਼ ਵੇਖੇ। ਸ਼ਾਇਦ ਕਿਸੇ ਸਕੂਲ ਦੇ ਮੁੰਡੇ ਨੇ ਰੱਦੀ ਕਾਪੀ ਸੁਟ ਛੱਡੀ ਸੀ। ਮੈਂ ਜਦ ਉਹਨਾਂ ਨੂੰ ਚੁਕ ਕੇ ਵੇਖਿਆ, ਤਾ ਸਭ ਕਾਗਜ਼ ਸਲ੍ਹਾਬੇ ਨਾਲ ਗਿੱਲੇ ਹੋਏ ਹੋਏ ਸਨ। ਉਹਨਾਂ ਵਿਚ ਕੁਝ ਵਰਕਿਆਂ ਦੇ ਇਕ ਪਾਸੇ ਸਕੂਲ ਦੀ ਲਿਖਾਈ ਸੀ ਤੇ ਦੂਜੇ ਬੰਨਿਉਂ ਕੋਰੇ ਸਨ, ਪਰ ਸਿਆਹੀ ਦੇ ਫੈਲਣ ਕਰਕੇ ਉਹ ਵੀ ਕਾਫੀ ਰੰਗੇ ਹੋਏ ਮਾਲੂਮ ਹੁੰਦੇ ਸਨ।

''ਮੈਂ ਸਾਰੇ ਕਾਗਜ਼ ਚੁਣ ਲਏ ਤੇ ਆਪਣੀ ਕੋਠੜੀ ਵਿਚ ਲੈ ਜਾ ਕੇ ਉਹਨਾਂ ਨੂੰ ਅੱਗ ਦੇ ਸੇਕ ਨਾਲ ਸੁਕਾ ਲਿਆ ਮੇਰੇ ਲਈ ਇਹੋ ਹੀ ਗ਼ਨੀਮਤ ਸੀ।

''ਉਹਨਾਂ ਕਾਗਜ਼ਾਂ ਤੇ ਮੈਂ ਲਗਾਤਾਰ ਛੀ ਸੱਤ ਘੰਟੇ ਲਿਖਦਾ ਰਿਹਾ, ਦੂਜੇ ਦਿਨ ਮੇਰੇ ਲਿਖਣ ਲਈ ਕੋਈ ਕਾਗਜ਼ ਬਾਕੀ ਨਹੀਂ ਸੀ। ਉਸ ਵੇਲੇ ਮੇਰਾ ਨਾਵਲ ਲਗ ਪਗ ਸਮਾਪਤ ਹੋ ਚੁਕਾ ਸੀ ਤੇ ਉਸ ਦਾ ਅੰਤਮ ਕਾਂਡ ਵੀ ਅੱਧਾ ਕੁ ਲਿਖਿਆ ਜਾ ਚੁਕਾ ਸੀ। ਮੈਨੂੰ ਇਸ ਦੇ ਵੇਚਣ ਦੀ ਬੜੀ ਕਾਹਲੀ ਸੀ। ਮੈਂ ਚਾਹੁੰਦਾ ਸਾਂ ਜੁ ਛੇਤੀ ਤੋਂ ਛੇਤੀ ਮੈਨੂੰ ਇਸ ਦੇ ਬਦਲੇ ਬਹੁਤ ਸਾਰਾ ਰੁਪਿਆ ਮਿਲ ਜਾਵੇ ਤੇ ਮੈਂ ਆਪਣੇ ਫਰਜ਼ ਨੂੰ ਪੂਰਾ ਕਰਾਂ। ਇਹ ਫਰਜ਼ ਕੀ ਸੀ ? ਇਹ ਮੈਂ ਦੱਸ ਨਹੀਂ ਸਕਦਾ। ਮੇਰੇ ਵਿਚ ਜ਼ਰਾ ਵੀ ਸਹਾਰਾ ਨਹੀਂ ਸੀ।

''ਮੇਰਾ ਖਿਆਲ ਸੀ, ਮੇਰੀ ਇਹ ਰਚਨਾ ਅਗਲੀਆ ਸਾਰੀਆ ਰਚਨਾਵਾਂ ਨਾਲੋਂ ਚੰਗੀ ਹੈ, ਤੇ ਇਹ ਮੈਂ ਜਾ ਕੇ ਲਾਹੌਰ ਦੇ ਕਿਸੇ ਕਦਰਦਾਨ

ਪ੍ਰਕਾਸ਼ਕ ਨੂੰ ਦਿਆਂਗਾ। ਪਰ ਪੈਸਿਆਂ ਬਿਨਾਂ ਲਾਹੌਰ ਜਾਣਾ ਵੀ ਮੇਰੇ ਭਾਣੇ, ਕਲਕੱਤੇ ਜਾਣ ਬਰਾਬਰ ਸੀ।

"ਕਲ੍ਹ ਕਿਸੇ ਨਾ ਕਿਸੇ ਤਰ੍ਹਾਂ ਮੈਂ ਇਕ ਰੁਪਏ ਦਾ ਪ੍ਰਬੰਧ ਕਰ ਹੀ ਲਿਆ। ਪਰ ਜਿਸ ਨੇ ਮੈਨੂੰ ਰੁਪਿਆ ਦਿੱਤਾ ਸੀ, ਉਹ ਜੁਆਰੀਆਂ ਦਾ ਸਾਹੂਕਾਰ ਸੀ, ਉਸ ਨੇ ਮੈਥੋਂ ਦੋਹ ਰੁਪਿਆਂ ਦੀ ਰਸੀਦ ਲਿਖਾ ਲਈ।

"ਮੈਂ ਅੱਜ ਸਵੇਰੇ ਢਿੱਡੋਂ ਭੁੱਖਾ ਹੀ ਇਸ ਅਧੂਰੇ ਕਾਂਡ ਵਾਲਾ ਨਾਵਲ ਲੈ ਕੇ ਲਾਹੌਰ ਨੂੰ ਚੱਲ ਪਿਆ। ਮੇਰਾ ਖਿਆਲ ਸੀ ਜਦ ਕਿਸੇ ਨਾਲ ਸੌਦਾ ਹੋ ਜਾਵੇਗਾ ਤਾਂ ਉਸ ਪਾਸੋਂ ਕਾਗਜ਼ ਲੈ ਕੇ ਛੇਕੜਲੇ ਕਾਂਡ ਦਾ ਬਾਕੀ ਹਿੱਸਾ ਉਥੇ ਹੀ ਕਿਸੇ ਬਾਗ ਵਿਚ ਬੈਠ ਕੇ ਪੂਰਾ ਕਰ ਲਵਾਂਗਾ ਤੇ ਰੋਟੀ ਵੀ ਉਦੋ ਹੀ ਖਾਵਾਂਗਾ।

"ਰੇਲ ਦੀ ਟਿਕਟ ਲੈ ਕੇ ਮੈਂ ਲਾਹੌਰ ਪਹੁੰਚਾ। ਜਾ ਕੇ ਕਈਆਂ ਦੁਕਾਨਦਾਰਾਂ ਪਾਸ ਫਿਰਿਆ। ਮੇਰਾ ਖਿਆਲ ਸੀ, ਮੈਂ ਜਿਸ ਨੂੰ ਵੀ ਇਹ ਨਾਵਲ ਦਿਆਂਗਾ ਇਕ ਵਾਰੀ ਮੁਢ ਤੋਂ ਛੇਕੜ ਤਕ ਆਪ ਸੁਣਾ ਕੇ ਦਿਆਂਗਾ, ਤਾਂ ਜੋ ਪ੍ਰਕਾਸ਼ਕ ਦੇ ਦਿਲ ਤੇ ਇਸਦਾ ਡੂੰਘਾ ਅਸਰ ਪਵੇ ਤੇ ਮੈਨੂੰ ਚੰਗੇ ਪੈਸੇ ਮਿਲਣ। ਪਰ ਉਹ ਮੇਰਾ ਕੂੜੇ ਦਾ ਥੱਬਾ ਵੇਖਦੇ ਸਾਰ ਹੀ ਘਬਰਾ ਜਾਦੇ ਤੇ ਵਧ ਤੋਂ ਵਧ 10-15 ਰੁਪਏ ਮੈਨੂੰ ਇਸਦਾ ਮੁਲ ਸੁਣਾ ਦੇਦੇ ਸਨ, ਤੇ ਮੇਰੀ ਲੋੜ ਏਨੇ ਨਾਲ ਪੂਰੀ ਨਹੀਂ ਸੀ ਹੋ ਸਕਦੀ।

"ਮੁੱਕਦੀ ਗੱਲ, ਮੈਂ ਸਾਰਾ ਦਿਨ ਫਿਰਦਾ ਰਿਹਾ, ਪਰ ਮੇਰੀ ਕਿਤਾਬ ਦਾ ਕਿਤੇ ਵੀ ਮੁੱਲ ਨਾ ਪਿਆ। ਹੁਣ ਮੈਨੂੰ ਅੰਮ੍ਰਿਤਸਰ ਮੁੜਨ ਦਾ ਫ਼ਿਕਰ ਹੋਇਆ। ਭੁੱਖ ਨਾਲ ਮੇਰੀ ਜਾਨ ਨਿਕਲ ਰਹੀ ਸੀ। ਉਸ ਵੇਲੇ ਇਕ ਚੁਆਨੀ ਮੇਰੇ ਪਾਸ ਸੀ, ਮੈਂ ਇਕ ਤੰਦੂਰ ਤੇ ਜਾ ਕੇ ਦੁਆਨੀ ਦੀ ਰੋਟੀ ਖਾਧੀ। ਜਦ ਪੈਸੇ ਦੇਣ ਲੱਗਾ ਤਾਂ ਮੇਰਾ ਰੰਗ ਫੱਕ ਹੋ ਗਿਆ। ਚੁਆਨੀ ਖੋਟੀ ਸੀ। ਭਿਉਰ ਨੇ ਭੁਆਂ ਕੇ ਮੇਰੇ ਨੱਕ ਤੇ ਮਾਰੀ। ਉਸ ਦੀ ਹੱਟੀ ਤੇ ਹੋਰ ਕਈ ਆਦਮੀ ਰੋਟੀ ਖਾ ਰਹੇ ਸਨ। ਮੇਰੀ ਹਾਲਤ ਤੇ ਤਰਸ ਖਾਣ ਦੀ ਥਾਂ ਸਗੋਂ ਉਹ ਮੇਰੇ ਵਲ ਤੱਕ ਕੇ ਮਜ਼ਾਖ਼ ਕਰਦੇ ਤੇ ਭਾਂਤ-ਭਾਂਤ ਦੀਆਂ ਬੋਲੀਆਂ ਬੋਲ ਰਹੇ ਸਨ।



"ਭਿਉਰ ਨੇ ਮੈਨੂੰ ਦੋ ਚਾਰ ਠੰਢੀਆਂ ਤੱਤੀਆਂ ਸੁਣਾਈਆਂ। ਮੇਰੇ ਪਾਸ ਹੋਰ ਕੋਈ ਚਾਰਾ ਨਹੀਂ ਸੀ। ਮੇਰੀ ਜੇਬ ਵਿਚ ਇਕ ਰੇਸ਼ਮੀ ਰੁਮਾਲ ਸੀ। ਇਹ ਮੇਰੇ ਲਈ ਕਿੰਨੇ ਮੁੱਲ ਦੀ ਚੀਜ਼ ਸੀ ? ਇਸਦਾ ਹਾਲ ਮੈ ਤੁਹਾਨੂੰ ਕੀ ਦੱਸਾਂ (ਕਹਿੰਦਿਆਂ ਕਹਿੰਦਿਆਂ ਫਿਰ ਮੁਸਾਫ਼ਰ ਦਾ ਗਲਾ ਭਰ ਆਇਆ।) ਇਹ ਮੇਰੇ ਜੀਵਨ ਦੀ ਰੁੜ੍ਹ ਚੁਕੀ ਖੱਟੀ ਕਮਾਈ ਦਾ ਬਚਿਆ ਖੁਚਿਆ ਹਿੱਸਾ ਸੀ। ਕਲੇਜੇ ਤੇ ਪੱਥਰ ਰੱਖ ਕੇ ਮੈ ਦੋਹੁ ਆਨਿਆਂ ਵਿਚ ਉਹ ਰੁਮਾਲ ਭਿਉਰ ਦੇ ਹਵਾਲੇ ਕਰ ਦਿੱਤਾ। ਰੁਮਾਲ ਹੱਥੋਂ ਛਡਦਿਆਂ ਮੇਰੀਆਂ ਅੱਖਾਂ ਅਗੇ ਕਿਸੇ ਸੁਹਣੀ ਮੂਰਤ ਦੀ ਛਾਇਆ ਆਈ। ਮੈਨੂੰ ਇਉਂ ਜਾਪਦਾ ਸੀ, ਜੀਕਣ ਕੋਈ ਅੱਖਾਂ ਵਿਚ ਅਥਰੂ ਭਰ ਕੇ ਮੈਨੂੰ ਕਹਿ ਰਿਹਾ ਹੈ-ਓ ਜ਼ਾਲਮ ! ਤੇਰਾ ਵੀ ਲਹੂ ਚਿੱਟਾ ਹੋ ਗਿਆ।

"ਮੈ ਦੋਹਾਂ ਹੱਥਾਂ ਨਾਲ ਕਲੇਜਾ ਘੁਟਕੇ ਉਥੋਂ ਸਿੱਧਾ ਸਟੇਸ਼ਨ ਤੇ ਆਇਆ ਤੇ ਬਿਨਾਂ ਟਿਕਟੋਂ ਗੱਡੀ ਤੇ ਚੜ੍ਹ ਬੈਠਾ। ਗੱਡੀ ਵਿਚ ਬੈਠ ਕੇ ਮੈ ਅਖ਼ਬਾਰਾਂ ਦੇ ਕੁਝ ਰੱਦੀ ਕਾਗਜ਼ਾਂ ਉਤੇ ਆਪਣੇ ਅਧੂਰੇ ਕਾਂਡ ਦਾ ਬਾਕੀ ਹਿੱਸਾ ਲਿਖਣਾ ਸ਼ੁਰੂ ਕੀਤਾ, ਪਰ ਇਹ ਪੂਰਾ ਨਾ ਹੋ ਸਕਿਆ। ਜਦ ਮੈ ਇਥੇ ਪੁੱਜਾ ਤਾਂ ਅੱਗੋ ਤੁਹਾਡੇ ਕਾਬੂ ਆ ਗਿਆ।

"ਜਨਾਬ ! ਇਸ ਕਰ ਕੇ ਤੁਹਾਨੂੰ ਕਿਹਾ ਏ ਕਿ ਮੈਨੂੰ ਜੇਲ੍ਹ ਵਿਚ ਭੇਜ ਦਿੰਦੇ ਤਾਂ ਮੇਰੇ ਇਸ ਨਾਵਲ ਦਾ ਅਧੂਰਾ ਕਾਂਡ ਬੜੀ ਸੁੰਦਰਤਾ ਨਾਲ ਮੁੱਕਦਾ, ਕਿਉਂਕਿ ਨਾਵਲ ਦਾ ਨਾਮ ਹੈ 'ਚਿੱਟਾ ਲਹੂ'। ਇਸ ਵਿਚ ਜਿੰਨਿਆਂ ਦਾ ਵੀ ਜ਼ਿਕਰ ਆਇਆ ਹੈ, ਇਕ ਦੋਹ ਨੂੰ ਛੱਡ ਕੇ ਸਾਰਿਆਂ ਦਾ ਹੀ ਲਹੂ ਚਿੱਟਾ ਦੱਸਿਆ ਗਿਆ ਹੈ। ਜੇ ਤੁਹਾਡਾ ਵੀ-ਜਿਹੜੇ ਮੇਰੇ ਇਸ ਨਾਵਲ ਦਾ ਛੇਕੜਲਾ ਪਾਤਰ ਹੋ-'ਚਿੱਟਾ ਲਹੂ' ਹੁੰਦਾ ਤਾਂ ਇਹ ਇਕ ਬੜੀ ਸੁਆਦਲੀ ਟ੍ਰੈਜਿਡੀ ਬਣ ਜਾਂਦੀ। ਹੁਣ ਇਸ ਦੇ ਅਖੀਰ ਵਿਚ ਇਕ ਭਾਰੀ ਊਣਤਾਈ ਰਹੇਗੀ ਅਤੇ ਇਹ ਘੜਿਆ-ਘੜਾਇਆ ਮਜ਼ਮੂਨ ਛਡ ਕੇ ਮੈਨੂੰ ਹੋਰ ਕੋਈ ਮਜ਼ਮੂਨ ਟੋਲਣਾ ਪਵੇਗਾ।"

ਮੁਸਾਫ਼ਰ ਦੇ ਨਾਵਲ ਦਾ ਛੇਕੜਲਾ ਕਾਂਡ ਹੀ ਜਦ ਇਤਨਾ ਦਰਦ ਭਰਿਆ ਹੈ ਤਾਂ ਇਸਦਾ ਬਾਕੀ ਹਿੱਸਾ ਕਿਹੋ ਜਿਹਾ ਹੋਵੇਗਾ ? ਇਸ ਖ਼ਿਆਲ ਨਾਲ ਤੇ ਦੂਜਾ ਉਸ ਦੀ ਹੱਡ-ਬੀਤੀ ਸੁਣ ਕੇ ਬਾਬੂ ਦੇ ਦਿਲ ਵਿਚ ਰੁਗ

ਜਿਹਾ ਭਰਿਆ ਗਿਆ। ਉਸ ਨੇ ਬੜੀ ਸ਼ਰਧਾ, ਹਮਦਰਦੀ ਤੇ ਪਿਆਰ ਭਰੀ ਨਜ਼ਰ ਨਾਲ ਇਕ ਵਾਰੀ ਫਿਰ ਉਸਨੂੰ ਸਿਰ ਤੋਂ ਪੈਰਾਂ ਤਕ ਵੇਖਿਆ, ਉਸਦਾ ਹੱਥ ਫੜਕੇ ਚੁੰਮਿਆ ਤੇ ਬੜੀ ਸ਼ਰਧਾ ਨਾਲ ਬੋਲਿਆ-

"ਸਰਦਾਰ ਜੀ ! ਮੁਆਫ਼ ਕਰਨਾ, ਮੈਨੂੰ ਨਹੀਂ ਸੀ ਪਤਾ, ਤੁਸੀਂ ਇਕ ਇਡੀ ਉੱਚੀ ਹਸਤੀ ਹੋ। ਆਓ ਅੱਜ ਦੀ ਰਾਤ ਇਸ ਗਰੀਬ ਦੀ ਝੋਪੜੀ ਵਿਚ ਕੱਟੋ। ਨਾਲੇ ਜੇ ਹਰਜ ਨਾ ਸਮਝੋ ਤਾਂ ਇਹ ਨਾਵਲ ਵੀ ਸੁਣਾਉਣ ਦੀ ਮਿਹਰਬਾਨੀ ਕਰਨੀ। ਮੈਨੂੰ ਵੀ ਨਾਵਲ ਪੜ੍ਹਨ ਦਾ ਬਹੁਤ ਸ਼ੌਕ ਹੈ। ਸ਼ਾਇਦ ਮੈਂ ਹੀ ਇਸ ਦੇ ਛਾਪਣ ਦਾ ਪ੍ਰਬੰਧ ਕਿਤੇ ਕਰਵਾ ਦਿਆਂ। ਇਥੋਂ ਦੇ ਕਈ ਪ੍ਰਕਾਸ਼ਕ ਮੇਰੇ ਵਾਕਫ਼ ਨੇ।"

ਮੁਸਾਫਰ ਨੇ ਕੋਈ ਉੱਤਰ ਨਾ ਦਿੱਤਾ ਤੇ ਚੁਪ-ਚੁਪੀਤਾ ਉਠ ਕੇ ਉਸ ਦੇ ਮਗਰ ਹੋ ਤੁਰਿਆ। ਬਾਬੂ ਨੇ ਫੇਰ ਕੁੱਝ ਨਾ ਪੁੱਛਿਆ।

ਥੋੜ੍ਹੀ ਦੇਰ ਬਾਅਦ ਮੁਸਾਫਰ ਉਸ ਦੇ ਮਕਾਨ ਤੇ ਜਾ ਪੁੱਜਾ। ਜਾਂਦਿਆਂ ਹੀ ਬਾਬੂ ਨੇ ਸਭ ਤੋਂ ਪਹਿਲਾਂ ਨੌਕਰ ਨੂੰ ਕਹਿਕੇ ਉਸ ਲਈ ਰੋਟੀ ਦਾ ਪ੍ਰਬੰਧ ਕੀਤਾ, ਕਿਉਂਕਿ ਉਹ ਘਰ ਵਿਚ ਇਕੱਲਾ ਸੀ। ਰੋਟੀ ਖਾ ਚੁਕਣ ਤੋਂ ਬਾਅਦ ਜਦ ਦੋਵੇਂ ਸੌਣ ਵਾਲੇ ਕਮਰੇ ਵਿਚ ਪੁੱਜੇ, ਤਾਂ ਬਾਬੂ ਨੇ ਉਸ ਨੂੰ ਇਕ ਵਿਛਾਉਣੇ ਤੇ ਬੈਠਣ ਦਾ ਇਸ਼ਾਰਾ ਕਰਦਿਆਂ ਹੋਇਆਂ ਕਿਹਾ-

"ਲਓ ਸਰਦਾਰ ਜੀ ! ਬੈਠ ਜਾਓ ਤੇ ਸਭ ਤੋਂ ਪਹਿਲਾਂ ਆਪਣਾ ਇਹ ਨਾਵਲ ਸੁਣਾਓ।"

ਰਾਤ ਦੇ ਨੌ ਕੁ ਵੱਜ ਚੁਕੇ ਸਨ। ਮੁਸਾਫ਼ਰ ਨੇ ਬੈਠ ਕੇ ਥੱਬੇ ਉਤਲੀ ਇਕ ਮੈਲੀ ਲੀਰ ਜਿਸ ਨਾਲ ਉਹ ਬੱਧਾ ਹੋਇਆ ਸੀ-ਖੋਲ੍ਹੀ। ਖੋਲ੍ਹਦਿਆਂ ਹੀ ਉਸ ਵਿਚਲੇ ਛੋਟੇ ਮੋਟੇ ਉਘੜ-ਦੁਘੜੇ ਕਾਗਜ਼ ਉਸ ਦੇ ਹੱਥਾਂ ਚੋਂ ਨਿਕਲ ਕੇ ਫਰਸ਼ ਤੇ ਖਿਲਰ ਗਏ। ਉਹ ਕੁਝ ਚਿਰ ਉਨ੍ਹਾਂ ਨੂੰ ਕੱਠਿਆਂ ਕਰਦਾ ਤੇ ਸਫ਼ੇ ਮਿਲਾਂਦਾ ਰਿਹਾ। ਜਦ ਸਾਰੇ ਵਰਕੇ ਨੰਬਰਵਾਰ ਕਰ ਚੁਕਾ ਤਾਂ ਸਭ ਤੋਂ ਪਹਿਲਾਂ ਟਾਈਟਲ ਵਾਲਾ ਵਰਕਾ ਚੁਕ ਕੇ ਉਸ ਨੇ ਸਾਹਮਣੀ ਤਰਪਾਈ ਤੇ ਰਖ ਦਿਤਾ। ਇਸ ਉਤੇ ਜਿਉਂ ਹੀ ਬਾਬੂ ਦੀ ਨਿਗਾਹ ਪਈ, ਉਹ ਇਸ ਤਰ੍ਹਾਂ ਤ੍ਰੱਭਕ ਕੇ ਕੁਰਸੀ ਤੋਂ ਉੱਠ ਖੜੋਤਾ, ਜੀਕਣ ਕਦੀ ਕਦੀ ਅਚਾਨਕ ਆਪਣੇ ਕਿਸੇ ਅਫਸਰ ਦੇ ਆ ਜਾਣ ਕਰ ਕੇ ਅਦਬ ਲਈ ਖੜੇ ਜਾਂਦਾ ਹੁੰਦਾ ਸੀ। ਟਾਈਟਲ ਤੇ ਬਹੁਤਾ ਮਜ਼ਮੂਨ ਨਹੀਂ ਸੀ, ਕੇਵਲ ਏਨਾ ਹੀ ਲਿਖਿਆ ਹੋਇਆ ਸੀ–



## 'ਚਿੱਟਾ ਲਹੂ'

–ਕ੍ਰਿਤ–

"ਗੁਪਤੇਸ਼੍ਵਰ"

ਇਹ 'ਗੁਪਤੇਸ਼੍ਵਰ' ਉਹ ਨਾਂ ਸੀ, ਜਿਹੜਾ ਬਾਬੂ ਦੇ ਰੋਮ ਰੋਮ ਵਿਚ ਰਸਿਆ ਹੋਇਆ ਸੀ। ਉਹ ਗੁਪਤੇਸ਼੍ਵਰ ਦੀਆਂ ਕਿਤਾਬਾਂ ਨੂੰ ਕਿਤਨੀ ਸ਼ਰਧਾ, ਕਿਤਨੇ ਪਿਆਰ ਤੇ ਕਿਤਨੀ ਹੁੱਬ ਨਾਲ ਪੜ੍ਹਿਆ ਕਰਦਾ ਸੀ! ਉਹਨਾਂ ਵਿਚੋਂ ਉਹਨੂੰ ਕਿੰਨਾ ਸੁਖ ਤੇ ਸ਼ਾਂਤੀ ਮਿਲਦੀ ਸੀ ! ਗੁਪਤੇਸ਼੍ਵਰ ਦੀਆਂ ਕਿਤਾਬਾਂ ਨੂੰ ਉਹ ਧਾਰਮਕ ਪੁਸਤਕ ਵਾਂਗ ਰੁਮਾਲਾਂ ਵਿਚ ਬੰਨ੍ਹ ਕੇ ਰੱਖਦਾ ਸੀ।

ਕੀ ਇਹੋ ਗੁਪਤੇਸ਼੍ਵਰ ਹੈ ? ਕੀ ਮੈਂ ਸਚਮੁਚ ਅੱਜ ਉਸੇ ਹਸਤੀ ਦੇ ਦਰਸ਼ਨ ਕਰ ਰਿਹਾ ਹਾਂ, ਜਿਸਦਾ ਇਕ ਇਕ ਵਾਕ ਮੇਰੇ ਲਈ ਆਕਾਸ਼ਬਾਣੀ ਤੋਂ ਘਟ ਨਹੀਂ ? ਤੇ ਏਡੀ ਵੱਡੀ ਹਸਤੀ ਦਾ ਇਹ ਹਾਲ ? ਇਹੋ ਜਿਹੇ ਅਨੇਕਾਂ ਪ੍ਰਸ਼ਨ ਉਸ ਦੇ ਦਿਮਾਗ ਵਿਚ ਉਠ ਰਹੇ ਸਨ।

ਉਹ ਕੁਰਸੀ ਤੋਂ ਉਠਿਆ ਤੇ ਜ਼ਮੀਨ ਤੇ ਬੈਠ ਕੇ ਦੋਹਾਂ ਹੱਥਾਂ ਨਾਲ ਮੁਸਾਫਰ ਦੇ ਪੈਰਾਂ ਨੂੰ ਛੂੰਹਦਾ ਹੋਇਆ ਬੋਲਿਆ-

"ਕੀ ਤੁਸੀਂ ਹੀ ਗੁਪਤੇਸ਼੍ਵਰ ਹੋ ? ਕੀ ਜਿਸ ਮਹਾਂ-ਪੁਰਸ਼ ਦਾ ਵਾਸਾ ਮੇਰੇ ਰੋਮ ਰੋਮ ਵਿਚ ਹੈ, ਉਹ ਤੁਸੀਂ ਹੀ ਹੋ ?"

ਇਹ ਕਹਿੰਦਾ ਕਹਿੰਦਾ ਉਹ ਛੇਤੀ ਨਾਲ ਅਲਮਾਰੀ ਖੋਲ੍ਹ ਕੇ ਰੁਮਾਲ ਵਿਚ ਬੱਧਾ ਹੋਇਆ ਇਕ ਬਸਤਾ ਚੁਕ ਲਿਆਇਆ ਤੇ ਉਸ ਦੇ ਸਾਹਮਣੇ ਖੋਲ੍ਹਦਾ ਹੋਇਆ ਬੋਲਿਆ-

"ਇਹ ਸਾਰੀ ਆਪ ਦੀ ਹੀ ਰਚਨਾ ਹੈ ?"

ਇਹ ਗੁਪਤੇਸ਼੍ਵਰ ਦੀਆਂ ਰਚੀਆਂ ਹੋਈਆਂ ਅੱਜ ਤਕ ਦੀਆਂ ਸਾਰੀਆਂ ਰਚਨਾਵਾਂ ਸਨ। ਕੁਝ ਕਿਤਾਬਾਂ, ਤੇ ਉਸ ਦੇ ਨਾਂ ਹੇਠ ਛਪੇ ਹੋਏ ਰਿਸਾਲਿਆਂ ਦੇ ਕਟਿੰਗਜ਼।

ਮੁਸਾਫ਼ਰ ਦੇ ਦਿਲ ਤੇ ਇਸ ਪ੍ਰਸੰਸਾ ਦਾ ਕੋਈ ਵੀ ਅਸਰ ਨਾ ਹੋਇਆ, ਜਿਹੜਾ ਕਿ ਲਿਖਾਰੀਆਂ ਉਤੇ ਆਮ ਤੌਰ ਤੇ ਹੋਇਆ ਕਰਦਾ ਹੈ। ਉਹ ਉਸੇ ਗੰਭੀਰ ਭਾਵ ਨਾਲ ਹਾਂ ਵਿਚ ਸਿਰ ਹਿਲਾਂਦਾ ਹੋਇਆ ਬੋਲਿਆ-''ਜੀ ਹਾਂ ! ਇਹ ਸਭ ਉਸ ਪ੍ਰਮਾਤਮਾ ਦੀ ਹੀ ਮਿਹਰ ਹੈ।''

ਬਾਬੂ ਸ਼ਾਮਦਾਸ ਚਾਹੁੰਦਾ ਸੀ ਕਿ ਆਪਣੀ ਸਾਰੀ ਸ਼ਰਧਾ ਭਗਤੀ ਕੱਠੀ ਕਰਕੇ ਉਸ ਦੇ ਕਦਮਾਂ ਹੇਠ ਵਿਛਾ ਦੇਵੇ। ਉਹ ਗਦਗਦ ਹੋ ਕੇ ਬੋਲਿਆ- ''ਉਹ ! ਮੇਰੇ ਪਿਆਰੇ ਗੁਪਤੇਸ਼੍ਵਰ ਸਾਹਿਬ ! ਸੱਚ ਮੁੱਚ ਮੈਂ ਬੜਾ ਖ਼ੁਸ਼ਕਿਸਮਤ ਹਾਂ ਜਿਸ ਨੂੰ ਅਜ ਉਹ ਚੀਜ਼ ਮਿਲ ਗਈ, ਜਿਸ ਦੇ ਨਾਂ ਦੀ ਮੈਂ ਸਦਾ ਮਾਲਾ ਫੇਰਿਆ ਕਰਦਾ ਸਾਂ। ਮੇਰੇ ਮੁਕਤੀ ਦਾਤਾ ! ਮੈਂ ਕੀ ਦਸਾਂ ਤੁਸਾਂ ਮੇਰੇ ਉਤੇ ਕਿਤਨੇ ਉਪਕਾਰ ਕੀਤੇ ਨੇ। ਅੱਜ ਤੋਂ ਕੁਝ ਸਾਲ ਪਹਿਲਾਂ ਮੇਰੀ ਜ਼ਿੰਦਗੀ ਇਕ ਕੁੱਤੇ ਦੀ ਜ਼ਿੰਦਗੀ ਸੀ। ਸਾਰੀ ਦੁਨੀਆ ਦੇ ਐਬ ਤੇ ਬੁਰਾਈਆਂ ਮੇਰੇ ਵਿਚ ਸਨ ਤੇ ਉਨ੍ਹਾਂ ਉਤੇ ਛਾਤੀ ਠੋਕ ਕੇ ਫ਼ਖ਼ਰ ਕਰਿਆ ਕਰਦਾ ਸਾਂ। ਪਰ ਜਦ ਤੋਂ ਤੁਹਾਡੀਆਂ ਰਚਨਾਵਾਂ ਪੜ੍ਹਨੀਆਂ ਸ਼ੁਰੂ ਕੀਤੀਆਂ, ਮੇਰੇ ਜੀਵਨ ਵਿਚ ਆਪਣੇ ਆਪ ਹੀ ਤਬਦੀਲੀ ਹੁੰਦੀ ਮਾਲੂਮ ਹੋਣ ਲਗੀ। ਮੈਂ ਢੂੰਡ-ਢੂੰਡ ਕੇ ਤੁਹਾਡੀਆਂ ਰਚੀਆਂ ਹੋਈਆਂ ਸਾਰੀਆਂ ਕਿਤਾਬਾਂ ਕੱਠੀਆਂ ਕਰ ਲਈਆਂ ਤੇ ਜਿਨ੍ਹਾਂ ਰਸਾਲਿਆਂ ਵਿਚ ਤੁਹਾਡੇ ਲੇਖ ਕਹਾਣੀਆਂ ਛਪਦੀਆਂ ਸਨ, ਉਹ ਮੰਗਵਾਣੇ ਸ਼ੁਰੂ ਕਰ ਦਿੱਤੇ। ਇਹਨਾਂ ਵਿਚ ਕਿੰਨੀ ਰੂਹਾਨੀਅਤ, ਕਿੰਨਾ ਦਰਦ, ਅਰ ਕਿੰਨੀਆਂ ਇਬਰਤਨਾਕ ਨਸੀਹਤਾਂ ਹੁੰਦੀਆਂ ਸਨ ਤੇ ਉਨ੍ਹਾਂ ਨੇ ਕਿਤਨੀ ਛੇਤੀ ਮੇਰੀ ਜ਼ਿੰਦਗੀ ਨੂੰ ਪਲਟ ਦਿਤਾ, ਇਹ ਮੈਂ ਦਸ ਨਹੀਂ ਸਕਦਾ। ਬੜੀ ਵਾਰੀ ਦਰਸ਼ਨਾਂ ਦੀ ਖ਼ਾਹਿਸ਼ ਲੈ ਕੇ ਨੱਠ ਭੱਜ ਕੀਤੀ, ਪਰ ਤੁਹਾਡਾ ਪਤਾ ਨਾ ਪਾ ਸਕਿਆ। ਹਰ ਕਿਸੇ ਤੋਂ ਇਹੋ ਉੱਤਰ ਮਿਲਦਾ ਸੀ ਕਿ ਥੋੜ੍ਹੇ ਦਿਨਾਂ ਵਿਚ ਹੀ ਪ੍ਰਸਿੱਧਤਾ ਪਾਣ ਵਾਲਾ ਗੁਪਤ ਲਿਖਾਰੀ ਕਦੇ ਕਿਸੇ ਨਹੀਂ ਡਿੱਠਾ। ਤੁਸੀਂ ਇਤਨੀ ਛੇਤੀ ਮਸ਼ਹੂਰੀ ਹਾਸਲ ਕਰ ਲਈ।

''ਗੁਪਤੇਸ਼੍ਵਰ ਸਾਹਿਬ ! ਇਸੇ ਬੈਠਕ ਤੇ ਅੱਜ ਤੋਂ ਕੁਝ ਅਰਸਾ ਪਹਿਲਾਂ ਸ਼ਰਾਬੀਆਂ, ਜੁਆਰੀਆਂ ਤੇ ਹੋਰ ਕਈ ਤਰ੍ਹਾਂ ਦੇ ਐਬੀਆਂ ਦਾ ਜਮਘਟਾ ਹੁੰਦਾ ਸੀ ਤੇ ਮੈਂ ਉਹਨਾਂ ਸਭਨਾਂ ਦਾ ਸਰਦਾਰ ਸਾਂ। ਇਸ ਤੋਂ ਬਿਨਾਂ ਉਹ ਪਾਪ ਤੇ ਕੁਕਰਮ ਜਿਨ੍ਹਾਂ ਨੂੰ ਯਾਦ ਕਰ ਕੇ........''



ਗੁਪਤੇਸ਼੍ਵਰ ਨੂੰ ਉਸ ਦੀ ਹਾਲਤ ਤੇ ਬੜਾ ਤਰਸ ਆਇਆ ਤੇ ਫਿਰ ਇਹ ਵੇਖ ਕੇ ਕਿ ਇਸ ਏਡੇ ਵਡੇ ਗੁਨਾਹਗਾਰ ਨੇ ਆਪਣੇ ਆਪ ਨੂੰ ਇਤਨੀ ਛੇਤੀ ਸੁਧਾਰ ਲਿਆ ਹੈ, ਉਸ ਦੇ ਦਿਲ ਵਿਚ ਸ਼ਾਮਦਾਸ ਲਈ ਪ੍ਰੇਮ ਤੇ ਹਮਦਰਦੀ ਪੈਦਾ ਹੋ ਗਈ। ਉਹ ਉਸ ਨੂੰ ਪਿਆਰ ਨਾਲ ਬਾਹੋਂ ਫੜ ਕੇ ਕੁਰਸੀ ਤੇ ਬਿਠਾਂਦਾ ਹੋਇਆ ਬੋਲਿਆ-

''ਮੇਰੇ ਬਜ਼ੁਰਗਵਾਰ ! ਮੈਂ ਆਪ ਵਰਗੇ ਖ਼ੁਸ਼ਕਿਸਮਤ ਨੂੰ ਵੇਖ ਕੇ ਬੜਾ ਪ੍ਰਸੰਨ ਹੋਇਆ ਹਾਂ ਕਿ ਤੁਸਾਂ ਆਪਣੇ ਆਪ ਨੂੰ ਪਾਪਾਂ ਦੇ ਉਸ ਟੋਏ ਵਿਚੋਂ ਕੱਢ ਲਿਆ ਹੈ ਜਿਸ 'ਚੋਂ ਨਿਕਲਣਾ ਨਾ-ਮੁਮਕਿਨ ਦੇ ਬਰਾਬਰ ਸੀ। ਸ਼ੁਕਰ ਹੈ ਪ੍ਰਮਾਤਮਾ ਦਾ, ਜਿਸ ਨੇ ਤੁਹਾਡੇ ਉੱਤੇ ਇਤਨੀ ਦਇਆ ਕੀਤੀ ਹੈ।''

ਬਾਬੂ ਸ਼ਾਮਦਾਸ ਦਾ ਦਿਲ ਖ਼ੁਸ਼ੀ ਨਾਲ ਛਲਕ ਰਿਹਾ ਸੀ, ਪਰ ਨਾਲ ਹੀ ਉਸ ਨੂੰ ਯਾਦ ਆਇਆ ਕਿ ਹੁਣੇ ਹੀ ਉਸਨੇ ਇਸ ਪਵਿੱਤਰ ਆਤਮਾ ਦੀ ਕਿੱਡੀ ਬੇ-ਇਜ਼ਤੀ ਕੀਤੀ ਸੀ ਤਾਂ ਉਹ ਸ਼ਰਮ ਨਾਲ ਪਾਣੀ ਪਾਣੀ ਹੋ ਗਿਆ। ਗੁਪਤੇਸ਼੍ਵਰ ਦੇ ਪੈਰ ਫੜ ਕੇ ਬੋਲਿਆ-''ਮੈਨੂੰ ਬਖ਼ਸ਼ ਲਓ, ਮੈਂ ਅਜ ਕਦੇ ਨਾ ਬਖ਼ਸ਼ੇ ਜਾਣ ਵਾਲਾ ਗੁਨਾਹ ਕੀਤਾ ਹੈ।''

ਆਪਣੇ ਪੈਰਾਂ ਤੋਂ ਉਸਦੇ ਹੱਥ ਚੁੱਕਦਾ ਹੋਇਆ ਗੁਪਤੇਸ਼੍ਵਰ ਬੋਲਿਆ-''ਉਹ ਬਜ਼ੁਰਗੋ ! ਇਸ ਤਰ੍ਹਾਂ ਕਰਕੇ ਮੈਨੂੰ ਨਰਕਾਂ ਦਾ ਭਾਗੀ ਨਾ ਬਣਾਓ। ਤੁਸੀਂ ਉਮਰ ਵਿਚ ਮੇਰੇ ਪਿਤਾ ਦੇ ਸਮਾਨ ਹੋ।''

ਬਾਬੂ ਬੋਲਿਆ-''ਇਹ ਤਾਂ ਠੀਕ ਏ, ਪਰ ਅਕਲ ਵੱਡੀ ਕਿ ਭੈਂਸ।'' ਇਸ ਤੋਂ ਬਾਅਦ ਉਸ ਨੇ ਬਾਕੀ ਗੱਲਾਂ ਨੂੰ ਕਿਸੇ ਹੋਰ ਵੇਲੇ ਲਈ ਛੱਡ ਕੇ ਸਭ ਤੋਂ ਪਹਿਲਾਂ ਗੁਪਤੇਸ਼੍ਵਰ ਨੂੰ ਨਾਵਲ ਸੁਣਾਨ ਲਈ ਬੇਨਤੀ ਕੀਤੀ।

ਗੁਪਤੇਸ਼੍ਵਰ ਨੇ ਕਿਹਾ-''ਸੁਣਾਂਦਾ ਹਾਂ, ਪਰ ਇਹ ਕਾਫ਼ੀ ਵੱਡੀ ਕਿਤਾਬ ਹੈ, ਮੇਰਾ ਖ਼ਿਆਲ ਹੈ ਤੁਸੀਂ ਇਸ ਨੂੰ ਸੁਣਦੇ ਸੁਣਦੇ ਅੱਕ ਜਾਉਗੇ।''

''ਕੀ ਕਿਹਾ ਜੇ ਅੱਕ ਜਾਵਾਂਗਾ ? ਬਸ਼ਰਤੇ ਕਿ ਤੁਸੀਂ ਸੁਣਾਂਦੇ ਸੁਣਾਂਦੇ ਨਾ ਅੱਕ ਜਾਓ, ਮੇਰੇ ਲਈ ਤਾਂ ਪਾਣੀ ਪੀਣਾ ਹਰਾਮ ਹੈ ਜਦ ਤਕ ਸਾਰੀ ਨਾ ਸੁਣ ਲਵਾਂ।''

"ਤਾਂ ਅਜ ਦੀ ਰਾਤ ਆਪ ਨੂੰ ਜਗਰਾਤਾ ਕੱਟਣਾ ਪਵੇਗਾ। ਭਾਵੇਂ ਮੈਂ ਇਸ ਨੂੰ ਬਹੁਤ ਛੇਤੀ ਪੜ੍ਹ ਲਵਾਂਗਾ ਤਾਂ ਵੀ ਘਟੋ ਘਟ, ਅੱਠ ਦਸ ਘੰਟੇ ਇਸਦੇ ਪੜ੍ਹਨ ਲਈ ਚਾਹੀਦੇ ਹਨ।"

"ਭਾਵੇਂ ਦਸ ਦਿਨ ਸੁਣਾਂਦੇ ਰਹੋ, ਮੈਂ ਅੱਖ ਨਹੀਂ ਲਾਵਾਂਗਾ।"

"ਚੰਗਾ ਤਾਂ ਸੁਣੋ ਫੇਰ।"

ਬਾਬੂ ਨੇ ਬਿਜਲੀ ਦਾ ਬਲਬ ਉਸ ਦੇ ਸਾਹਮਣੇ ਵਲ ਕਰ ਕੇ ਟੰਗ ਦਿਤਾ ਤੇ ਫਿਰ ਬੋਲਿਆ "ਹਾਂ ਜੀ, ਕਰੋ ਸ਼ੁਰੂ।"

ਗੁਪਤੇਸ਼੍ਵਰ ਨੇ ਟਾਈਟਲ ਵਾਲਾ ਵਰਕਾ ਚੁਕ ਕੇ ਸਾਹਮਣੇ ਵਾਲੀ ਤਰਪਾਈ ਤੇ ਰੱਖਿਆ ਤੇ ਨਾਵਲ ਸੁਣਾਣਾ ਸ਼ੁਰੂ ਕੀਤਾ-

## 1

ਪਤ-ਝੜ ਦੀ ਰੁੱਤੇ ਜਿਸ ਤਰ੍ਹਾਂ ਜੰਗਲ ਦੀ ਖ਼ਾਮੋਸ਼ੀ ਵਿਚ ਦਰਖ਼ਤ ਦਾ ਸੁੱਕਾ ਪੱਤਰ ਖੜਖੜ ਕਰਦਾ, ਡਿੱਗ ਪੈਂਦਾ ਹੈ ਤੇ ਫਿਰ ਉਸਦੀ ਆਵਾਜ਼ ਉਸ ਖ਼ਾਮੋਸ਼ੀ ਵਿਚ ਅਲੋਪ ਹੋ ਜਾਂਦੀ ਹੈ, ਇਸੇ ਤਰ੍ਹਾਂ ਇਸ ਅੱਧੀ ਰਾਤ ਦੇ ਸਮੇਂ ਕੱਖਾਂ ਦੀ ਇਕ ਟੁੱਟੀ ਭੱਜੀ ਕੁੱਲੀ ਵਿਚ ਬੈਠੀ ਹੋਈ ਇਕ ਦੁਖੀਆ ਮੁਟਿਆਰ ਜਦ ਕਿਸੇ ਵੇਲੇ ਠੰਢਾ ਸਾਹ ਭਰਦੀ ਹੈ ਤਾਂ ਇਸ ਹਨੇਰੀ ਤੇ ਡਰਾਉਣੀ ਛੰਨ ਵਿਚ ਉਸ ਦੀ ਗਰਮ ਭਾਫ਼ ਵਿਚ ਵਲ੍ਹੇਟੀ ਹੋਈ ਆਵਾਜ਼ ਇਕ ਵਾਰੀ ਮੱਧਮ ਜਿਹੀ ਗੂੰਜ ਪੈਦਾ ਕਰ ਉਥੇ ਹੀ ਗੁੰਮ ਹੋ ਜਾਂਦੀ ਹੈ।

ਇਸ ਨਿਰਜਨ ਹਨੇਰੇ ਵਿਚ ਤੇ ਫਿਰ ਪਿੰਡੋਂ ਬਾਹਰ ਉਹ ਕਰਮਾਂ ਮਾਰੀ ਦੁਖੀਆ ਇਕੱਲੀ ਹੀ ਸੀ। ਉਸ ਦੇ ਨੇੜੇ ਤੇੜੇ ਕੋਈ ਨਹੀਂ ਸੀ। ਮਾਲੂਮ ਹੁੰਦਾ ਸੀ ਲਾਗਲੇ ਖੂਹ ਵਾਲੇ ਅਰਾਈਆਂ ਦੀ ਇਹ ਝੌਂਪੜੀ ਹੈ, ਜਿਸ ਵਿਚ ਉਹ ਦਿਨੇ ਬੈਠ ਕੇ ਹੁੱਕਾ ਤਮਾਕੂ ਪੀਤਾ ਕਰਦੇ ਹਨ। ਮੁਟਿਆਰ ਦੀ ਉਮਰ ਅਠਾਰਾਂ ਵਰ੍ਹਿਆਂ ਤੋਂ ਵਧੀਕ ਨਹੀਂ ਸੀ। ਜਿਸ ਤਰ੍ਹਾਂ ਕੈਂਹ ਦਾ ਲਿਸ਼ਕਦਾ ਭਾਂਡਾ ਧੂੰਏਂ ਵਾਲੀ ਰਸੋਈ ਵਿਚ ਪਿਆ ਪਿਆ ਕਾਲਾ ਹੋ ਜਾਂਦਾ ਹੈ, ਇਸੇ ਤਰ੍ਹਾਂ ਹਦ ਦਰਜੇ ਦੀ ਸੁੰਦਰੀ ਹੋਣ ਤੇ ਵੀ ਇਸ ਸੁਹੱਪਣ ਨੂੰ ਦੁੱਖਾਂ ਦੇ ਪਰਛਾਵੇਂ ਨੇ ਕੱਜਿਆ ਹੋਇਆ ਸੀ। ਉਸ ਦੀਆਂ ਅੱਖਾਂ ਦੁਆਲੇ



ਕਾਲੇ ਘੇਰੇ ਸਨ। ਉਲਝੇ ਹੋਏ ਵਾਲ ਤੇ ਲੀਰੋ ਲੀਰ ਕਪੜੇ ਵੇਖਣ ਤੋਂ ਪਤਾ ਲਗਦਾ ਸੀ ਕਿ ਸਮੇਂ ਦੇ ਚੱਕਰ ਨੇ ਇਸਦੇ ਸਿਰ ਤੇ ਜੁਆਨੀ ਦੀ ਉਮਰੇ ਹੀ ਦੁੱਖਾਂ ਦੇ ਪਹਾੜ ਲਿਆ ਸੁੱਟੇ ਸਨ।

ਮੱਸਿਆ ਦੀ ਕਾਲੀ ਬੋਲੀ ਰਾਤ ਤੇ ਉਤੋਂ ਸਿਆਲ ਦੀ ਰੁੱਤ, ਮਾਘ ਦਾ ਮਹੀਨਾ। ਝੱਖੜ ਦੀ ਸ਼ਾਂ ਸ਼ਾਂ ਤੇ ਸੁੱਕੇ ਦਰਖਤਾਂ ਦੀਆਂ ਖੜ੍ਹਵੀਆਂ ਆਵਾਜ਼ਾਂ ਨੇ ਰਲ ਕੇ ਉਸ ਦੇ ਦੁਖ-ਮੁਆਤਿਆਂ ਨਾਲ ਸੜ ਰਹੇ ਦਿਲ ਲਈ ਪੂਲੇ ਦਾ ਸਮਾਂ ਬੰਨ੍ਹ ਦਿਤਾ ਸੀ। ਭਾਵੇਂ ਉਸ ਦਾ ਸਰੀਰ ਠੰਢ ਦੇ ਠੱਕੇ ਨਾਲ ਭੰਨਿਆ ਗਿਆ ਸੀ, ਪਰ ਉਸ ਦੇ ਦਿਲ ਦੀ ਅੱਗ ਕੋਈ ਲੱਕੜਾਂ ਕੋਲਿਆਂ ਦੀ ਅੱਗ ਨਹੀਂ ਸੀ, ਜਿਸ ਨੂੰ ਪ੍ਰਕ੍ਰਿਤੀ ਦੀ ਇਹ ਠੰਢਕ ਬੁਝਾ ਸਕਦੀ।

ਸੁਖਾਂ ਦੀ ਯਾਦ ਵਾਂਗ ਹੌਲੀ ਹੌਲੀ ਰਾਤ ਬੀਤ ਰਹੀ ਸੀ, ਪਰ ਭਵਿਖਤ- ਦੁਖਾਂ ਦੀ ਸੰਭਾਵਨਾ ਵਾਂਗ ਠੰਢ ਤੇ ਹਨੇਰੀ ਪਲ ਪਲ ਵਧਦੀ ਜਾ ਰਹੀ ਸੀ।

ਜਦ ਉਸ ਦਾ ਸਰੀਰ ਉੱਕਾ ਹੀ ਸੁੰਨ ਹੋ ਗਿਆ ਤੇ ਹੋਸ਼-ਹਵਾਸ ਉਸ ਨੂੰ ਜਵਾਬ ਦੇ ਗਏ ਤਾਂ ਉਹ ਉਥੇ ਹੀ ਗੋਹੇ, ਤੂੜੀ ਦੇ ਸਲ੍ਹਾਬੇ ਵਾਲੀ ਧਰਤੀ ਤੇ ਮੂਧੇ-ਮੂੰਹ ਡਿੱਗ ਪਈ-ਡਿਗਦੀ ਹੀ ਬੇਹੋਸ਼ ਹੋ ਗਈ। ਇਸ ਦੀ ਨਾ ਸਹਾਰੀ ਜਾਣ ਵਾਲੀ ਹਾਲਤ ਵੇਖ ਕੇ ਆਕਾਸ਼ ਵਿਚ ਚਮਕ ਰਹੇ ਤਾਰਿਆਂ ਨੇ ਵੀ ਅੱਖਾਂ ਮੀਟ ਲਈਆਂ ਸਨ ਤੇ ਬੱਦਲ ਮਾਤਮੀ ਵੇਸ ਧਾਰ ਕੇ ਉਸ ਦੇ ਦੁਖ ਤੇ ਹੰਝੂ ਵਹਾ ਰਹੇ ਸਨ।

ਮੀਂਹ ਤੇ ਹਨੇਰੀ ਨੇ ਤੂਫਾਨ ਚੁਕ ਲਿਆ। ਦੁਖੀਆ ਉਸੇ ਤਰ੍ਹਾਂ ਬੇਸੁਧ ਪਈ ਸੀ। ਇਸ ਦੇ ਮਗਰੋਂ ਹਨੇਰੀ ਦੇ ਇਕ ਜ਼ੋਰ ਦੇ ਬੁੱਲ੍ਹੇ ਨੇ ਉਸ ਦੇ ਸੁਹਾਗ ਭਾਗ ਵਾਂਗ ਇਸ ਟੁਟੀ ਹੋਈ ਛੰਨ ਨੂੰ ਵੀ ਉਸ ਦੇ ਸਿਰ ਤੋਂ ਉਡਾ ਕੇ ਕਿਧਰ ਦਾ ਕਿਧਰ ਲਿਜਾ ਸੁਟਿਆ। ਇਸ ਤੇ ਵੀ ਕੁਝ ਕੁ ਘਾਹ ਦੇ ਤੀਲੇ ਤੇ ਕਾਨੇ, ਢੀਠਤਾਈ ਦੇ ਤਾਣ ਉਸ ਨਿਕਰਮਣ ਦੇ ਸਿਰ ਤੇ ਆਸਰਾ ਦਿਤੀ ਖੜ੍ਹੇ ਸਨ, ਪਰ ਬਣੀ ਵੇਲੇ ਦੇ ਮਿੱਤਰਾਂ ਵਾਂਗ ਛੇਕੜ ਇਹ ਵੀ ਉੱਡਦੇ ਪਤਾ ਨਾ ਲਗੇ।

ਹੁਣ ਉਸ ਦੁਖਿਆਰੀ ਦੇ ਸਿਰ ਤੇ ਅਣ-ਮਾਪੇ ਆਕਾਸ਼ ਤੋਂ ਬਿਨਾਂ ਹੋਰ ਕੁਝ ਨਹੀਂ ਸੀ। ਕੱਕਰ ਵਰਗੀ ਹਵਾ ਇਸ ਵੇਲੇ ਮੋਟੀਆਂ ਮੋਟੀਆਂ

ਕਣੀਆਂ ਦੇ ਤੀਰ ਉਸ ਦੇ ਅਧਮੋਏ ਸਰੀਰ ਉਤੇ ਵਾਛੜ ਵਾਂਗ ਵਰ੍ਹ ਰਹੀ ਸੀ। ਉਸ ਦੇ ਰੁੱਖੇ ਤੇ ਲੰਮੇ ਵਾਲ ਪਾਣੀ ਨਾਲ ਭਿੱਜ ਕੇ, ਪਾਪੀ ਦੇ ਦਿਲ ਵਰਗੇ ਸਖ਼ਤ ਹੋ ਕੇ, ਬੇਦਰਦ ਰਾਖੇ ਦੀਆਂ ਰਾਖਸ਼ਾਂ ਵਾਂਗ ਉਸ ਦੇ ਪਿੱਛੇ ਤੇ ਵਗ ਰਹੇ ਸਨ।

ਅਧਮੋਈ ਅਬਲਾ ਹੁਣ ਖੁਲ੍ਹੇ ਮੈਦਾਨ ਵਿਚ ਸੀ।

## 2

ਉਸ ਦੀ ਬੇਹੋਸ਼ੀ ਦੂਰ ਹੋਣੀ ਸ਼ੁਰੂ ਹੋਈ। ਸਰੀਰ ਨਿੱਘਾ ਨਿੱਘਾ ਮਾਲੂਮ ਹੋਣ ਲੱਗਾ ਤੇ ਆਪਣੇ ਆਪ ਵਿਚ ਉਹ ਕੁਝ ਤਾਕਤ ਅਨੁਭਵ ਕਰ ਰਹੀ ਸੀ। ਉਸਦੀਆਂ ਝਿਮਣੀਆਂ ਹਿੱਲੀਆਂ ਤੇ ਹੌਲੀ ਹੌਲੀ ਉਸ ਨੇ ਅੱਖਾਂ ਖੋਲ੍ਹੀਆਂ। ਆਪਣੇ ਆਸ ਪਾਸ ਉਸ ਨੇ ਜੋ ਕੁਝ ਡਿੱਠਾ, ਉਸ ਨੂੰ ਐਉਂ ਜਾਪਦਾ ਸੀ ਜੀਕਣ ਧੁੰਦ ਵਿਚ ਸਭ ਕੁਝ ਫਿਰ ਰਿਹਾ ਹੈ। ਉਸਦੀ ਨਜ਼ਰ ਕਿਸੇ ਚੀਜ਼ ਤੇ ਠਹਿਰਦੀ ਨਹੀਂ ਸੀ। ਉਸ ਦਾ ਹੱਥ ਆਪਣੇ ਆਪ ਹੀ ਸਿਰ ਦੇ ਪਿਛਲੇ ਪਾਸੇ ਵਲ ਚਲਾ ਗਿਆ ਤੇ ਉਸ ਥਾਂ ਨੂੰ ਉਹਦੀਆਂ ਉਂਗਲਾਂ ਟਟੋਲਣ ਲੱਗ ਪਈਆਂ। ਇਥੇ ਉਸ ਨੂੰ ਪੀੜ ਮਾਲੂਮ ਹੁੰਦੀ ਸੀ ਤੇ ਇਹ ਵੀ ਪਤਾ ਲਗਦਾ ਸੀ ਕਿ ਵਾਲ ਲਹੂ ਨਾਲ ਜੁੜੇ ਹੋਏ ਹਨ ਤੇ ਸਿਰ ਦੇ ਦੁਆਲੇ ਪੱਟੀ ਬੱਧੀ ਹੋਈ ਹੈ।

ਹੌਲੀ ਹੌਲੀ ਉਸ ਦੀ ਹੋਸ਼ ਹੋਰ ਫਿਰੀ। ਹੁਣ ਉਹ ਆਪਣੀ ਅਸਲ ਅਵਸਥਾ ਨੂੰ ਚੰਗੀ ਤਰ੍ਹਾਂ ਅਨੁਭਵ ਕਰ ਸਕਦੀ ਤੇ ਇਸ ਦੇ ਨਾਲ ਹੀ ਉਸਨੂੰ ਕਿਸੇ ਸਜ-ਵਾਪਰੀ ਘਟਨਾ ਦੀ ਯਾਦ ਵੀ ਆਉਣ ਲਗੀ। ਇਸ ਵੇਲੇ ਉਸਦੇ ਮੂੰਹੋਂ 'ਹਾਇ' ਨਿਕਲੀ ਤੇ ਉਹ ਫਿਰ ਬੇਹੋਸ਼ ਹੋ ਗਈ। ਪਰ ਐਤਕਾਂ ਦੀ ਬੇਹੋਸ਼ੀ ਬਹੁਤਾ ਚਿਰ ਨਾ ਰਹੀ, ਉਹ ਛੇਤੀ ਹੀ ਮੁੜ ਹੋਸ਼ ਵਿਚ ਆ ਕੇ ਮੰਜੇ ਤੇ ਉਠਣ ਲਈ ਹੀਆਂ ਨੂੰ ਟਟੋਲਣ ਲਗੀ।

ਬੜੀ ਕੋਮਲਤਾ ਨਾਲ ਕਿਸੇ ਨੇ ਉਸਦੇ ਦੋਵੇਂ ਹੱਥ ਫੜ ਕੇ ਪਿਆਰ ਤੇ ਹਮਦਰਦੀ ਭਰੇ ਲਹਿਜੇ ਵਿਚ ਕਿਹਾ-''ਨੀ ਬੀਬੀ ਧੀ ! ਉਠੀਂ ਨਾ ਅਜੇ।''

ਉਸ ਨੇ ਉਪਰੋਕਤ ਸ਼ਬਦ ਕਹਿਣ ਵਾਲੀ ਵਲ ਤੱਕਿਆ ਤੇ ਫੇਰ ਉਸਨੂੰ ਪਛਾਣਨ ਦੀ ਕੋਸ਼ਿਸ਼ ਕਰਨ ਲਗੀ, ਪਰ ਉਸ ਨੂੰ ਯਾਦ ਨਹੀਂ ਸੀ



ਆਉਂਦਾ ਜੁ ਇਸ ਨੇ ਕਦੇ ਉਹਨੂੰ ਡਿੱਠਾ ਹੈ। ਇਸ ਵੇਲੇ ਫਿਰ ਆਵਾਜ਼ ਆਈ-''ਬੱਚੀ ਖ਼ੁਦਾ ਦਾ ਸ਼ੁਕਰ ਏ, ਜਿਸ ਨੇ ਤੈਨੂੰ ਨਵੇਂ ਸਿਰੇ ਜ਼ਿੰਦਗਾਨੀ ਬਖ਼ਸ਼ੀ। ਮੈਨੂੰ ਤੇ ਬੜਾ ਫ਼ਿਕਰ ਲਗ ਗਿਆ ਸੀ। ਕਹਿੰਦੀ ਸਾਂ ਅੱਲਾ ਜਾਣੇ ਕੀ ਬਣਦੀ ਏ।''

ਰੋਗਣ, ਉਸਦੇ ਸ਼ਬਦਾਂ ਨੂੰ ਚੰਗੀ ਤਰ੍ਹਾਂ ਸਮਝ ਰਹੀ ਸੀ, ਪਰ 'ਖ਼ੁਦਾ ਦਾ ਸ਼ੁਕਰ' ਤੇ 'ਅੱਲਾ' ਸ਼ਬਦ ਤਾਂ ਲਾਊਡ-ਸਪੀਕਰ ਵਾਂਗ ਆਪਣੀ ਅਸਲੀ ਆਵਾਜ਼ ਨਾਲੋਂ ਸੌ ਗੁਣਾ ਹੋ ਕੇ ਉਸਦੇ ਕੰਨਾਂ ਵਿਚ ਗੂੰਜ ਰਹੇ ਸਨ। ਕੀ ਮੈਂ ਮੁਸਲਮਾਨਾਂ ਦੇ ਘਰ ਹਾਂ ? ਇਹ ਸੋਚ ਕੇ ਉਸ ਦੀ ਘਬਰਾਹਟ ਓੜਕ ਤਕ ਪਹੁੰਚ ਗਈ। ਸ਼ਾਇਦ ਉਹ ਫੇਰ ਬੇਹੋਸ਼ ਹੋ ਜਾਂਦੀ, ਪਰ ਝਟ ਹੀ ਉਸ ਨੂੰ ਮਾਲੂਮ ਹੋਇਆ ਕਿ ਉਹ ਤੀਵੀਂ ਉਸਦੀ ਸਰ੍ਹਾਂਦੀ ਬੈਠੀ ਫਰਨ ਫਰਨ ਅੱਖਾਂ ਵਿਚੋਂ ਅੱਥਰੂ ਵਹਾ ਰਹੀ ਹੈ। ਰੋਗਣ ਦਾ ਸਿਰ ਆਪਣੀ ਝੋਲੀ ਵਿਚ ਲੈ ਕੇ ਘੜੀ ਮੁੜੀ ਉਸ ਦਾ ਮੱਥਾ ਚੁੰਮਦੀ ਹੋਈ ਕਹਿ ਰਹੀ ਹੈ-''ਮੇਰੀ ਬੱਚੀ ਡਰ ਨਾ ਮੈਂ ਸਦਕੇ, ਦਿਲ ਵਿਚ ਰਤੀ ਫ਼ਿਕਰ ਨਾ ਕਰ, ਹੁਣ ਤੂੰ ਰਾਜ਼ੀ ਹੋ ਰਹੀ ਏਂ।''

ਰੋਗਣ ਨੂੰ ਇਕ ਪੁਰਾਣੀ ਘਟਨਾ ਯਾਦ ਆ ਗਈ। ਇਕ ਵਾਰੀ ਜਦ ਨਿਕੇ ਹੁੰਦਿਆਂ ਮਲੇਰੀਏ ਨਾਲ ਉਹ ਤੜਪ ਰਹੀ ਸੀ, ਉਸ ਵੇਲੇ ਉਸ ਦੀ ਮਾਂ-ਜੋ ਕਿਤੇ ਵਾਂਢੇ ਗਈ ਹੋਈ ਸੀ-ਆ ਕੇ ਧੀ ਦੀ ਸਰ੍ਹਾਂਦੀ ਬੈਠ ਕੇ ਪਿਆਰ ਨਾਲ ਉਸ ਦਾ ਸਿਰ ਝੋਲੀ ਵਿਚ ਰਖਿਆ ਸੀ ਤੇ ਉਸਦਾ ਮੱਥਾ ਚੁੰਮ ਕੇ ਕੁਝ ਇਹੋ ਜਿਹੇ ਵਾਕ ਕਹੇ ਸਨ। ਇਸ ਤੋਂ ਬਾਅਦ ਝਟ ਹੀ ਉਸ ਦਾ ਬੁਖ਼ਾਰ ਉਤਰ ਗਿਆ ਸੀ।

ਉਹਦੀ ਹੋਸ਼ ਦੇ ਪਰਦੇ ਪਿੱਛੇ ਬੇਹੋਸ਼ੀ ਕੰਮ ਕਰ ਗਈ। ਉਸਨੂੰ ਇਹ ਘਰ, ਇਸ ਦੀਆਂ ਕੰਧਾਂ ਤੇ ਹਰ ਇਕ ਸਾਮਾਨ ਪੇਕੇ ਘਰ ਵਰਗਾ ਹੀ ਮਾਲੂਮ ਹੋਣ ਲਗਾ। ਮਾਨੋਂ ਉਹ ਉਥੇ ਅੱਠਾਂ ਵਰ੍ਹਿਆਂ ਦੀ ਉਮਰ ਵਿਚ ਹੈ ਤੇ ਉਸਦੀ ਮਾਂ ਪ੍ਰਤੱਖ ਉਸਦੀ ਸਰ੍ਹਾਂਦੀ ਬੈਠੀ ਮਮਤਾ ਭਰੀ ਨਿਗਾਹ ਨਾਲ ਉਸ ਵਲ ਤੱਕ ਰਹੀ ਹੈ। ਮਾਂ ਦਾ ਕੁਝ ਚਿਰ ਤੋਂ ਭੁਲ ਚੁੱਕਾ ਮੋਹ ਉਸਦੇ ਦਿਲ ਵਿਚ ਸਜਰਾ ਹੋ ਆਇਆ ਤੇ ਉਹ ਸਾਰੇ ਦੁਖ ਦਰਦ ਭੁਲ ਕੇ ਸਿਰ ਤੋਂ ਪੈਰਾਂ ਤਕ ਮਾਂ ਦੇ ਪਿਆਰ ਵਿਚ ਗਦਗਦ ਹੋ ਉਠੀ।

ਉਸ ਨੇ ਪਿਆਂ ਪਿਆਂ ਹੀ ਸਿਰ ਪਿਛਾਂਹ ਕਰਕੇ ਸਰ੍ਹਾਂਦੀ ਵਾਲੀ ਤੀਵੀਂ ਵਲ ਤੱਕਿਆ, ਫਿਰ ਦੋਵੇਂ ਬਾਹਾਂ ਪਿਛਾਂਹ ਕਰ ਕੇ ਗਲੇਡੂ ਭਰ ਕੇ ਬੋਲੀ– "ਮਾਂ! ਤੂੰ ਮੈਨੂੰ ਛਡ ਕੇ ਕਿਥੇ ਚਲੀ ਗਈ ਸੈਂ ? ਮੈਨੂੰ ਲੈ ਲੈ ! ਮਾਂ ਤੂੰ ਤੇ ਮਰ ਗਈ ਸੈ ! ਲੋਕੀਂ ਕਹਿੰਦੇ ਸਨ ਮਰ ਗਈ ਏ (ਕੁਝ ਸੋਚ ਕੇ) ਆਹੋ, ਮੈਂ ਆਪ ਬਾਪੂ ਹੋਰਾਂ ਨੂੰ ਤੈਨੂੰ ਲਾਂਬੂ ਲਾਂਦਿਆਂ ਵੇਖਿਆ ਸੀ। ਤੂੰ ਮੈਨੂੰ ਵੀ........." ਇਥੇ ਆ ਕੇ ਮਾਤ੍ਰੀ ਮੋਹ ਨੇ ਉਸ ਦਾ ਗਲਾ ਦਬਾ ਲਿਆ ਤੇ ਉਹ ਹਿਚਕੀਆਂ ਲੈਣ ਲਗ ਪਈ।

ਸਰ੍ਹਾਂਦੀ ਬੈਠੀ ਤੀਵੀਂ ਤੋਂ ਸਹਾਰਾ ਨਾ ਹੋ ਸਕਿਆ। ਉਸਨੇ ਰੋਗਣ ਨੂੰ ਚੁਕ ਕੇ ਝੋਲੀ ਵਿਚ ਬਿਠਾ ਲਿਆ ਤੇ ਉਸ ਨੂੰ ਸੀਨੇ ਨਾਲ ਲਾ ਕੇ ਬੋਲੀ-"ਮੇਰੀ ਬੱਚੀ ! ਮੈਂ ਹਮੇਸ਼ਾ ਵਾਸਤੇ ਤੇਰੇ ਕੋਲ ਰਹਾਂਗੀ, ਹੁਣ ਕਦੇ ਤੈਥੋਂ ਵੱਖ ਨਹੀਂ ਹੋਵਾਂਗੀ। ਖ਼ੁਦਾ................ ਪਰਮੇਸ਼ਵਰ ਕਰੇ ਤੂੰ ਰਾਜ਼ੀ ਹੋ ਜਾਵੇਂ।"

ਰੋਗਣ ਹੁਣ ਪੂਰੀ ਤਰ੍ਹਾਂ ਚਿਤੰਨ ਹੋ ਗਈ ਸੀ। ਇਸ ਦੇ ਨਾਲ ਉਸਨੇ ਡਿੱਠਾ ਕਿ ਘਰ ਦੀ ਹਰ ਇਕ ਚੀਜ਼ ਦਾ ਤੇ ਫਿਰ ਉਸ ਜ਼ਨਾਨੀ ਦਾ-ਜਿਸ ਨੂੰ ਉਹ ਮਾਂ ਸਮਝ ਰਹੀ ਸੀ-ਹੁਲੀਆ ਬਦਲਕੇ ਹੋਰ ਦਾ ਹੋਰ ਹੋ ਗਿਆ। ਉਸ ਨੂੰ ਪਤਾ ਲਗਾ ਕਿ ਜਿਸ ਘਰ ਨੂੰ ਉਹ ਮਾਂ ਦਾ ਘਰ ਸਮਝ ਰਹੀ ਸੀ, ਉਹ ਅਸਲ ਵਿਚ ਕਿਸੇ ਮੁਸਲਮਾਨ ਦਾ ਘਰ ਸੀ। ਆਪਣੇ ਅਰਲ ਬਰਲ ਬੋਲਣ ਤੇ ਉਹ ਸ਼ਰਮਿੰਦੀ ਹੋਈ, ਤੇ ਹੈਰਾਨ ਹੋ ਕੇ ਬੋਲੀ-"ਮੈਂ ਕਿੱਥੇ ਆਂ ? " ਤੇ ਸੰਘ ਸੁਕ ਜਾਣ ਕਰਕੇ ਉਸ ਪਾਣੀ ਮੰਗਿਆ।

ਬੁੱਢੀ ਨੇ ਉਸ ਨੂੰ ਹੌਲੀ ਜਿਹੇ ਮੰਜੇ ਤੇ ਲਿਟਾ ਦਿਤਾ ਤੇ ਆਪ "ਲੈ ਬੱਚੀ, ਮੈਂ ਲਿਆਈ ਪਾਣੀ" ਕਹਿ ਕੇ ਕਮਰਿਉਂ ਬਾਹਰ ਚਲੀ ਗਈ।

ਰੋਗਣ ਹੁਣ ਹੋਸ਼ ਵਿਚ ਆ ਚੁਕੀ ਸੀ। ਉਹ ਸੋਚਣ ਲੱਗੀ, ਇਹ ਤਾਂ ਮੁਸਲਮਾਨੀ ਹੈ, ਮੈਂ ਇਸ ਦੇ ਹੱਥ ਦਾ ਪਾਣੀ ਕੀਕਣ ਪੀ ਸਕਦੀ ਹਾਂ। ਮੈਂ ਕਦੇ ਨਹੀਂ ਪੀਆਂਗੀ।

ਇੰਨੇ ਨੂੰ ਬੁੱਢੀ ਅੰਦਰ ਆਈ ਤੇ ਉਸ ਨਾਲ ਇਕ ਹਿੰਦੂ ਮੁੰਡਾ ਸੀ, ਜਿਸਦੇ ਹੱਥ ਵਿਚ ਪਾਣੀ ਦਾ ਗਿਲਾਸ ਸੀ।



ਪਾਣੀ ਪੀ ਕੇ ਉਸ ਦੀ ਚਿਤੰਨਤਾ ਪੂਰੀ ਤਰ੍ਹਾਂ ਸਜੀਵ ਹੋ ਗਈ ਤੇ ਉਸ ਨੇ ਫੇਰ ਪੁਛਿਆ-"ਮੈਂ ਇਥੇ ਕੀਕਣ ਆ ਗਈ, ਮੈਂ ਤੇ.............."

ਵਿਚੋਂ ਹੀ ਬੁੱਢੀ ਨੇ ਕਿਹਾ-"ਬੀਬੀ ਧੀ ! ਮੈਂ ਦਸਨੀ ਆਂ, ਪਰ ਤੂੰ ਦਿਲ ਵਿਚ ਕੋਈ ਫ਼ਿਕਰ ਨਾ ਕਰ। ਇਸ ਘਰ ਨੂੰ ਆਪਣਾ ਹੀ ਸਮਝ। ਅਸੀਂ ਭਾਵੇਂ ਮੁਸਲਮਾਨ ਹਾਂ, ਪਰ ਤੇਰੇ ਧਰਮ ਨੂੰ ਕੋਈ ਜ਼ੋਫ਼ ਨਹੀਂ ਪਹੁੰਚੇਗਾ।"

ਬੁੱਢੀ ਨੇ ਦਸਿਆ, "ਮੈਂ ਤੇ ਮੇਰਾ ਲੜਕਾ, ਅਸੀਂ ਅਜ ਹੀ ਅੰਬਾਲਿਉਂ ਆ ਰਹੇ ਸਾਂ। ਮੇਰਾ ਵੱਡਾ ਲੜਕਾ ਉਥੇ ਠੇਕੇਦਾਰੀ ਦਾ ਕੰਮ ਕਰਦਾ ਹੈ। ਸਵੇਰੇ ਚਾਰ ਵਜੇ ਅਸੀਂ ਗੱਡੀਉਂ ਉਤਰੇ, ਤੇ ਟਾਂਗਾ ਕਿਰਾਏ ਤੇ ਕਰਕੇ ਅਜੇ ਡੇਢ ਕੁ ਮੀਲ ਹੀ ਆਏ ਹੋਵਾਂਗੇ ਕਿ ਰਿਹਾਣਾ-ਵਾਲੇ ਪਿੰਡੋਂ ਬਾਹਰ ਤੈਨੂੰ ਬੇਹੋਸ਼ ਪਈ ਨੂੰ ਸਾਡੇ ਕੋਚਵਾਨ ਨੇ ਡਿੱਠਾ। ਪਹਿਲਾਂ ਤਾਂ ਅਸੀਂ ਤੈਨੂੰ ਮੁਰਦਾ ਹੀ ਸਮਝਿਆ, ਪਰ ਮੇਰਾ ਲੜਕਾ ਡਾਕਟਰੀ ਦਾ ਥੋੜ੍ਹਾ ਬਹੁਤ ਇਲਮ ਰਖਦਾ ਸੀ। ਉਸ ਨੇ ਦੇਖ-ਚਾਖ ਕੇ ਕਿਹਾ-ਅੰਮਾ ! ਇਸ ਦੇ ਸੀਨੇ ਨੂੰ ਹੱਥ ਲਾ ਕੇ ਇਸ ਦੇ ਦਿਲ ਦੀ ਧੜਕਨ ਵੇਖੋ। ਮੈਂ ਜਦ ਹੱਥ ਲਾਇਆ ਤਾਂ ਮੈਨੂੰ ਨਿੰਮ੍ਹੀ ਨਿੰਮ੍ਹੀ ਧੜਕਣ ਮਾਲੂਮ ਹੋਈ। ਮੈਨੂੰ ਮੁੰਡਾ ਕਹਿਣ ਲੱਗਾ, ਚਲ ਅੰਮਾ, ਇਸ ਨੂੰ ਪਿੰਡ ਵਾਲਿਆਂ ਦੇ ਹਵਾਲੇ ਕਰ ਆਵੀਏ। ਨਾ ਜਾਣੀਏ ਬਿਗਾਨੀ ਧੀ ਏਦਾਂ ਹੀ ਮਰ ਜਾਵੇ। ਅਸਾਂ ਏਧਰ ਉਧਰ ਬਥੇਰਾ ਵੇਖਿਆ, ਪਰ ਕਿਤੇ ਕੋਈ ਬੰਦਾ ਸਾਡੀ ਨਜ਼ਰੀਂ ਨਾ ਪਿਆ। ਮੀਂਹ ਉਸ ਵੇਲੇ ਥੋੜ੍ਹਾ ਥੋੜ੍ਹਾ ਵਰ੍ਹ ਰਿਹਾ ਸੀ। ਸਾਡੀ ਸਲਾਹ ਸੀ ਕੋਈ ਆਦਮੀ ਮਿਲ ਪਵੇ ਤਾਂ ਉਸ ਨੂੰ ਤੇਰੀ ਸੌਂਪਣਾ ਕਰ ਜਾਈਏ। ਫਿਰ ਸੋਚਿਆ ਚਲੋ ਪਿੰਡ ਵਿਚ ਖ਼ਬਰ ਕਰ ਆਵੀਏ, ਪਰ ਖਿਆਲ ਆਇਆ ਕਿ ਇਸ ਕਹਿਰਾਂ ਦੀ ਸਰਦੀ ਵਿਚ ਖ਼ਬਰੇ ਕੋਈ ਘਰੋਂ ਨਿਕਲੇ ਕਿ ਨਾ, ਤੇ ਫਿਰ ਇਹੋ ਜਿਹੇ ਮੌਕੇ ਲੋਕੀਂ ਪੁਲਿਸ ਦੇ ਡਰ ਕਰ ਕੇ ਵੀ ਅਗਾਂਹ ਨਹੀਂ ਹੁੰਦੇ। ਨਾਲੇ ਤੇਰੀ ਹਾਲਤ ਵੀ ਖ਼ਰਾਬ ਸੀ। ਅਖ਼ੀਰ ਮੁੰਡੇ ਦੀ ਸਲਾਹ ਨਾਲ ਮੈਂ ਤੈਨੂੰ ਚੁਕ ਕੇ ਟਾਂਗੇ ਵਿਚ ਪਾ ਲਿਆ ਤੇ ਘਰ ਲੈ ਆਂਦਾ। ਘਰ ਆ ਕੇ ਪਹਿਲਾਂ ਡਾਕਟਰ ਨੂੰ ਬੁਲਾ ਭੇਜਿਆ, ਤੇਰੇ ਗਿੱਲੇ ਕਪੜੇ ਬਦਲਾਏ। ਅੱਗ ਦਾ ਸੇਕ ਦਿੱਤਾ। ਇੰਨੇ ਨੂੰ ਡਾਕਟਰ ਵੀ ਆ ਗਿਆ। ਭਲਾ ਹੋਵੇ ਸੂ, ਵਿਚਾਰਾ ਬਰਾਬਰ ਦੋ ਘੰਟੇ ਤੇਰੀ ਸਰ੍ਹਾਂਦੀ ਬੈਠਾ ਦਵ-ਦਾਰੂ ਕਰਦਾ ਰਿਹਾ। ਤੇਰੇ ਸਿਰ ਦੇ ਪਿਛਲੇ ਹਿੱਸੇ ਤੇ ਜ਼ਖਮ ਸੀ ਤੇ

ਲਹੂ ਵਿਚ ਤੇਰੇ ਸਾਰੇ ਵਾਲ ਡੁੱਬੇ ਪਏ ਸਨ। ਉਸ ਨੇ ਜ਼ਖ਼ਮ ਸਿਊਂ ਕੇ ਮਲ੍ਹਮ ਪੱਟੀ ਕੀਤੀ। ਇਸ ਤੋਂ ਬਾਅਦ ਗ਼ਫ਼ੂਰ ਮੈਨੂੰ ਕਈ ਤਾਕੀਦਾਂ ਕਰ ਕੇ ਕਿਤੇ ਵਾਂਢੇ ਚਲਾ ਗਿਆ। ਤੂੰ ਸਾਰੀ ਦਿਹਾੜੀ ਬੇਹੋਸ਼ ਰਹੀ ਤੇ ਹੁਣ ਕਿਤੇ ਖ਼ੁਦਾ ਦੇ ਫ਼ਜ਼ਲ ਨਾਲ ਤੈਨੂੰ ਹੋਸ਼ ਆਈ।"

ਕੁਝ ਚਿਰ ਠਹਿਰ ਕੇ ਬੁੱਢੀ ਨੇ ਫਿਰ ਕਿਹਾ, "ਬੱਚੀ, ਹੁਣ ਤੂੰ ਆਪਣੀ ਹੱਡ-ਬੀਤੀ ਸੁਣਾ, ਜੋ ਤੈਨੂੰ ਕਿਸਮਤ ਨੇ ਇਹ ਦਿਨ ਕੀਕਣ ਵਿਖਾਇਆ ਤੇ ਕਿਸ ਜ਼ਾਲਮ ਨੇ ਤੇਰੀ ਇਹ ਹਾਲਤ ਕੀਤੀ। ਨਾਲੇ ਪਹਿਲਾਂ ਇਹ ਦਸ, ਤੇਰਾ ਨਾਂ ਕੀ ਏ-ਮੈਂ ਤੈਨੂੰ ਕੀ ਕਹਿ ਕੇ ਸੱਦਾਂ ?"

ਰੋਗਣ ਪਈ ਪਈ ਉਸ ਦੀਆਂ ਗੱਲਾਂ ਸੁਣ ਰਹੀ ਸੀ ਤੇ ਉਸ ਦੇ ਚਿਹਰੇ ਤੇ ਕਈ ਉਤਾਰ-ਚੜ੍ਹਾਉ ਪ੍ਰਗਟ ਹੋ ਰਹੇ ਸਨ। ਕਦੇ ਕ੍ਰੋਧ ਨਾਲ ਤਿਲਮਿਲਾ ਉਠਦੀ, ਕਦੇ ਘ੍ਰਿਣਾ ਤੇ ਈਰਖਾ ਨਾਲ ਉਸ ਦੇ ਮੱਥੇ ਤੇ ਵੱਟ ਪੈ ਜਾਂਦੇ ਤੇ ਕਦੇ ਇਸ ਮਾਈ ਦੇ ਅਹਿਸਾਨਾਂ ਦਾ ਖ਼ਿਆਲ ਕਰਕੇ ਉਸ ਦੀਆਂ ਅੱਖਾਂ ਅਹਿਸਾਨ-ਸੂਚਕ ਪਿਆਰ ਵਿਚ ਚਮਕ ਉਠਦੀਆਂ ਸਨ।

ਬੁੱਢੀ ਦੀ ਗੱਲ ਦਾ ਉਸਨੇ ਕੋਈ ਉੱਤਰ ਨਾ ਦਿੱਤਾ। ਬੁੱਢੀ ਨੇ ਫਿਰ ਪੁੱਛਿਆ-"ਬੱਚੀ ! ਫਿਕਰ ਨਾ ਕਰ। ਮੁਸੀਬਤ ਚੰਗਿਆਂ ਚੰਗਿਆਂ ਤੇ ਆਇਆ ਕਰਦੀ ਹੈ। ਕਿਸਮਤ ਅੱਗੇ ਕਿਸੇ ਦਾ ਜ਼ੋਰ ਨਹੀਂ। ਹਾਂ ਸਚ ਮੈਂ ਪੁੱਛਿਆ ਸੀ ਤੇਰਾ ਨਾਂ ਕੀ ਏ ?"

ਉਸਨੇ ਪੱਲੇ ਨਾਲ ਅੱਖਾਂ ਪੂੰਝਦਿਆਂ ਉੱਤਰ ਦਿੱਤਾ-"ਗੁਰਦੇਈ।"

ਬੁੱਢੀ ਨੇ ਫਿਰ ਕਿਹਾ-"ਹੱਛਾ ਬੀਬੀ ਗੁਰਦਈਏ ! ਪੁੱਤਰ, ਹੁਣ ਤੂੰ ਆਪਣਾ ਹਾਲ ਸੁਣਾ, ਤੇ ਨਾਲੇ ਘਰ ਦਾ ਥਹੁ ਪਤਾ ਦੱਸ। ਗ਼ਫ਼ੂਰ ਬੜਾ ਕਾਹਲਾ ਪਿਆ ਹੋਇਆ ਏ। ਉਹ ਕਹਿੰਦਾ ਏ ਛੇਤੀ ਛੇਤੀ ਇਸ ਦਾ ਪਤਾ ਠਿਕਾਣਾ ਮਾਲੂਮ ਹੋ ਜਾਵੇ ਤਾਂ ਇਸ ਨੂੰ ਜਾ ਕੇ ਪਹੁੰਚਾ ਆਈਏ। ਬੱਚੀ ! ਜ਼ਮਾਨਾ ਬੁਰਾ ਚੰਦਰਾ ਹੋਇਆ। ਹਸਾਏ ਦਾ ਨਾਂ ਨਹੀਂ ਹੁੰਦਾ ਤੇ ਰੁਆਏ ਦਾ ਝਟ ਹੋ ਜਾਂਦਾ ਏ।"

ਗੁਰਦੇਈ ਨੇ ਇਕ ਠੰਢਾ ਸਾਹ ਭਰਿਆ ਤੇ ਫਿਰ ਬੋਲੀ - "ਮਾਈ ਜੀ ! ਤੁਸਾਂ ਮੇਰੇ ਉਤੇ ਬੜਾ ਹਸਾਨ ਚਾੜ੍ਹਿਆ ਏ, ਪਰ ਜੇ ਮੇਰੇ ਉੱਤੇ ਇਹ ਭਲਿਆਈ ਨਾ ਕਰਦੇ ਤਾਂ ਬੜਾ ਚੰਗਾ ਹੁੰਦਾ। ਮੈਂ ਸਾਰੇ ਦੁੱਖਾਂ ਤੋਂ ਛੁੱਟ



ਜਾਂਦੀ। ਪਰ ਨਿਕਰਮਣ ਬੰਦਿਆਂ ਤੋਂ ਮੌਤ ਨੂੰ ਵੀ ਡਰ ਆਉਂਦਾ ਏ। ਅਜੇ ਖ਼ਵਰੇ ਮੇਰੇ ਕਰਮਾਂ 'ਚ ਕੀ ਕੀ ਤਸੀਹੇ ਲਿਖੇ ਨੇ।" ਕਹਿੰਦਿਆਂ ਕਹਿੰਦਿਆਂ ਅੱਥਰੂਆਂ ਨਾਲ ਉਸਦਾ ਚਿਹਰਾ ਭਿੱਜ ਗਿਆ।

ਇਸ ਬਿਪਤਾ ਮਾਰੀ ਦੀਆਂ ਗੱਲਾਂ ਸੁਣ ਕੇ ਬੁੱਢੀ ਦਾ ਕਲੇਜਾ ਪਾਟਦਾ ਜਾਂਦਾ ਸੀ। ਉਸ ਦੇ ਸਿਰ ਨੂੰ ਬਾਹਾਂ ਵਿਚ ਲੈ ਕੇ ਦਿਲਬਰੀਆਂ ਦੇਣ ਲੱਗੀ। ਦਿਲ ਦਾ ਗੁਬਾਰ ਨਿਕਲ ਜਾਣ ਕਰਕੇ ਜਦ ਗੁਰਦੇਈ ਦਾ ਜੀਅ ਕੁਝ ਹੌਲਾ ਹੋਇਆ, ਤਾਂ ਉਹ ਫਿਰ ਬੋਲੀ-"ਮੇਰਾ ਪੇਕਾ ਪਿੰਡ ਵੈਰੋਵਾਲ ਏ। ਮੈਂ ਦਸਾਂ ਵਰ੍ਹਿਆਂ ਦੀ ਸਾਂ ਜਦ ਮੇਰੀ ਮਾਂ ਮਰ ਗਈ ਸੀ। ਹੋਰ ਮੇਰਾ ਕੋਈ ਭੈਣ ਭਰਾ ਨਹੀਂ ਸੀ। ਇਕ ਬਾਪੂ ਦਾ ਦਮ ਸੀ। ਪਰ ਉਹ ਵੀ ਨਾ ਹੋਇਆਂ ਵਰਗਾ। ਭੈੜੀਆਂ ਸੁਹਬਤਾਂ ਵਿਚ ਪੈ ਕੇ ਉਹ ਕਾਸੇ ਜੋਗਾ ਨਹੀਂ ਰਿਹਾ ਸੀ ! ਜਿੰਨਾ ਚਿਰ ਮਾਂ ਜਿਉਂਦੀ ਰਹੀ ਘਰ ਵਿਚ ਅੱਠੇ ਪਹਿਰ ਪਿਟ-ਪਟਾਕਾ ਪਿਆ ਰਹਿੰਦਾ ਸੀ। ਜੇ ਉਹ ਸ਼ਰਾਬ ਪੀਣੋਂ ਮਨ੍ਹਾ ਕਰਦੀ ਸੀ, ਤਾਂ ਬਾਪੂ ਉਸ ਨੂੰ ਛਜ ਵਿਚ ਪਾ ਕੇ ਛੱਟਣ ਲੱਗ ਪੈਂਦਾ ਸੀ। ਵਿਚਾਰੀ ਇਨ੍ਹਾਂ ਦੁੱਖਾਂ ਤੋਂ ਸੜਦੀ ਭੁਜਦੀ ਜਹਾਨੋਂ ਟੁਰ ਗਈ।

"ਉਸਦੇ ਮਰਨ ਦੀ ਢਿੱਲ ਸੀ ਕਿ ਬਾਪੂ ਦੀਆਂ ਖੁਲ੍ਹੀਆਂ ਵਾਗਾਂ ਹੋ ਗਈਆਂ। ਦਿਨੇ ਰਾਤ ਸ਼ਰਾਬ ਦਾ ਦੌਰ ਚਲਦਾ ਰਹਿੰਦਾ ਸੀ। ਉਸ ਦੇ ਯਾਰਾਂ ਦੋਸਤਾਂ ਦੀ ਜਿੰਨਾ ਚਿਰ ਤਾਂ ਦਾਹੜ ਗਰਮ ਹੁੰਦੀ ਰਹੀ, ਉਹ ਪਰਛਾਵੇਂ ਵਾਂਗ ਉਸ ਦਾ ਪਿਛਾ ਹੀ ਨਹੀਂ ਸਨ ਛਡਦੇ, ਪਰ ਜਦ ਸਭ ਕੁਝ ਖਾ ਗੁਆ ਕੇ ਬਾਪੂ ਧੂੰਏਂ ਦਾ ਮਲੰਗ ਹੋ ਗਿਆ, ਤਾਂ ਸਾਰੇ ਪੱਤਰਾ ਵਾਚ ਗਏ।

"ਇਧਰੋਂ ਮੈਂ ਉਸ ਦੇ ਬੂਹੇ ਤੇ ਹਾਥੀ ਬਣ ਕੇ ਝੂਲ ਰਹੀ ਸਾਂ, ਪਰ ਉਸ ਨੂੰ ਕੋਈ ਚੜ੍ਹੇ ਲੱਥੇ ਦੀ ਨਹੀਂ ਸੀ। ਮੈਨੂੰ ਪੰਦ੍ਹਰਵਾਂ ਵਰ੍ਹਾ ਚੜ੍ਹ ਪਿਆ ਸੀ।"

ਬੁੱਢੀ ਬੋਲੀ - " ਤੇ ਏਨੀ ਉਮਰ ਤਕ ਤੈਨੂੰ ਕਿਤੇ ਮੰਗਿਆ ਕਿਉਂ ਨਾ?"

"ਮੰਗਣੀ ਤਾਂ ਮੇਰੀ ਮਾਂ ਕਰ ਗਈ ਸੀ, ਪਰ ਬਾਪੂ ਨੇ ਉਥੋਂ ਛੁੜਾ ਲਈ ਸੀ।"

"ਕਿਉਂ ?"

"ਕੀ ਦਸਾਂ ! ਜਿੰਨੇ ਮੂੰਹ ਉਨੀਆਂ ਗੱਲਾਂ। ਮਾਂ ਦੇ ਜਿਊਂਦਿਆਂ ਤਾਂ ਕਦੇ ਕੋਈ ਗੱਲ ਨਹੀਂ ਸੀ ਨਿਕਲੀ, ਪਰ ਉਸ ਦੇ ਅੱਖਾਂ ਮੀਟਣ ਦੀ ਢਿੱਲ ਸੀ, ਕਿ ਤਰ੍ਹਾਂ ਤਰ੍ਹਾਂ ਦੀਆਂ ਹਵਾਈਆਂ ਉਡਣ ਲਗ ਪਈਆਂ। ਕੋਈ ਕਹਿੰਦਾ ਸੀ, ਮੁੰਡੇ ਵਾਲਿਆਂ ਨੇ ਕੁੜੀ ਅਨਪੜ੍ਹ ਜਾਣ ਕੇ ਮੰਗ ਛਡ ਦਿਤੀ ਹੈ, ਕੋਈ ਕਹਿੰਦਾ ਬਾਪੂ ਨੇ ਉਹਨਾਂ ਤੋਂ ਕੁਝ ਰੁਪਿਆ ਮੰਗਿਆ ਸੀ।"

ਬੁੱਢੀ ਬੋਲੀ-"ਪਰ ਪੁੱਤ ; ਤੈਨੂੰ ਉਹਨਾਂ ਪੜ੍ਹਾਇਆ ਕਿਉਂ ਨਾ। ਤੁਹਾਡੇ ਹਿੰਦੂਆਂ ਵਿਚ ਤਾਂ ਮੁੰਡੇ ਕੁੜੀਆਂ ਨੂੰ ਜੰਮਦੇ ਹੀ ਸਕੂਲ ਭੇਜ ਦੇਂਦੇ ਨੇ ?"

"ਪਰ ਮੇਰਾ ਪਿਉ ਉਹਨਾਂ ਲੋਕਾਂ ਵਿਚੋਂ ਨਹੀਂ ਸੀ। ਮੈਂ ਪੜ੍ਹਨਾ ਚਾਹੁੰਦੀ ਸਾਂ, ਪਰ ਉਹਨੇ ਇਕੋ ਨੰਨਾ ਫੜ ਛਡਿਆ ਸੀ। ਉਹ ਕਹਿੰਦਾ ਸੀ, ਕੁੜੀਆਂ ਪੜ੍ਹ ਕੇ ਵਿਗੜ ਜਾਂਦੀਆਂ ਨੇ। ਨਾਲੇ ਕਹਿੰਦਾ ਹੁੰਦਾ ਸੀ-ਜਦ ਸਾਡੀਆਂ ਸੱਤਾਂ ਪੀੜ੍ਹੀਆਂ ਵਿਚ ਕੋਈ ਪੜ੍ਹਿਆ ਹੋਇਆ ਨਹੀਂ ਤਾਂ ਅਸੀ ਕਿਉਂ ਆਪਣੀ ਪਿਤਾ-ਪੁਰਖੀ ਨੂੰ ਲਾਜ ਲਵਾਈਏ।"

"ਹੱਛਾ ਫੇਰ ?"

"ਫੇਰ ਕੀ, ਪਹਿਲਾ ਸਾਕ ਛੁਟ ਗਿਆ, ਬਾਪੂ ਦੀ ਉਹੀ ਪੁਰਾਣੀ ਚੰਡਾਲ ਚੌਕੜੀ ਫੇਰ ਕੁਝ ਦਿਨਾਂ ਤੋਂ ਉਸ ਦੇ ਅੱਗੇ ਪਿਛੇ ਫਿਰਨ ਲਗੀ ਤੇ ਕੋਲੋ ਟਕੇ ਖਰਚ ਕੇ ਉਸ ਨੂੰ ਸ਼ਰਾਬ ਪਿਆਣ ਲਗੀ।"

"ਇਹਦਾ ਕੀ ਮਤਲਬ ?"

"ਇਹਦਾ ਮਤਲਬ ਇਹ ਹੈ ਕਿ ਉਹ ਬਾਪੂ ਨੂੰ ਕਹਿ ਸੁਣ ਕੇ ਮੇਰਾ ਸਾਕ ਇਕ ਅਜਿਹੀ ਥਾਂ ਕਰਾਉਣਾ ਚਾਹੁੰਦੇ ਸਨ, ਜਿਥੇ ਬਾਪੂ ਮੰਨਦਾ ਨਹੀਂ ਸੀ। ਪਰ ਨਸੀਬ ਨਾਲ ਕਿਸੇ ਦਾ ਕੀ ਜ਼ੋਰ। ਉਹਨਾਂ ਨੇ ਬਾਪੂ ਨੂੰ ਰਾਜ਼ੀ ਕਰ ਹੀ ਲਿਆ, ਤੇ ਮੇਰੇ ਬਦਲੇ ਬਾਪੂ ਨੇ ਹਜ਼ਾਰ ਹਜ਼ਾਰ ਦੀਆਂ ਦੋ ਥੈਲੀਆਂ ਮੇਰੇ ਸਹੁਰਿਆਂ ਤੋਂ ਗਿਣਾ ਲਈਆਂ।

"ਕੁਝ ਦਿਨ ਪਾ ਕੇ ਵਿਆਹ ਹੋ ਗਿਆ। ਮੇਰੇ ਦੁਖਾਂ ਦੀ ਕਹਾਣੀ ਇਥੋਂ ਈ ਸ਼ੁਰੂ ਹੁੰਦੀ ਏ। ਮੈਂ ਸਹੁਰੀਂ ਆਈ। ਉਹਨਾਂ (ਪਤੀ) ਦੀ ਉਮਰ ਮੇਰੇ ਬਾਪੂ ਨਾਲੋਂ ਵੀ ਵੱਡੀ ਸੀ। ਅਜੇ ਪਿਛਲੇ ਸਾਲ ਹੀ ਉਹਨਾਂ ਦੇ ਪੋਤਰੇ ਦਾ ਮੁੰਡਨ ਸੰਸਕਾਰ ਹੋਇਆ ਸੀ। ਖੰਘ ਤੇ ਦਮੇ ਨੇ ਉਹਨਾਂ ਦੀ ਸਿਹਤ



ਵਿਗਾੜ ਦਿਤੀ ਸੀ। ਘਰ ਵਿਚ ਨੂੰਹ ਸੀ, ਪੁੱਤਰ ਸਨ, ਤੇ ਪੋਤਰੇ ਪੋਤਰੀਆਂ ਸਨ। ਦੌਲਤ ਦਾ ਕੋਈ ਪਾਰਾਵਾਰ ਨਹੀਂ ਸੀ। ਸ਼ਾਹ ਗੁਮਾਸ਼ਤੀ ਵਿਚੋਂ ਉਹਨਾਂ ਬਥੇਰਾ ਰੁਪਿਆ ਕਮਾਇਆ ਸੀ।"

ਬੁੱਢੀ ਬੋਲੀ-"ਪਰ ਬੀਬੀ ! ਬਾਪੂ ਤੇਰੇ ਨੇ ਤਾਂ ਭਲਾ ਕੀਤੀ ਸਹੀ, ਪਰ ਤੁਹਾਡੀ ਜਾਤ ਬਰਾਦਰੀ ਵਾਲਿਆਂ ਨੇ ਵੀ ਇਹ ਨਾ ਪੁੱਛਿਆ ਕਿ ਉਹ ਕਿਉਂ ਊਠ ਦੇ ਗਲ ਟੱਲੀ ਬੰਨ੍ਹ ਰਿਹਾ ਏ ? ਫਿਰ ਧੀ ਦੇ ਟਕੇ ਵੱਟ ਕੇ, ਤੇ ਉਹ ਵੀ ਇਕ ਥਾਉਂ ਛੁਡਾ ਕੇ ? ਉਹਨਾਂ ਕੋਈ ਹੀਲ ਹੁੱਜਤ ਨਾ ਕੀਤੀ ?"

"ਮਾਂ ਜੀ, ਬਿਰਾਦਰੀ ਦੀ ਕੀ ਗਲ ਕਰਦੇ ਓ। ਬਰਾਦਰੀ ਨੇ ਹੀ ਤਾਂ ਇਹ ਸਾਰਾ ਚੰਨ ਚੜ੍ਹਾਇਆ। ਜਿਸ ਚੰਡਾਲ ਚੌਕੜੀ ਨਾਲ ਬਾਪੂ ਦੇ ਮੂੰਹ ਦੀ ਗਰਾਹੀ ਸਾਂਝੀ ਸੀ, ਉਹੀ ਤਾਂ ਬਰਾਦਰੀ ਦੇ ਮੋਹਰੀ ਸਨ। ਇਸ ਬਰਾਦਰੀ ਦੇ ਚੱਟੇ ਤਾਂ ਕਦੇ ਹਰੇ ਹੀ ਨਹੀਂ ਹੋਏ। ਮਾਂ ਜੀ, ਇਹ ਬੜੇ ਲੰਮੇ ਕਿੱਸੇ ਨੇ। ਇਕ ਇਕ ਗੱਲ ਬਰਾਦਰੀ ਦੀ ਖੋਲ੍ਹ ਕੇ ਸੁਣਾਵਾਂ, ਤਾਂ ਪਹਿਰਾਂ ਵਿਚ ਨਾ ਮੁੱਕੇ। ਜੇ ਜਾਤ ਬਰਾਦਰੀ ਵਾਲੇ ਮੇਰੀਆਂ ਬੇੜੀਆਂ ਵਿਚ ਵਟੇ ਨਾ ਪਾਂਦੇ ਤਾਂ ਅੱਜ ਮੈਂ ਇਸ ਹਾਲ ਨੂੰ ਈ ਕਿਉਂ ਪਹੁੰਚਦੀ।"

ਧਰਤੀ ਤੇ ਹੱਥ ਲਾ ਕੇ ਫੇਰ ਕੰਨਾਂ ਨੂੰ ਛੁੰਹਦੀ ਹੋਈ ਬੁੱਢੀ ਬੋਲੀ-"ਤੋਬਾ! ਹੱਛਾ ਬੱਚੀ, ਫੇਰ ਕੀ ਹੋਇਆ ?"

"ਫੇਰ ਉਹੀ ਹੋਇਆ, ਜਿਸ ਦੀ ਉਮੀਦ ਸੀ। ਵਿਆਹ ਦੀ ਪਹਿਲੀ ਵਰ੍ਹੇ ਗੰਢ ਵੀ ਅਜੇ ਨਹੀਂ ਸੀ ਹੋਈ, ਕਿ ਸਾਰੀ ਖੇਡ ਉੱਜੜ ਗਈ। ਉਹਨਾਂ ਨੂੰ ਮਹੀਨੇ ਦੂਜੇ ਮਹੀਨੇ ਦਮੇਂ ਦਾ ਦੌਰਾ ਪੈਂਦਾ ਸ ਛੇਕੜਲਾ ਦੌਰਾ ਐਸਾ ਪਿਆ ਕਿ ਅੱਠਾਂ ਪਹਿਰਾਂ ਵਿਚ ਲੈ ਗਿਆ। ਮੈਂ ਕਰਮਾਂ ਨੂੰ ਰੋਂਦੀ ਰਹਿ ਗਈ।

"ਬਦ-ਨਸੀਬੀ ਜੇ ਇੱਥੇ ਈ ਮੇਰਾ ਪਿੱਛਾ ਛੱਡ ਦੇਂਦੀ-ਮੈਨੂੰ ਇਸੇ ਹਾਲਤ ਵਿਚ ਪਈ ਰਹਿਣ ਦੇਂਦੀ ਤਾਂ ਵੀ ਮੈਂ ਹੋਰ ਦੁਖਿਆਰੀਆਂ ਵਾਂਗ ਆਪਣਾ ਰੰਡੇਪਾ ਕੱਟ ਲੈਂਦੀ, ਪਰ ਅਜਿਹੇ ਕਰਮ ਵੀ ਤਾਂ ਕੀਤੇ ਹੁੰਦੇ। ਦੋਹਾਂ ਮਤਰਏ ਪੁਤਰਾਂ ਵਿਚੋਂ ਛੋਟਾ ਕੁਆਰਾ ਸੀ ਤੇ ਸਕੂਲੇ ਪੜ੍ਹਦਾ ਸੀ। ਉਹ ਤਾਂ ਮੇਰੀ ਕਿਸੇ ਗਲ ਵਿਚ ਘਟ ਹੀ ਦਖਲ ਦੇਂਦਾ ਸੀ, ਪਰ ਵੱਡਾ ਪੁੱਤਰ ਤੇ ਉਸਦੀ ਵਹੁਟੀ ਤਾਂ ਉਹਨਾਂ ਦੇ ਜਿਊਂਦਿਆਂ ਹੀ ਮੇਰੇ ਉਤੇ ਦੰਦੀਆਂ ਪੀਂਹਦੇ

ਰਹਿੰਦੇ ਸਨ। ਉਹ ਮਨ ਮੰਨੇ ਢੰਗ ਨਾਲ ਮੈਨੂੰ ਸਤਾਣ ਲਗੇ। ਅੱਗੇ ਮੈਂ ਵੀ ਹੱਦ ਦਰਜੇ ਦੀ ਬੜਬੋਲੀ ਤੇ ਜ਼ਿੱਦਲ ਸਾਂ, ਜਦ ਤੀਕ ਇਕ ਦੀਆਂ ਚਾਰ ਨਾ ਸੁਣਾ ਲੈਂਦੀ, ਦਿਲ ਨੂੰ ਸ਼ਾਂਤੀ ਨਹੀਂ ਸੀ ਹੁੰਦੀ। ਜੇ ਢਿੱਡ ਵਿਚ ਇਲਮ ਦੇ ਚਾਰ ਅੱਖਰ ਹੁੰਦੇ ਤਾਂ ਆਪਣਾ ਅੱਗਾ ਪਿੱਛਾ ਵਿਚਾਰ ਲੈਂਦੀ, ਪਰ ਖੋਟੇ ਕਰਮ !

"ਘਰ ਵਿਚ ਹਰ ਵੇਲੇ ਮੇਰੀਆਂ ਬੁਰਿਆਈਆਂ ਦਾ ਹੀ ਭੋਗ ਪਿਆ ਰਹਿੰਦਾ ਸੀ ਤੇ ਮੇਰੇ ਉਤੇ ਤਰ੍ਹਾਂ ਤਰ੍ਹਾਂ ਦੀਆਂ ਊਜਾਂ ਥੱਪੀਆਂ ਜਾਂਦੀਆਂ ਸਨ। ਕੋਈ ਮੇਰੇ ਨਾਲ ਸਿੱਧੇ ਮੂੰਹ ਬੋਲਦਾ ਨਹੀਂ ਸੀ। ਅੱਗੇ ਤਾਂ ਗਾਲ੍ਹ ਮੰਦਾ ਕੱਢ ਕੇ ਹੀ ਆਪਣਾ ਗੁੱਸਾ ਠੰਢਾ ਕਰ ਲੈਂਦੇ ਸਨ, ਪਰ ਹੁਣ ਮੇਰਾ ਵੱਡਾ ਪੁੱਤਰ ਕਰਮ ਚੰਦ ਜਦ ਵਹੁਟੀ ਦੇ ਚੁਕੇ ਚੁਕਾਏ ਬਹੁਤ ਛਿੱਥਾ ਹੋ ਪੈਂਦਾ ਤਾਂ ਮੈਨੂੰ ਮਾਰਨ ਕੁੱਟਣ ਵੀ ਲੱਗ ਪੈਂਦਾ ਸੀ।

"ਮੈਂ ਗੁੱਸੇ ਦੀ ਮਾਰੀ ਕਈ ਕਈ ਡੰਗ ਰੋਟੀ ਨਹੀਂ ਸਾਂ ਖਾਂਦੀ, ਪਰ ਉਥੇ ਮਨਾਉਣ ਵਾਲਾ ਕੌਣ ਸੀ। ਅਖ਼ੀਰ ਆਪੇ ਹੀ ਝਖ ਮਾਰ ਕੇ ਖਾ ਲੈਂਦੀ।

"ਇਸੇ ਤਰ੍ਹਾਂ ਦੁੱਖਾਂ ਦੀਆਂ ਘੜੀਆਂ ਗਿਣਦਿਆਂ ਕੁਝ ਚਿਰ ਹੋਰ ਲੰਘ ਗਿਆ। ਇਕ ਦਿਨ ਮੇਰੇ ਪਿਉ ਦੀ ਬਿਮਾਰੀ ਦਾ ਸੁਨੇਹਾ ਆਇਆ ਤੇ ਮੈਂ ਪੇਕੇ ਤਿਆਰ ਹੋ ਪਈ।

"ਮੈਂ ਜਾਣ ਦੀ ਤਿਆਰੀ ਕਰ ਰਹੀ ਸਾਂ, ਜੋ ਇਸੇ ਵੇਲੇ ਵੱਡਾ ਮੁੰਡਾ ਕਰਮ ਚੰਦ ਮੇਰੇ ਪਾਸ ਆਇਆ ਤੇ ਉਸ ਨੇ ਬੜੀ ਮੁਹੱਬਤ ਨਾਲ ਮੇਰੇ ਪਿਉ ਦੀ ਬਿਮਾਰੀ ਬਾਰੇ ਪੁਛਿਆ। ਫਿਰ ਕਹਿਣ ਲਗਾ-ਮੇਰਾ ਖ਼ਿਆਲ ਹੈ, ਘਰ ਵਿਚ ਰੋਜ਼ ਦਾ ਕਲੇਸ਼ ਚੰਗਾ ਨਹੀਂ। ਜੇ ਤੇਰੀ ਸਲਾਹ ਹੋਵੇ ਤਾਂ ਅਸੀਂ ਚਹੁੰ ਸ਼ਰੀਕਾਂ ਨੂੰ ਬੁਲਾ ਕੇ ਵੰਡ-ਵੰਡਾਰਾ ਕਰ ਲਈਏ।

"ਮੈਂ ਰਜ਼ਾਮੰਦ ਹੋ ਗਈ। ਉਸਨੇ ਥੋੜ੍ਹਾ ਚਿਰ ਠਹਿਰ ਕੇ ਪੰਜ ਚਾਰ ਆਦਮੀ ਕੱਠੇ ਕੀਤੇ, ਜਿਨ੍ਹਾਂ ਵਿਚ ਉਸ ਪਿੰਡ ਦਾ ਪੰਡਤ ਵੀ ਸੀ। ਇਕ ਕਾਗ਼ਜ਼ ਲਿਖ ਕੇ ਉਨ੍ਹਾਂ ਅੰਗੂਠਾ ਲੁਆਣ ਲਈ ਮੇਰੇ ਅੱਗੇ ਰਖਿਆ। ਜਿਸ ਦਾ ਮਜ਼ਮੂਨ ਉਨ੍ਹਾਂ ਮੈਨੂੰ ਇਸ ਤਰ੍ਹਾਂ ਸੁਣਾਇਆ



"ਘਰ ਦੀ ਕੁਲ ਜਾਇਦਾਦ ਤੇ ਨਕਦੀ ਮਿਲਾ ਕੇ ਸੱਠ ਹਜ਼ਾਰ ਦਾ ਚਿੱਠਾ ਤਿਆਰ ਕੀਤਾ ਗਿਆ ਹੈ, ਜਿਸ ਵਿਚੋਂ ਵੀਹ ਹਜ਼ਾਰ ਗੁਰਦੇਈ ਨੂੰ ਦਿਤਾ, ਵੀਹ ਹਜ਼ਾਰ ਕਰਮ ਚੰਦ ਨੂੰ, ਤੇ ਬਾਕੀ ਛੋਟੇ ਮੁੰਡੇ ਦਾ ਵੀਹ ਹਜ਼ਾਰ ਅਮਾਨਤ ਰੱਖਿਆ ਜਾਵੇ। ਇਸ ਤੋਂ ਛੁਟ ਗੁਰਦੇਈ ਤੇ ਕਰਮ ਚੰਦ ਦੀ ਵਹੁਟੀ ਦਾ ਜੋ ਗਹਿਣਾ ਹੈ, ਉਸ ਦਾ ਮੁੱਲ ਪਵਾ ਕੇ ਤਿੰਨ ਹਿੱਸੇ ਕੀਤੇ ਜਾਣ। ਦੋ ਹਿੱਸੇ ਇਨ੍ਹਾਂ ਦੋਹਾਂ ਨੂੰ ਦਿਤੇ ਜਾਣ ਤੇ ਤੀਜਾ ਹਿੱਸਾ ਛੋਟੇ ਦੇ ਵਿਆਹ ਲਈ ਜਮ੍ਹਾਂ ਕਰ ਦਿੱਤਾ ਜਾਵੇ।

"ਇਸ ਦੇ ਥੱਲੇ ਉਨ੍ਹਾਂ ਮੇਰਾ ਅੰਗੂਠਾ ਲਵਾ ਲਿਆ ਤੇ ਗਵਾਹੀਆਂ ਵੀ ਕਈਆਂ ਨੇ ਪਾ ਦਿੱਤੀਆਂ। ਫਿਰ ਉਹਨਾਂ ਦੇ ਕਹਿਣ ਤੇ ਮੈਂ ਐਹ ਸੂਤੜਾ ਰਖ ਕੇ ਬਾਕੀ ਸਾਰਾ ਗਹਿਣਾ ਉਨ੍ਹਾਂ ਨੂੰ ਦੇ ਦਿੱਤਾ। ਉਹਨਾਂ ਮੈਨੂੰ ਕਿਹਾ ਕਿ ਤੂੰ ਪੇਕਿਉਂ ਹੋ ਆ, ਤੇਰੇ ਆਉਂਦਿਆਂ ਤੀਕ ਗਹਿਣੇ ਦਾ ਵੀ ਮੁੱਲ ਪੈ ਜਾਏਗਾ, ਨਾਲੇ ਜਾਇਦਾਦ ਦਾ ਹਿੱਸਾ ਵੀ ਤੇਰੀ ਝੋਲੀ ਵਿਚ ਪਾਇਆ ਜਾਵੇਗਾ।

"ਮੈਂ ਉਸੇ ਦਿਨ ਸੰਧਿਆ ਨੂੰ ਪੇਕੇ ਚਲੀ ਗਈ। ਉੱਥੇ ਜਾ ਕੇ ਡਿੱਠਾ, ਬਾਪੂ ਅੱਡੀਆਂ ਰਗੜ ਰਿਹਾ ਸੀ। ਉਸ ਪਾਸ ਫੁੱਟੀ ਕੌਡੀ ਵੀ ਨਹੀਂ ਸੀ ਰਹੀ। ਸਭ ਕੁਝ ਉਸ ਦੇ ਖਾਊ ਯਾਰਾਂ ਨੇ ਡਕਾਰ ਲਿਆ ਸੀ। ਮੇਰੇ ਜਾਣ ਤੋਂ ਦੂਜੇ ਦਿਨ ਹੀ ਉਸ ਨੂੰ ਮੌਤ ਦਾ ਸੱਦਾ ਆ ਗਿਆ। ਮੈਂ ਉਸ ਦਾ ਕਿਰਿਆ-ਕਰਮ ਕਰ ਕੇ ਫਿਰ ਸਹੁਰੀਂ ਮੁੜ ਆਈ, ਕਿਉਂਕਿ ਮੈਨੂੰ ਆਪਣਾ ਹਿੱਸਾ ਲੈਣ ਦੀ ਕਾਹਲੀ ਸੀ।

"ਕੱਲ੍ਹ ਸੰਧਿਆ ਨੂੰ ਮੈਂ ਘਰ ਵੜੀ। ਉਸ ਵੇਲੇ ਨਿੱਕਾ ਨਿੱਕਾ ਮੀਂਹ ਪੈ ਰਿਹਾ ਸੀ, ਤੇ ਝੱਖੜ ਝੁਲ ਰਿਹਾ ਸੀ। ਸਰਦੀ ਨਾਲ ਮੈਂ ਮਰੂੰਡਾ ਹੋਈ ਹੋਈ ਸਾਂ। ਘਰ ਜਾ ਕੇ ਮੈਂ ਸਾਰਿਆਂ ਦੇ ਤੌਰ ਬਦਲੇ ਹੋਏ ਵੇਖੇ। ਮੇਰੇ ਕਮਰੇ ਦਾ ਜੰਦਰਾ ਤੋੜ ਕੇ ਉਸ ਵਿਚਲੇ ਸਭ ਟਰੰਕ ਕਢ ਲਏ ਗਏ ਸਨ। ਇਹ ਵੇਖ ਕੇ ਮੇਰਾ ਉਤਲਾ ਸਾਹ ਉੱਤੇ ਤੇ ਹੇਠਲਾ ਹੇਠਾਂ ਰਹਿ ਗਿਆ। ਪੁੱਛਣ ਤੇ ਨੂੰਹ ਨੇ ਬੜੀ ਕੌੜ ਨਾਲ ਜਵਾਬ ਦਿੱਤਾ-ਇਹਨਾਂ ਚੀਜ਼ਾਂ ਨਾਲ ਹੁਣ ਤੇਰਾ ਕੀ ਵਾਸਤਾ। ਜਾਹ ਜਿਧਰੋਂ ਆਈ ਏਂ।

"ਮੇਰੀਆਂ ਤਲੀਆਂ ਥੱਲੇ ਅੰਗਾਂਰ ਆ ਗਏ। ਮੈਂ ਰੋਣ ਪਿੱਟਣ ਤੇ ਹਾਲ- ਪਾਹਰਿਆ ਕਰਨ ਲੱਗ ਪਈ। ਸਾਰਾ ਗਲੀ-ਗੁਆਂਢ ਕੱਠਾ ਹੋ ਗਿਆ, ਕਰਮ ਚੰਦ ਵੀ ਆ ਗਿਆ ਤੇ ਉਸ ਦੇ ਨਾਲ ਹੀ ਕਈ ਪੈਂਚ ਵੀ।

"ਮੈਂ ਬਹੁੜੀਆਂ ਪਾਂਦਿਆਂ ਸਾਰਾ ਮਾਮਲਾ ਉਹਨਾਂ ਨੂੰ ਸੁਣਾ ਦਿਤਾ। ਨੂੰਹ ਨੇ ਸੰਦੂਕ 'ਚੋਂ ਉਹੀ ਮੇਰਾ ਅੰਗੂਠੇ ਵਾਲਾ ਕਾਗਜ਼ ਲਿਆ ਕੇ ਪੈਂਚਾਂ ਵਿਚ ਸੁੱਟ ਦਿੱਤਾ। ਉਹਨਾਂ ਵਿਚੋਂ ਇਕ ਇਕ ਨੇ ਪੜ੍ਹਿਆ। ਉਸ ਵਿਚ ਲਿਖਿਆ ਹੋਇਆ ਸੀ—ਮੈਂ ਆਪਣੇ ਪਤੀ ਦੀ ਜਾਇਦਾਦ ਵਿਚੋਂ ਤੀਸਰਾ ਹਿੱਸਾ ਲੈ ਕੇ ਤੀਰਥਾਂ ਨੂੰ ਜਾ ਰਹੀ ਹਾਂ। ਹੁਣ ਮੇਰਾ ਘਰ ਦੀ ਕਿਸੇ ਚੀਜ਼ ਨਾਲ ਕੋਈ ਵਾਸਤਾ ਨਹੀਂ।

"ਇਹ ਸੁਣ ਕੇ ਮੇਰੇ ਸੱਤੀਂ ਕਪੜੀਂ ਅੱਗ ਲਗ ਉੱਠੀ। ਪਰ ਮੇਰੀ ਉਥੇ ਸੁਣਦਾ ਕੌਣ ਸੀ। ਘਰ ਦੇ ਵੀ ਤੇ ਬਾਹਰ ਦੇ ਵੀ ਸਾਰੇ ਮੈਨੂੰ ਹੀ ਲਾਅਨਤਾਂ ਪਾਉਣ ਲਗ ਪਏ ਤੇ ਕੁਝ ਚਿਰ ਪਿਛੋਂ ਸਾਰੇ ਘਰੋ ਘਰੀ ਚਲੇ ਗਏ। ਮੈਂ ਗਾਲ੍ਹ ਮੰਦੇ ਤੇ ਦੁਹਾਈ ਨਾਲ ਛੱਤ ਸਿਰ ਤੇ ਚੁਕ ਲਈ। ਘਰ ਦੇ ਤਿੰਨੇ ਬੰਦੇ ਸ਼ੀਂਹ ਥੇਖਰ ਹੋ ਕੇ ਮੇਰੇ ਵਲ ਆਉਂਦੇ ਸਨ।

"ਅਖ਼ੀਰ ਜਦ ਮੈਂ ਇਹ ਧਮਕੀ ਦਿੱਤੀ ਕਿ ਮੈਂ ਇਥੇ ਹੀ ਧਰਨਾ ਮਾਰ ਕੇ ਲੰਮੀ ਪੈ ਰਹਾਂਗੀ ਤੇ ਆਪਣਾ ਹਿੱਸਾ ਲੈ ਕੇ ਛੱਡਾਂਗੀ, ਤਾਂ ਉਹਨਾਂ ਸਾਰਿਆਂ ਦਾ ਜੋਸ਼ ਹੋਰ ਵੀ ਭੜਕ ਉੱਠਿਆ। ਦੂਜੇ ਉਹਨਾਂ ਨੂੰ ਪੈਂਚਾਂ ਵਲੋਂ ਵੀ ਸ਼ਹਿ ਮਿਲ ਚੁੱਕੀ ਸੀ। ਉਹਨਾਂ ਨੇ ਮੁੱਕੀਆਂ ਘਸੁੰਨਾਂ ਨਾਲ ਮੈਨੂੰ ਮਾਰਨਾ ਸ਼ੁਰੂ ਕਰ ਦਿੱਤਾ। ਇਸੇ ਮਾਰ ਕੁਟਾਈ ਵਿਚ ਨੂੰਹ ਨੇ ਰੋਟੀਆਂ ਵਾਲਾ ਵੇਲਣਾ ਚੁੱਕ ਕੇ ਮੇਰੇ ਸਿਰ ਵਿਚ ਦੇ ਮਾਰਿਆ ਤੇ ਮੈਂ ਲਹੂ-ਲੁਹਾਨ ਹੋ ਕੇ ਡਿੱਗ ਪਈ। ਉਹਨਾਂ ਨੂੰ ਆਪਣਾ ਫ਼ਿਕਰ ਪੈ ਗਿਆ। ਇਸ ਤੋਂ ਬਾਅਦ ਮੇਰੇ ਮੂੰਹ ਵਿਚ ਕਪੜਾ ਤੁੰਨ ਕੇ ਲੱਤਾਂ ਬਾਹਾਂ ਤੋਂ ਘਸੀਟ ਕੇ ਉਹ ਮੈਨੂੰ ਘਰ ਤੋਂ ਚੋਖੀ ਦੂਰ ਬਾਹਰ ਇਕ ਖੋਲੇ ਵਿਚ ਸੁੱਟ ਗਏ।

"ਉਸ ਵੇਲੇ ਮੀਂਹ ਬੜੇ ਜ਼ੋਰ ਦਾ ਪੈ ਰਿਹਾ ਸੀ। ਮੈਨੂੰ ਜਦ ਹੋਸ਼ ਆਈ ਤਾਂ ਮੈਂ ਵੇਖਿਆ ਕਿ ਮੇਰੇ ਸਾਰੇ ਕਪੜੇ ਲਹੂ ਨਾਲ, ਤੇ ਰਹਿੰਦੇ-ਖੂੰਹਦੇ ਮੀਂਹ ਨਾਲ ਭਿੱਜੇ ਪਏ ਸਨ। ਮੈਂ ਡਿੱਗਦੀ ਢਹਿੰਦੀ ਉਠ ਕੇ ਤੁਰੀ। ਦੋਹਾਂ ਤਿੰਨਾਂ ਗੁਆਂਢੀਆਂ ਦੇ ਜਾ ਬੂਹੇ ਖੜਕਾਏ, ਪਰ ਕਿਸੇ ਬੂਹਾ ਨਾ ਖੋਲ੍ਹਿਆ।



"ਉਸ ਵੇਲੇ ਮੈਨੂੰ ਖ਼ਿਆਲ ਆਇਆ, ਮੈਂ ਹੁਣ ਜਿਉਂ ਕੇ ਕੀ ਕਰਾਂਗੀ। ਖੂਹ ਵਿਚ ਛਾਲ ਮਾਰਕੇ ਮਰਨਾ ਹੀ ਮੇਰੇ ਲਈ ਸਭ ਤੋਂ ਸਹਿਲ ਕੰਮ ਸੀ। ਮੈਂ ਪਿੰਡੋਂ ਬਾਹਰ ਖੂਹ ਵਲ ਉੱਠ ਤੁਰੀ। ਰਾਤ ਹਨੇਰੀ ਸੀ। ਪਲ ਪਲ ਪਿਛੋਂ ਬੱਦਲ ਗੱਜਦਾ ਤੇ ਬਿਜਲੀ ਕੜਕਦੀ ਸੀ। ਮੀਂਹ ਪੇਰੋ ਪੇਰ ਜ਼ੋਰ ਦਾ ਹੁੰਦਾ ਜਾਂਦਾ ਸੀ। ਖੂਹ ਚੋਖਾ ਦੂਰ ਸੀ। ਮੈਂ ਹਨੇਰੀ ਦੇ ਥਪੇੜਿਆਂ ਨਾਲ ਧਕੀਂਦੀ ਤੇ ਵਾਛੜ ਨਾਲ ਫੰਡੀਂਦੀ ਤੁਰੀ ਜਾਂਦੀ ਸਾਂ, ਪਰ ਮੇਰੀਆਂ ਲੱਤਾਂ ਤੇ ਹੋਸ਼-ਹਵਾਸ ਮੈਨੂੰ ਜਵਾਬ ਦੇ ਰਹੇ ਸਨ। ਇਸ ਲਈ ਇਕ ਕਦਮ ਵੀ ਅਗਾਂਹ ਪੁੱਟਣਾ ਮੇਰੇ ਲਈ ਔਖਾ ਸੀ। ਨਾਲੇ ਹਨ੍ਹੇਰਾ ਵੀ ਇਤਨਾ ਸੀ, ਕਿ ਮੈਨੂੰ ਖੂਹ ਦਾ ਪਤਾ ਹੀ ਨਹੀਂ ਸੀ ਰਿਹਾ ਜੇ ਕਿਹੜੀ ਬਰੇਥਰੀ ਤੇ ਏ। ਕਿਸੇ ਕਿਸੇ ਵੇਲੇ ਜਦ ਬਿਜਲੀ ਚਮਕਦੀ ਸੀ, ਤਾਂ ਮੈਂ ਰਾਹ ਦਾ ਅੰਦਾਜ਼ਾ ਲਾ ਉਧਰੇ ਤੁਰ ਪੈਂਦੀ ਸਾਂ। ਮੰਦੇ ਭਾਗਾਂ ਨੂੰ ਜਿਧਰ ਮੈਂ ਜਾ ਰਹੀ ਸਾਂ ਉਧਰੋਂ ਹੀ ਹਵਾ ਤੇ ਵਾਛੜ ਇਤਨੇ ਜ਼ੋਰ ਦੀ ਆ ਰਹੀ ਸੀ ਕਿ ਮੈਂ ਜੇ ਇਕ ਕਦਮ ਅਗਾਂਹ ਜਾਂਦੀ ਤਾਂ ਇਸ ਨਾਲ ਕਈ ਕਦਮ ਪਿਛਾਂਹ ਨੂੰ ਧੱਕੀ ਜਾਂਦੀ ਸਾਂ।

"ਅਖੀਰ ਮੈਂ ਉਸ ਛੰਨ ਵਿਚ ਜਾ ਡਿੱਗੀ, ਤੇ ਬੇਹੋਸ਼ ਹੋ ਗਈ। ਮੁੜ ਜਦ ਹੋਸ਼ ਆਈ ਤਾਂ ਮੈਂ ਆਪਣੇ ਆਪ ਨੂੰ ਇਥੇ ਵੇਖਿਆ।"

ਗੁਰਦੇਈ ਦੀ ਵਿਥਿਆ ਸੁਣ ਕੇ ਮਾਈ ਦਾ ਦਿਲ ਵਹਿ ਪਿਆ।

3

ਪੰਡਤ ਰਾਧੇ ਕ੍ਰਿਸ਼ਨ ਜੀ ਨੂੰ ਇਸ ਪਿੰਡ ਦਾ ਬੱਚਾ ਬੱਚਾ ਜਾਣਦਾ ਹੈ। ਖ਼ਾਸ ਕਰ ਕੇ ਇਥੋਂ ਦੇ ਅਲਬੇਲੇ ਤੇ ਮੌਜੀ ਗਭਰੂ ਤਾਂ ਆਪ ਨੂੰ ਦੇਵਤਿਆਂ ਵਾਂਗ ਪੂਜਦੇ ਹਨ। ਉਹਨਾਂ ਵਿਚੋਂ ਕੋਈ ਆਪ ਨੂੰ 'ਹਾਤਮਤਾਈ' ਤੇ ਕੋਈ ਰਾਜਾ 'ਬਿਕ੍ਰਮਾਦਿਤ' ਦਾ ਅਵਤਾਰ ਕਹਿੰਦਾ ਹੈ। ਉਪਕਾਰ ਦੀ ਤਾਂ ਆਪ ਨੂੰ ਇੱਲਤ ਜਿਹੀ ਲਗੀ ਹੋਈ ਹੈ। ਜਦ ਵੀ ਕਿਸੇ ਉਤੇ ਕੋਈ ਮਾਮਲਾ ਮੁਕੱਦਮਾ ਬਣ ਜਾਵੇ, ਜਾਂ ਕਿਸੇ ਦੇ ਘਰ ਵਿਚ ਹੀ ਕੋਈ ਝਗੜਾ ਝੇੜਾ ਪੈ ਜਾਵੇ, ਤਾਂ ਅਵੱਲ ਤਾਂ ਲੋਕੀਂ ਅਜਿਹੇ ਸਮੇਂ ਆਪਣੇ ਆਪ ਹੀ ਪੰਡਤ ਹੋਰਾਂ ਵਲ ਭੱਜੇ ਆਉਂਦੇ ਹਨ, ਪਰ ਜੇ ਕੋਈ ਅਭਾਗਾ ਅਜਿਹੇ ਕੁਸਮੇਂ ਵੀ ਆਪ ਦੀ ਸ਼ਰਨ ਨਾ ਲਵੇ, ਤਾਂ ਆਪ ਸੱਤ ਕੰਮ ਛੱਡ ਕੇ ਉਹਨਾਂ ਪਾਸ ਪਹੁੰਚਦੇ

ਤੇ ਹਰ ਮਾਮਲੇ ਵਿਚ ਦਿਲਚਸਪੀ ਲੈ ਕੇ ਉਸ ਨੂੰ ਨਿਪਟਾਣ ਦਾ ਯਤਨ ਕਰਦੇ ਹਨ।

ਇਕ ਵਾਰੀ ਇਕ ਮੁਜਾਰੇ ਦਾ ਢੱਗਾ ਲਾਲਾ ਭਾਨੇ ਸ਼ਾਹ ਦੀ ਪੈਲੀ ਵਿਚ ਜਾ ਵੜਿਆ ਸੀ, ਤਾਂ ਆਪ ਦੀ ਹੀ ਸਿਆਣਪ ਨਾਲ ਮੁਜਾਰੇ ਪਾਸੋਂ ਵੀਹਾਂ ਰੁਪਿਆਂ ਦਾ ਕਾਗਜ਼ ਕਰਾਇਆ ਗਿਆ ਸੀ। ਮੁਜਾਰਾ ਬੇ-ਸਮਝ ਸੀ, ਪੰਡਤ ਹੋਰਾਂ ਦੇ ਤੇਜ ਪਰਤਾਪ ਨੂੰ ਨਾ ਸਮਝ ਕੇ ਅਗੋਂ ਬੋਲ ਪਿਆ। ਇਸ ਤੇ ਉਸ ਨੂੰ ਪੰਡਤ ਜੀ ਦਾ ਐਸਾ ਸਰਾਪ ਲਗਾ ਕਿ ਉਸ ਨੂੰ ਨਾਹੀ ਚੇਤੇ ਆ ਗਈ। ਇਸ ਗੱਲ ਨੂੰ ਅੱਜ ਛੇ ਸਾਲ ਹੋ ਗਏ ਨੇ, ਅਜੇ ਤੱਕ ਉਹ ਰੁਪਏ ਨਹੀਂ ਲਾਹ ਸਕਿਆ। ਸਗੋਂ ਇਹਨਾਂ ਵਿਚ ਹੀ ਉਸ ਦਾ ਵੱਛਾ- ਡੰਗਰ ਵੀ ਵਿਕ ਗਿਆ, ਪਰ ਭਾਨੇ ਸ਼ਾਹ ਦੇ ਰੁਪਏ ਜਿਉਂ ਦੇ ਤਿਉਂ ਖੜੇ ਹਨ।

ਆਪ ਦੇ ਸ਼ਰਧਾਲੂਆਂ ਨੇ ਇਹੋ ਜਿਹੀਆਂ ਕਈ ਜ਼ਾਹਿਰਾ ਕਰਾਮਾਤਾਂ ਦਸ ਦਸ ਕੇ ਲੋਕਾਂ ਨੂੰ ਨਿਸਚਾ ਕਰਾ ਦਿੱਤਾ ਹੈ ਕਿ ਪੰਡਤ ਹੋਰੀਂ ਪੂਰੇ ਔਲੀਆ ਨੇ। ਆਪ ਦੀ ਸਭ ਤੋਂ ਵੱਡੀ ਕ਼ਰਾਮਾਤ ਇਹ ਹੈ ਕਿ ਨਾ ਤਾਂ ਆਪ ਕੋਈ ਕੰਮ ਧੰਦਾ ਕਰਦੇ ਹਨ ਤੇ ਨਾ ਕਦੇ ਪਤਰੀ ਫੋਲਣ ਦੀ ਆਪ ਨੂੰ ਲੋੜ ਪਈ ਹੈ, ਪਰ ਫਿਰ ਵੀ ਆਪ ਦੇ ਘਰ ਨੌਂ-ਨਿਧਾਂ ਤੇ ਬਾਰਾਂ ਸਿਧਾਂ ਹਨ। ਪੰਡਤਾਣੀ ਨੂੰ ਆਪ ਨੇ ਯੁਵਾ ਅਵਸਥਾ ਵਿਚ ਹੀ ਇਸ ਦੋਸ਼ ਬਦਲੇ ਘਰੋਂ ਕਢ ਦਿਤਾ ਸੀ ਕਿ ਉਹ ਬਿਲਕੁਲ ਉਹਨਾਂ ਦੇ ਖਿਆਲ ਵਿਚ ਨੀਚ ਪ੍ਰਕਿਰਤੀ ਦੀ ਤੇ ਦੁਸ਼ਟਣੀ ਸੀ। ਘਰ ਦਾ ਅੱਧਾ ਅੰਨ ਉਹ ਗਰੀਬਾਂ ਨੂੰ ਹੀ ਵੰਡ ਛੱਡਦੀ ਸੀ ਤੇ ਪੰਡਤਾਣੀ ਹੁੰਦੀ ਹੋਈ ਵੀ ਉਹ ਜਜ਼ਮਾਣੀਆਂ ਉਤੇ ਰੁਹਬ ਜਮਾ ਕੇ ਕੁਝ ਵਸੂਲ ਨਹੀਂ ਸੀ ਕਰ ਸਕਦੀ, ਸਗੋਂ ਇਸ ਤੋਂ ਉਲਟ ਉਸ ਦੇ ਸਾਰੇ ਲੱਛਣ ਹੀ ਸੂਦਰਾਣੀਆਂ ਵਾਲੇ ਸਨ। ਕਿਸੇ ਨੂੰ ਰਤਾ ਤਕਲੀਫ ਹੁੰਦੀ ਤਾਂ ਉਹ ਝਟ ਨੀਚ ਇਸਤਰੀਆਂ ਵਾਂਗ ਉਨ੍ਹਾਂ ਦੀ ਨੀਵੀਂ ਤੋਂ ਨੀਵੀਂ ਸੇਵਾ ਕਰਨ ਲਈ ਤਿਆਰ ਹੋ ਜਾਂਦੀ ਸੀ। ਅਖ਼ੀਰ ਜਦ ਪੰਡਤ ਹੋਰਾਂ ਨੂੰ ਇਕ ਦਿਨ ਆਕਾਸ਼ਬਾਣੀ ਹੋਈ ਕਿ ਇਹ ਪਿਛਲੇ ਜਨਮ ਦੀ ਸੂਦਰਾਣੀ ਹੈ, ਉਸੇ ਦਿਨ ਤੋਂ ਆਪ ਨੇ ਉਸ ਨਾਲ ਅਸਹਿ-ਯੋਗ (ਨਾ-ਮਿਲਵਰਤਣ) ਕਰ ਦਿੱਤਾ, ਤੇ ਮੁੜ ਅੱਜ ਤੱਕ ਉਸ ਨੂੰ ਮੱਥੇ ਨਹੀਂ ਲਾਇਆ।



ਜ਼ਬਾਨੀ ਸ਼ਾਸਤਰ-ਵਿੱਦਿਆ ਵਿਚ ਆਪ ਬੜੇ ਨਿਪੁੰਨ ਹਨ। ਲੋਕੀ ਉਮਰਾਂ ਬੱਧੀ ਪੁਸਤਕਾਂ ਦੇ ਕੀੜੇ ਬਣਨ ਤੇ ਵੀ ਜਿਸ ਗੂਹਜ ਗਿਆਨ ਨੂੰ ਨਹੀਂ ਜਾਣ ਸਕੇ, ਆਪ ਬਿਨਾਂ 'ਕ' 'ਖ' ਪੜ੍ਹੇ ਹੀ ਤੇ ਬਿਨਾਂ ਕਿਸੇ ਪੁਸਤਕ ਦਾ ਸਪਰਸ਼ ਕੀਤੇ ਹੀ ਸਰਬੱਗਯ ਅਤੇ ਤੱਤਵੇਤਾ ਬਣ ਗਏ ਹਨ। ਕੀ ਮਜਾਲ ਜੋ ਸ਼ਾਸ਼ਤ੍ਰਾਰਥ ਵਿਚ ਆਪ ਪਾਸੋਂ ਕੋਈ ਜਿੱਤ ਸਕੇ। ਅਵਿਦਿਆ ਦੇ ਅੰਧਕਾਰ ਕਰ ਕੇ ਜਿਨ੍ਹਾਂ ਦੈਵੀ ਗੁਣਾਂ ਨੂੰ ਲੋਕੀਂ ਭੁਲ ਬੈਠੇ ਸਨ, ਆਪ ਨਵੇਂ ਸਿਰੇ ਉਨ੍ਹਾਂ ਨੂੰ ਪ੍ਰਕਾਸ਼ ਰੂਪ ਵਿਚ ਲਿਆਉਣ ਵਿਚ ਸਫਲ ਮਨੋਰਥ ਹੋ ਰਹੇ ਹਨ। ਜਿਹਾ ਕਿ-ਖ਼ਾਸ ਸ਼ਿਵਾਂ ਦੀ ਪ੍ਰਿਯ ਸਹਿਚਰੀ ਦੱਸ ਦੱਸ ਕੇ ਭੰਗ-ਭਵਾਨੀ ਦਾ ਪ੍ਰਚਾਰ ਕਰਨਾ, ਸ਼ਰਾਬ ਨੂੰ ਦੇਵਤਿਆਂ ਦਾ ਚੌਧਵਾਂ ਰਤਨ ਤੇ ਸੋਮਰਸ ਆਦਿ ਦੇ ਉਦਾਹਰਣ ਦੇ ਦੇ ਕੇ ਇਸ ਦਾ ਸੇਵਨ ਕਰਨਾ ਕਰਾਣਾ। ਜੂਪ ਬਿਹਾਰ (ਜੂਏ) ਨੂੰ ਕੌਰਵਾਂ ਪਾਂਡਵਾਂ ਦਾ ਮਨੋਰੰਜਨ ਦਸ ਕੇ ਇਸ ਵਲ ਜਨਤਾ ਦੀ ਪ੍ਰਵਿਰਤੀ ਕਰਾਣੀ ਇਤਿਆਦਿਕ ਅਨੇਕਾਂ ਉਪਕਾਰ ਦੇ ਕੰਮ ਆਪ ਨੇ ਇਸ ਇਕੋ ਇਕ ਜਨਮ ਵਿਚ ਕਰ ਸੁੱਟੇ ਹਨ।

ਸ਼ਹਿਰ ਦੇ ਅਮੀਰਜ਼ਾਦੇ ਨੌਜਵਾਨਾਂ ਦੀ ਸਭਾ ਜਦ ਆਪ ਦੇ ਗੁਰੂ-ਕੁਲ ਰੂਪੀ ਘਰ ਵਿਚ ਸਜਦੀ ਤੇ ਆਪ ਨੇਤਾ ਦੇ ਰੂਪ ਵਿਚ ਸੁਭਾਇਮਾਨ ਹੋ ਕੇ ਸ਼ਾਸਤ੍ਰਿਕ ਤੇ ਰਾਜਨੀਤਕ ਵਿਸ਼ਿਆਂ ਤੇ ਆਲੋਚਨਾ ਸ਼ੁਰੂ ਕਰਦੇ ਤਾਂ ਸਰੋਤਾ-ਜਨ ਅਸ਼ ਅਸ਼ ਕਰ ਉਠਦੇ।

ਅੱਜ ਅਸੀਂ ਆਪਣੇ ਪਾਠਕਾਂ ਨੂੰ ਇਹਨਾਂ ਹੀ ਪੰਡਤ ਹੋਰਾਂ ਦੇ ਸਭਾ ਮੰਡਲ ਦੇ ਦਰਸ਼ਨ ਕਰਾਂਦੇ ਹਾਂ। ਰਾਤ ਦੇ ਅੱਠ ਵਜ ਚੁਕੇ ਹਨ। ਸਰਦੀ ਭਾਵੇਂ ਕਹਿਰਾਂ ਦੀ ਪੈ ਰਹੀ ਹੈ, ਪਰ ਪੰਡਤ ਹੋਰਾਂ ਦੇ ਤੇਜ ਪ੍ਰਤਾਪ ਅੱਗੇ ਇਸ ਦੀ ਦਾਲ ਨਹੀ ਗਲਦੀ। ਚੁਬਾਰੇ ਵਿਚ ਤਾਂ ਇਸ ਦਾ ਪ੍ਰਵੇਸ਼ ਇਸ ਕਰਕੇ ਨਹੀਂ ਹੋ ਸਕਦਾ ਕਿ ਕੋਲਿਆਂ ਦੀ ਅੰਗੀਠੀ ਲਟਾ ਲਟ ਭਖ਼ ਰਹੀ ਹੈ, ਜਿਥੇ ਆਪ ਦੇ ਕੁਝ ਸੇਵਕ ਮੱਛੀ ਤੇ ਮੁਰਗੇ ਦੇ ਤਰ੍ਹਾਂ ਤਰ੍ਹਾਂ ਦੇ ਸੁਾਦਿਸ਼ਟ ਪਦਾਰਥ ਬਣਾ ਰਹੇ ਹਨ। ਤੇ ਆਪ ਦੇ ਸ਼ਰਧਾਲੂਆਂ ਦੇ ਦਿਲ ਅਰ ਸਰੀਰਾਂ ਤਕ ਸਰਦੀ ਦੀ ਪਹੁੰਚ ਉਂਜ ਹੀ ਅਸੰਭਵ ਹੈ, ਕਿਉਂਕਿ ਉਥੇ ਸੋਮਰਸ ਦਾ ਅਧਿਕਾਰ ਹੈ।

ਨੇ ਵਜਦਿਆਂ-ਵਜਦਿਆਂ ਸਭ ਸੇਵਕ-ਜਨ ਆ ਕੇ ਆਪੋ ਆਪਣੇ ਸਥਾਨ ਤੇ ਸੁਭਾਇਮਾਨ ਹੋ ਗਏ ਤੇ ਇਸ ਤੋਂ ਬਾਅਦ ਪੰਡਤ ਜੀ ਨੇ ਆਪਣੇ ਆਸਨ ਨੂੰ ਸ਼ਸ਼ੋਭਤ ਕੀਤਾ। ਇਸ ਵੇਲੇ ਸਾਰੇ ਪ੍ਰੇਮੀਆਂ ਨੇ ਖੜ੍ਹੇ ਹੋ ਕੇ ਪੰਡਤ ਜੀ ਦਾ ਸਤਿਕਾਰ ਕੀਤਾ ਤੇ ਝਟ ਹੀ ਇਕ ਸੇਵਕ ਨੇ ਬੋਤਲ ਦਾ ਕਾਕ ਖੋਲ੍ਹ ਕੇ ਨਾਲ ਹੀ ਖਾਣ ਪੀਣ ਦੀ ਸਮੱਗਰੀ ਇਕੱਤਰ ਕਰ ਕੇ ਇਸ ਦੇ ਅਰੰਭਕ ਕਾਰਜ ਲਈ ਪੰਡਤ ਹੋਰਾਂ ਦੀ ਆਗਿਆ ਮੰਗੀ।

ਪੰਡਤ ਹੋਰਾਂ ਧਿਆਨ ਪੂਰਬਕ ਸਭਨਾਂ ਉਪਰ ਕਿਰਪਾ-ਦ੍ਰਿਸ਼ਟੀ ਫੇਰੀ ਤੇ ਫੇਰ ਬੋਲੇ-''ਮਿੱਤਰ ਜਨੋ ! ਅਜੇ ਠਹਿਰ ਜਾਓ। ਅਜੇ ਸਾਡੀ ਸਭਾ ਦੇ ਸ਼ਿੰਗਾਰ ਖੁਆਜਾ ਸਾਹਿਬ ਨਹੀਂ ਪਧਾਰੇ। ਮਾਲੂਮ ਹੁੰਦਾ ਹੈ ਉਨ੍ਹਾਂ ਨੂੰ ਕਿਸੇ ਨੇ ਉਤਸਵ ਲਈ ਸੰਦੇਸ਼ ਨਹੀਂ ਭੇਜਿਆ।''

ਵਿਚੋਂ ਹੀ ਇਕ ਬੋਲ ਉਠਿਆ-''ਨਹੀਂ ਜੀ, ਮੈਂ ਆਪ ਦੇ ਵਾਰੀ ਉਨ੍ਹਾਂ ਵਲ ਹੋ ਆਇਆ ਹਾਂ। ਉਹ ਬਿਲਕੁਲ ਤਿਆਰ ਸਨ, ਪਰ ਕੋਈ ਓਪਰੇ ਜਿਹੇ ਦੋ ਪੇਂਡੂ ਆ ਗਏ, ਇਸੇ ਕਰ ਕੇ ਫੇਰ ਬੈਠ ਗਏ। ਮੇਰਾ ਖਿਆਲ ਏ, ਉਨ੍ਹਾਂ ਨਾਲ ਗੱਲ ਬਾਤ ਕਰਦਿਆਂ ਹੀ ਦੇਰ ਹੋ ਗਈ ਹੋਵੇਗੀ, ਨਹੀਂ ਤਾਂ ਭਲਾ ਉਹ ਅਟਕਣ ਵਾਲੇ ਸਨ ?''

ਇਸੇ ਵੇਲੇ ਬਾਹਰੋਂ ਕਿਚ ਕਿਚ ਬੂਟਾਂ ਦੀ ਆਵਾਜ਼ ਆਈ ਤੇ ਪੰਡਤ ਹੋਰੀਂ ''ਔਹ ਆ ਗਏ'' ਕਹਿਕੇ ਆਸਨ ਤੋਂ ਉਠੇ ਤੇ ਸਵਾਗਤ ਲਈ ਦਲ੍ਹੀਜਾਂ ਤੇ ਜਾ ਖਲੋਤੇ।

ਖ਼ੁਆਜ਼ਾ ਸ਼ੇਰ ਖਾਂ ਸਾਹਿਬ ਸਬ-ਇੰਸਪੈਕਟਰ ਪੋਲੀਸ, ਲਗਪਗ ਤਿੰਨਾਂ ਵਰ੍ਹਿਆਂ ਤੋਂ ਇਸ ਇਲਾਕੇ ਦੀ ਇੱਜ਼ਤ ਵਧਾ ਰਹੇ ਸਨ। ਆਉਂਦਿਆਂ ਹੀ ਪੰਡਤ ਹੋਰਾਂ ਨੂੰ ਬੜੀ ਗਰਮ ਜੋਸ਼ੀ ਨਾਲ ਮਿਲੇ, ਤੇ ਫੇਰ ਦੋਵੇਂ ਜਣੇ ਇੱਕੋ ਆਸਨ ਤੇ ਸੱਜ ਗਏ। ਪੰਡਤ ਹੋਰੀਂ ਬੋਲੇ-''ਸੁਣਾਉ ਜੀ ! ਇਤਨੇ ਪਛੜ ਕੇ ਪਹੁੰਚਣਾ ਸੀ ? ਉਡੀਕ ਕੇ ਨੇਤਰ ਵੀ ਥਕ ਗਏ ਨੇ। ਜੇ ਹੋਰ ਦੋ ਘੜੀਆਂ ਨਾ ਆਉਂਦੇ ਤਾਂ ਅੱਜ ਦੀ ਸਭਾ ਹੀ ਭੰਗ ਹੋ ਜਾਣੀ ਸੀ। ਭਲਾ ਜਰਨੈਲ ਤੋਂ ਬਗੈਰ ਵੀ ਕਦੇ ਫ਼ੌਜਾਂ ਸੋਭਦੀਆਂ ਹਨ ?''

ਆਪਣੀ ਵਡਿਆਈ ਤੇ ਫੂਲ ਕੇ ਖ਼ੁਆਜਾ ਸਾਹਿਬ ਪੱਗ ਦਾ ਸ਼ਮਲਾ ਸਵਾਰਦੇ ਹੋਏ ਬੋਲੇ-''ਵਾਹ ਪੰਡਤ ਸਾਹਿਬ ! ਮਾਸ਼ਾ-ਅੱਲਾਹ, ਆਪ ਦੀ



ਮੌਜੂਦਗੀ ਵਿਚ ਭਲਾ ਕਿਸੇ ਗੱਲ ਦੀ ਕਮੀ ਰਹਿ ਸਕਦੀ ਏ ? ਮੈਂ ਤੇ ਹੁਣ ਤੱਕ ਦੇਰ ਦਾ ਆ ਗਿਆ ਹੁੰਦਾ, ਪਰ ਕੰਮ ਹੀ ਐਸਾ ਪੈ ਗਿਆ, ਜਿਸ ਕਰ ਕੇ ਜ਼ਰਾ ਦੇਰ ਹੋ ਗਈ।''

ਪੰਡਤ ਹੋਰੀਂ ਜ਼ਰਾ ਹੋਰ ਸਰਕ ਕੇ ਖ਼ੁਆਜਾ ਹੋਰਾਂ ਦੇ ਨਾਲ ਹੋ ਗਏ ਤੇ ਉਨ੍ਹਾਂ ਦੇ ਕੰਨ ਨਾਲ ਮੂੰਹ ਲਾ ਕੇ ਬੋਲੇ-''ਕਿਉਂ, ਕੋਈ ਨਵੀਂ ਮੁਰਗੀ.......?''

ਸਿਰੋਂ ਕੁੱਲੇ ਵਾਲੀ ਪੱਗ ਲਾਹ ਕੇ ਇਕ ਸਭਾ-ਸੇਵਕ ਨੂੰ ਫੜਾ ਕੇ ਗੰਜੇ ਸਿਰ ਤੇ ਹੱਥ ਫੇਰਦੇ ਹੋਏ ਖ਼ੁਆਜਾ ਹੋਰੀਂ ਬੋਲੇ-''ਹਾਂ, ਖ਼ੁਦਾ ਨੇ ਭੇਜ ਹੀ ਦਿਤੀ ਸੀ ਇਕ ਸਾਮੀ।''

''ਤਾਂ ਸੁਣਾਓ ਕੁਝ ਚੰਗਾ ਹੱਥ ਗਰਮ ਹੋਇਆ ? ਮਾਮਲਾ ਕੀ ਸੀ ?''

''ਮਾਮਲਾ ਤੇ ਐਵੇਂ ਮਾਮੂਲੀ ਜਿਹਾ ਸੀ।''

''ਅੱਛਾ ! ਮੈਂ ਕਿਹਾ ਕੋਈ ਖ਼ੂਨ ਦਾ ਮੁਕੱਦਮਾ ਆਇਆ ਹੋਵੇਗਾ।''

''ਤੋਬਾ ਅਸਤਾਗ਼ਫ਼ਾਰ ! ਪੰਡਤ ਜੀ, ਏਡੀ ਕਿਸਮਤ ਕਿਥੇ। ਉਹ ਤੇ ਕਦੇ ਵਰ੍ਹੇ ਛਿਮਾਹੀ ਪਿਛੋਂ ਕੋਈ ਮੋਟੀ ਮੁਰਗੀ ਆ ਫਸਦੀ ਏ। ਭਲਾ ਜੇ ਇਸ ਤਰ੍ਹਾਂ ਰੋਜ਼ ਰੋਜ਼ ਖ਼ੂਨ ਦੇ ਕੇਸ ਆਉਣ ਲਗਣ, ਤਾਂ ਫਿਰ ਅਸੀਂ ਸੋਨੇ ਦੀਆਂ ਪੀਂਘਾਂ ਨਾ ਬੈਠੇ ਝੂਟੀਏ !''

''ਤਾਂ ਵੀ ਕੋਈ ਚਾਰ ਪੰਜ ਸੌ ?''

''ਨਹੀਂ ਨਹੀਂ, ਸਿਰਫ ਦੋ ਸੌ ?''

''ਮਾਮਲਾ ਕੀ ਸੀ ?''

''ਮਾਮਲਾ ਸੀ, ਲਾਗਲੇ ਪਿੰਡ ਸੁਲਤਾਨ ਪੁਰ ਦੇ ਕੁਝ ਜੱਟਾਂ ਨੇ ਫੇਰਾ ਲਾਣ ਜਾਣਾ ਸੀ।''

ਪੰਡਤ ਹੋਰੀਂ ਮੁਛਾਂ ਦੇ ਵਾਲ ਸਵਾਰਦੇ ਹੋਏ ਬੋਲੇ-''ਹਲਾ। ਤਾਂ ਤੇ ਅਜੇ ਸੁੱਖਣਾ ਈ ਸੁੱਖ ਕੇ ਗਏ ਨੇ। ਜੇ ਮੁਰਾਦ ਮਿਲ ਗਈਓ ਨੇ ਫੇਰ ਤਾਂ ਉਮੇਦ ਏ ਹੱਛਾ ਹੱਥ ਗਰਮ ਕਰਾਣਗੇ।''

''ਹਾਂ ਉਮੇਦ ਤਾਂ ਹੈ। ਚੌਥੀ ਪੱਤੀ ਦਾ ਫ਼ੈਸਲਾ ਹੋਇਆ ਏ।''

''ਅੱਛਾ ਸ਼ੁਕਰ ਹੈ। ਪਰਮਾਤਮਾ ਦੇਈ ਜਾਂਦਾ ਏ ਕਿਸੇ ਨਾ ਕਿਸੇ ਹੀਲੇ। ਖ਼ੁਆਜਾ ਸਾਹਿਬ ! ਉਹ ਬੜਾ ਬੇਅੰਤ ਹੈ। ਪੱਥਰਾਂ ਵਿਚ ਕੀੜਿਆਂ ਨੂੰ ਵੀ ਰੋਜ਼ੀ ਪਹੁੰਚਾਦਾ ਹੈ। (ਕਰਮ ਚੰਦ ਵਲ ਤੱਕ ਕੇ ਤੇ ਫੇਰ ਖ਼ੁਆਜਾ ਸਾਹਿਬ ਵਲ ਤੱਕ ਕੇ) ਹਾਂ ਸੱਚ, ਆਪ ਨੂੰ ਅੱਜ ਦੀ ਸਭਾ ਕਰਨ ਦਾ ਤਾਤਪਰਜ ਤਾਂ ਮਾਲੂਮ ਹੀ ਹੋਵੇਗਾ। ਸਾਡੇ ਜਜਮਾਨ ਨੇ ਅੱਜ ਦਾ ਕੁਲ ਖ਼ਰਚ ਆਪਣੇ ਜ਼ਿੰਮੇ ਲਿਆ ਹੈ। ਖ਼ੁਆਜਾ ਸਾਹਿਬ ! ਇਹ ਬੜੇ ਸੱਜਣ ਪੁਰਸ਼ ਨੇ। ਇਨ੍ਹਾਂ ਦੇ ਸਵਰਗਵਾਸੀ ਪਿਤਾ ਨਾਲ ਤਾਂ ਸਾਡੇ ਬੜੇ ਚੰਗੇ ਤੁਅੱਲਕਾਤ ਸਨ। ਇਹ ਵੀ ਬੜੇ ਕਦਰਦਾਨ ਹਨ (ਡਕਾਰ ਮਾਰ ਕੇ) ਹਰੀਓ.....ਮ !''

ਖ਼ੁਆਜਾ ਸਾਹਿਬ ਨੇ ਮੁਸਕਰਾਉਂਦਿਆਂ ਹੋਇਆਂ ਕਰਮ ਚੰਦ ਵਲ ਤੱਕਿਆ ਤੇ ਉਹ ਝਟ ਹੱਥ ਜੋੜ ਕੇ ਖੜ੍ਹਾ ਹੋ ਗਿਆ। ਹੱਥ ਨਾਲ ਉਸ ਨੂੰ ਬੈਠਣ ਦਾ ਇਸ਼ਾਰਾ ਕਰ ਕੇ ਬੋਲੇ-''ਹੱਛਾ ! ਇਹ ਓਸ ਔਰਤ ਵਾਲੇ ਮਾਮਲੇ ਬਾਬਤ ? ਹਾਂ ਪੰਡਤ ਜੀ, ਮੈਨੂੰ ਮਾਲੂਮ ਏ। ਬੜਾ ਚੰਗਾ ਹੋਇਆ ਜੇ ਉਸ ਨੂੰ ਦਫ਼ਾ ਕਰ ਦਿਤਾ ਗਿਆ। ਪਰ ਉਸ ਦਾ ਕੋਈ ਪਤਾ ਲੱਗਾ ਜੇ ਕਿੱਥੇ ਗਈ?''

ਪੰਡਤ ਹੋਰੀਂ ਗਲਾਸ ਅਗਾਂਹ ਵਧਾਂਦੇ ਹੋਏ ਬੋਲੇ-''ਜੀ ਪੱਕਾ ਪਤਾ ਤਾਂ ਅਜੇ ਨਹੀ ਲੱਗਾ, ਪਰ ਦੁਪਹਿਰੇ ਇਕ ਅਰਾਈਂ ਪਾਸੋਂ ਸੁਣਿਆ ਸੀ, ਵਡੇ ਵੇਲੇ ਇਕ ਬੁਰਕੇ ਵਾਲੀ ਔਰਤ ਉਸਨੂੰ ਟਾਂਗੇ ਵਿਚ ਪਾ ਕੇ ਲਈ ਜਾਂਦੀ ਸੀ, ਉਸਦੇ ਨਾਲ ਇਕ ਨੌਜਵਾਨ ਵੀ ਸੀ।''

ਗਲਾਸ ਗਟਾ ਗਟ ਚਾੜ੍ਹ ਕੇ ਤੇ ਉਸ ਨੂੰ ਇਕ ਪਾਸੇ ਰਖਦੇ ਹੋਏ ਖ਼ੁਆਜਾ ਹੋਰੀਂ ਬੋਲੇ-''ਕੀ ਕਿਹਾ ਜੇ, ਮੁਸਲਮਾਨ ਨਾਲ ?''

''ਜੀ ਹਾਂ।''

ਇੰਨੇ ਨੂੰ ਪਿੰਡ ਦਾ ਨੰਬਰਦਾਰ ਜੁਆਲਾ ਸਿੰਘ ਬੋਲਿਆ-''ਹਾਹੋ ਖਾਂ ਸਾਹਿਬ। ਸਾਡੀ ਪੈਲੀ ਦੇ ਲਾਗਿਉਂ ਈ ਲੰਘਿਆ ਸੀ। ਮੈਂ ਆਪਣੀ ਅੱਖੀਂ ਡਿੱਠਾ ਸੀ।''

ਦੂਜਾ ਗਲਾਸ ਚੜ੍ਹਾਉਣ ਤੋਂ ਬਾਅਦ ਖ਼ੁਆਜਾ ਸਾਹਿਬ ਨੂੰ ਸਰੂਰ ਆਉਣਾ ਸ਼ੁਰੂ ਹੋ ਗਿਆ, ਤੇ ਉਹ ਸਿਰ ਤੇ ਹੱਥ ਫੇਰਦੇ ਹੋਏ ਬੋਲੇ– ''ਚਲੋ



ਦਫ਼ਾ ਕਰੋ ਹੁਣ ਇਹਨਾਂ ਗੱਲਾਂ ਨੂੰ। ਜੋ ਹੋ ਗਿਆ ਚੰਗਾ ਹੋ ਗਿਆ। ਹੁਣ ਮਜਲਸ ਦਾ ਮਜ਼ਾ ਲਓ।''

ਉਨ੍ਹਾਂ ਦੇ ਕਹਿਣ ਦੀ ਦੇਰ ਸੀ ਕਿ ਬੋਤਲਾਂ ਖੁੱਲ੍ਹਣ ਲਗੀਆਂ ਤੇ ਗਲਾਸ ਖਾਲੀ ਹੋਣ ਲੱਗੇ।

ਪੰਡਤ ਹੋਰੀਂ ਮੱਛੀ ਦੇ ਇਕ ਟੁਕੜੇ ਵਿਚੋਂ ਕੰਡੇ ਚੁਣਦੇ ਹੋਏ ਬੋਲੇ-''ਖ਼ੁਆਜਾ ਸਾਹਿਬ। ਤੁਹਾਡਾ ਬਾਵਰਚੀ ਤਾਂ ਬੜਾ ਕਾਰੀਗਰ ਮਾਲੂਮ ਹੁੰਦਾ ਹੈ। ਮੱਛੀ ਬਣਾਨ ਵਿਚ ਤਾਂ ਕਮਾਲ ਕਰ ਦੇਂਦਾ ਏ। ਮੂੰਹੋਂ ਲਹਿੰਦੀ ਹੀ ਨਹੀਂ।''

''ਜੀ ਹਾਂ, ਇਹ ਸਾਡੇ ਪਾਸ ਪੰਜ ਸਾਲਾਂ ਤੋਂ ਕੰਮ ਕਰਦਾ ਏ। ਇਸ ਦਾ ਪਿਉ, ਖ਼ੁਦਾ ਅਮਾਨ ਦੇਵੇ ਸੂ, ਇਸ ਨਾਲੋਂ ਵੀ ਜ਼ਿਆਦਾ ਕਾਰੀਗਰ ਸੀ। ਅਸਲ ਵਿਚ ਮਾਸ ਦੇ ਕੰਮ ਵਿਚ ਇਸ ਦੀ ਮੁਹਾਰਤ ਇਸ ਕਰ ਕੇ ਜ਼ਿਆਦਾ ਹੋ ਗਈ ਏ, ਕਿ ਇਸ ਮੇਜਰ ਬਰਟਨ ਸਾਹਿਬ ਦੇ ਬਾਵਰਚੀ-ਖ਼ਾਨੇ ਵਿਚ ਚਾਰ ਸਾਲ ਬਿਤਾਏ ਹੋਏ ਨੇ।''

ਇਸ ਵੇਲੇ ਤਕ ਸ਼ਰਾਬ ਹੌਲੀ ਹੌਲੀ ਸਭਨਾਂ ਤੇ ਅਸਰ ਕਰ ਚੁਕੀ ਸੀ, ਤੇ ਇਸ ਦੇ ਲੋਰ ਵਿਚ ਸਭ ਆਪੋ ਆਪਣੀਆਂ ਗੱਲਾਂ ਛੇੜ ਬੈਠੇ ਸਨ। ਪੰਡਤ ਹੋਰਾਂ ਝੂੰਮਦਿਆਂ ਹੋਇਆਂ ਸਾਰਿਆਂ ਵਲ ਧਿਆਨ ਕਰਕੇ ਕਿਹਾ-''ਮਿੱਤਰ ਜਨੋ! ਕੈਸਾ ਸੁਭਾਗ ਸਮਾਂ ਹੈ, ਕੈਸੀ ਏਕਤਾ ਅਰ ਪਰਸਪਰ ਪ੍ਰੇਮ ਦਾ ਰਾਜ ਹੈ। ਸਚਮੁਚ ਜਦ ਮੈਂ ਹਿੰਦੂ ਮੁਸਲਮਾਨਾਂ ਨੂੰ ਇੱਕੋ ਜਗ੍ਹਾ ਖਾਣ-ਪਾਣ ਕਰਦਿਆਂ ਵੇਖਦਾ ਹਾਂ, ਤਾਂ ਮੇਰਾ ਮਨ ਪ੍ਰਸੰਨਤਾ ਨਾਲ ਗਦਗਦ ਹੋ ਜਾਂਦਾ ਹੈ। ਪਰਮਾਤਮਾ ਕਰੇ ਸਾਰੇ ਭਾਰਤ ਵਿਚ ਐਸਾ ਹੀ ਮੈਤਰੀ ਭਾਵ ਹੋ ਜਾਵੇ।''

ਖ਼ੁਆਜਾ ਹੋਰੀਂ ਬੋਲੇ-''ਪੰਡਤ ਜੀ, ਖ਼ੁਦਾ ਦੀ ਕਸਮ, ਇਹ ਸਭ ਇਸ ਜਾਮੇ-ਜ਼ਮਰਦੀ ਦੀਆਂ ਹੀ ਬਰਕਤਾਂ ਨੇ। ਠੀਕ ਹੀ ਕਹਿੰਦੇ ਨੇ ਸ਼ਰਾਬ ਖ਼ਾਸ ਖ਼ੁਦਾਈ ਨਿਆਮਤਾਂ ਵਿਚੋਂ ਇਕ ਹੈ। ਫਿਰ ਇਸ ਨਾਲ ਮੁਹੱਬਤ ਕਿਤਨੀ ਵਧਦੀ ਹੈ, ਇਸ ਨੂੰ ਉਹ ਕਮਬਖ਼ਤ ਕੀ ਜਾਣਨ।''

ਪੰਡਤ-''ਖ਼ੁਆਜਾ ਸਾਹਿਬ ! ਉਹਨਾਂ ਲੋਕਾਂ ਨੂੰ ਪਤਾ ਨਹੀਂ ਕਿ ਮੈਤਰੀ ਦੇ ਕੀ ਅਰਥ ਹਨ। ਹਾਂ ਸਚ ਖ਼ੁਆਜਾ ਸਾਹਿਬ, ਤੁਸੀ ਕਈ ਵੇਰ

ਖ਼ਾਹਿਸ਼ ਵੀ ਜ਼ਾਹਿਰ ਕਰ ਚੁਕੇ ਹੋ। ਅਜ ਤੁਹਾਨੂੰ ਇਕ ਨਵੀਂ ਸੁਗਾਤ ਭੇਟ ਕੀਤੀ ਜਾਂਦੀ ਹੈ।"

"ਕੀ ?"

"ਉਹੀ ਘਰ ਦੀ ਕੱਢੀ ਸ਼ਰਾਬ" ਤੇ ਫੇਰ ਪਿਆਰਾ ਸਿੰਘ ਵਲ ਤੱਕ ਕੇ ਬੋਲੇ-ਲਿਆ ਓਏ ਨੰਬਰਦਾਰਾ ! ਰੋਜ਼ ਕਹਿੰਦਾ ਹੁੰਦਾ ਸੈਂ ਖ਼ੁਆਜਾ ਸਾਹਿਬ ਹੋਰਾਂ ਨੂੰ ਪਿਆਣੀ ਏਂ ! ਲਿਆ ਛੇਤੀ ਕਰ।"

"ਸਤ ਬਚਨ ਜੀ" ਕਹਿ ਕੇ ਪਿਆਰਾ ਸਿੰਘ ਕੋਲ ਬੈਠੇ ਆਪਣੇ ਭਣੇਵੇਂ ਧੰਨਾ ਸਿੰਘ ਦਾ ਮੋਢਾ ਟੁੰਬ ਕੇ ਕਹਿਣ ਲੱਗਾ-"ਜਾਹ ਓਏ ਧੰਨਿਆ ! ਮਾਸੀ ਆਪਣੀ ਨੂੰ ਕਹੀਂ ਤੂੜੀ ਵਾਲੇ ਕੋਠੇ ਦਾ ਬੂਹਾ ਖੋਲ੍ਹ ਕੇ ਲਹਿੰਦੇ ਦੀ ਨੁੱਕਰੋਂ ਮੰਜੀਆਂ ਦੀਆਂ ਹੀਆਂ ਸੇਰੂ ਪਰੇ ਕਰ ਕੇ ਥੱਲਿਉਂ ਛੋਟੀ ਤੌੜੀ ਕੱਢ ਦੇਵੇ। ਉਸ ਦੇ ਉੱਤੇ ਬਾਟੀ ਮੂਧੀ ਮਾਰ ਕੇ ਉੱਤੇ ਆਟਾ ਲਿੰਬਿਆ ਹੋਇਆ ਈ. ਧਿਆਨ ਨਾਲ ਚੁੱਕੀਂ ਮਤਾਂ ਠੋਕਰ ਨਾ ਲਗ ਜਾਏ। ਜਾਹ ਮੇਰਾ ਬੀਬਾ ਸ਼ੇਰ ਝਟ ਪਟ. ਬਸ ਏਥੇ ਐਂ ਕਿ ਓਥੇ ਐਂ।

ਮੁੰਡਾ ਥੋੜ੍ਹੇ ਚਿਰ ਪਿਛੋਂ ਤੌੜੀ ਚੁੱਕ ਲਿਆਇਆ ਤੇ ਲਿਆ ਕੇ ਖ਼ੁਆਜੇ ਹੋਰਾਂ ਦੇ ਅੱਗੇ ਰੱਖ ਦਿਤੀ। ਉਹ ਅੱਗੇ ਹੀ ਚੂਰ ਹੋ ਰਹੇ ਸਨ. ਇਸ ਨਵੀਂ ਸੁਗਾਤ ਨੂੰ ਵੇਖ ਕੇ ਖ਼ੁਸ਼ੀ ਨਾਲ ਉਛਲ ਪਏ। ਪਹਿਲਾਂ ਤਾਂ ਵਿਚੋਂ ਉਂਗਲਾਂ ਡੋਬ ਕੇ ਸੁਆਦ ਚੱਖਿਆ. ਜਦ ਚੰਗੀ ਲਗੀ ਤਾਂ ਚੁਲੀਆਂ ਭਰ ਭਰ ਲੱਗੇ ਪੀਣ। ਫਿਰ ਪਚਾਕੇ ਮਾਰਦੇ ਹੋਏ ਬੋਲੇ-"ਆਹ ਹਾ ! ਪੰਡਤ ਜੀ ! ਇਹ ਤਾਂ ਬੜੀ ਜ਼ਾਇਕੇਦਾਰ ਚੀਜ਼ ਏ।"

"ਮੈਂ ਤੁਹਾਨੂੰ ਝੂਠ ਕਿਹਾ ਸੀ ?"

"ਤੇ ਇਹ ਤੁਸਾਂ ਅੱਗੇ ਕਦੇ ਨਹੀਂ ਮੰਗਾਈ।"

"ਅੱਗੇ ਜ਼ਰਾ ਤੁਹਾਥੋਂ ਡਰੀਦਾ ਸੀ. ਨਹੀਂ ਤਾਂ....."

"ਵਾਹ ! ਪੰਡਤ ਜੀ ! ਮੈਥੋਂ ਡਰ ? ਤੁਸੀਂ ਤੇ ਈਮਾਨ ਨਾਲ ਮੇਰੇ ਭਰਾ ਹੋਏ। ਮੈਨੂੰ ਬਸ. ਬਸ ਇਹੋ ਹੀ (ਵਿਚੋਂ ਹੀ ਗਲਾਸ ਡੋਬ ਕੇ ਪੀਂਦਿਆਂ ਹੋਇਆਂ) ਵੱਲਾਹ ਬੜੀ ਚੰਗੀ ਚੀਜ਼ ਏ।"



ਰਾਤ ਦੇ ਬਾਰਾਂ ਵਜੇ ਤਕ ਇਹ ਮਜਲਸ ਗਰਮ ਰਹੀ। ਆਖ਼ਰ ਸਭਾ ਖ਼ਤਮ ਹੋਈ। ਇਸ ਸਮੇਂ ਕੌਣ ਕਿਸ ਕਿਸ ਹਾਲਤ ਵਿਚ ਸੀ. ਤੇ ਉਹ ਕਿਸ ਤਰ੍ਹਾਂ ਘਰੋ-ਘਰੀ ਪਹੁੰਚੇ. ਇਸ ਦਾ ਪਤਾ ਨਹੀਂ।

## 4

ਸੰਧਿਆ ਦਾ ਹਨੇਰਾ ਹਰ ਪਾਸੇ ਫੈਲ ਚੁਕਾ ਸੀ। ਇਸ ਵੇਲੇ ਇਕ ਟਾਂਗਾ ਸਾਹਮਣੀ ਸੜਕ ਤੋਂ ਆ ਕੇ ਪਿੰਡ ਦੇ ਅੱਡੇ ਤੇ ਰੁਕਿਆ। ਉਸ ਤੋਂ ਇਕ ਮੁਸਲਮਾਨ ਨੌਜਵਾਨ ਨੇ ਉਤਰ ਕੇ ਇਕ ਰਾਹ ਜਾਂਦੇ ਨੂੰ ਪੁਛਿਆ-"ਕਿਉਂ ਜੀ! ਪੰਡਤ ਰਾਧੇ ਕ੍ਰਿਸ਼ਨ ਸਾਹਿਬ ਦਾ ਘਰ ਕਿਧਰ ਏ ?"

"ਔਹ ਸਾਹਮਣੀ ਹਵੇਲੀ ਜੇ" ਕਹਿ ਕੇ ਉਸ ਨੇ ਪੁੱਛਿਆ - "ਕਿਉਂ ਕੀ ਕੰਮ ਜੇ ?"

"ਇਕ ਜ਼ਰੂਰੀ ਕੰਮ ਲਈ ਉਹਨਾਂ ਨੂੰ ਮਿਲਣਾ ਏ।" ਟਾਂਗੇ ਵਿਚ ਬੈਠੀ ਤੀਵੀਂ ਵਲ ਤੱਕ ਕੇ ਗਭਰੂ ਨੇ ਉੱਤਰ ਦਿਤਾ ਤੇ ਟਾਂਗੇ ਪਾਸ ਜਾ ਕੇ ਬੋਲਿਆ-"ਆਓ ਭੈਣ ਜੀ. ਮੈਂ ਤੁਹਾਨੂੰ ਉਹਨਾਂ ਦੇ ਘਰ ਪਹੁੰਚਾ ਆਵਾਂ।"

ਤੀਵੀਂ ਬਿਨਾਂ ਕੋਈ ਉੱਤਰ ਦਿਤੇ ਟਾਂਗੇ ਤੋਂ ਉਤਰ ਕੇ ਉਸ ਦੇ ਪਿਛੇ ਹੋ ਤੁਰੀ ਤੇ ਕੁਝ ਚਿਰ ਪਿਛੋਂ ਦੋਵੇਂ ਪੰਡਤ ਰਾਧੇ ਕ੍ਰਿਸ਼ਨ ਦੇ ਮਕਾਨ ਅੱਗੇ ਜਾ ਪਹੁੰਚੇ। ਗਭਰੂ ਦੇ ਬੂਹਾ ਖੜਕਾਉਣ ਤੇ ਅੰਦਰੋਂ ਇਕ ਪਤਲਾ ਜਿਹਾ ਮੁੰਡਾ ਨਿਕਲ ਕੇ ਪੁੱਛਣ ਲਗਾ. "ਕੀ ਗੱਲ ਏ ?"

ਗਭਰੂ ਨੇ ਉੱਤਰ ਦਿੱਤਾ-"ਪੰਡਤ ਸਾਹਿਬ ਘਰ ਨੇ ? ਉਹਨਾਂ ਨਾਲ ਕੰਮ ਸੀ।"

"ਹਾਂ ਉਹ ਘਰ ਨੇ. ਪਰ ਇਸ ਵੇਲੇ ਨਹੀਂ ਮਿਲ ਸਕਦੇ। ਉਹਨਾਂ ਦਾ ਪੂਜਾ ਪਾਠ ਦਾ ਵੇਲਾ ਏ।"

"ਕੋਈ ਡਰ ਨਹੀਂ. ਅਸੀਂ ਹੋਰ ਥੋੜ੍ਹਾ ਚਿਰ ਉਡੀਕ ਲੈਨੇ ਆਂ। ਤਾਂ ਵੀ ਕਿੰਨੇ ਚਿਰ ਤੱਕ ਵੇਹਲੇ ਹੋਣਗੇ ?"

"ਘੰਟੇ ਤਕ।"

"ਹੱਛਾ।" ਕਹਿ ਕੇ ਮੁੰਡਾ ਅੰਦਰ ਚਲਾ ਗਿਆ।

ਘੰਟੇ ਕੁ ਘੰਟੇ ਮਗਰੋਂ ਪੰਡਤ ਹੋਰੀਂ ਬਾਹਰ ਆਏ ਤੇ ਗਭਰੂ ਨੇ ਉਠ ਕੇ ਉਹਨਾਂ ਨੂੰ ਸਲਾਮ ਕੀਤੀ।

ਆਉਂਦਿਆਂ ਹੀ ਪੰਡਤ ਹੋਰਾਂ ਕਿਹਾ-''ਬੂਹੇ ਤੋਂ ਰਤਾ ਪਿੱਛਾਂਹ ਹੋ ਕੇ ਖੜ੍ਹੇ ਹੋਵੋ। ਜਾਣਦੇ ਨਹੀਂ ਇਹ ਬ੍ਰਾਹਮਣ ਦਾ ਘਰ ਏ ?''

ਗਭਰੂ ਆਪਣੀ ਭੁੱਲ ਤੇ ਸ਼ਰਮਸਾਰ ਹੁੰਦਾ ਹੋਇਆ ਬੋਲਿਆ-''ਮੁਆਫ਼ ਕਰਨਾ ਮੈਥੋਂ ਵਾਕਿਆ ਈ ਬੜੀ ਗਲਤੀ ਹੋਈ ਏ।''

ਗਭਰੂ-(ਤੀਵੀਂ ਵਲ ਤੱਕ ਕੇ) ''ਇਹ ਬੀਬੀ ਜੀ ਕਲ੍ਹ ਮੂੰਹ ਹਨੇਰੇ, ਇਸ ਪਿੰਡੋਂ ਬਾਹਰ ਬੇਹੋਸ਼ ਪਏ ਹੋਏ ਸਨ, ਵੇਖ ਕੇ ਮੈਂ ਤੇ ਮੇਰੀ ਵਾਲਦਾ, ਅਸੀਂ ਇਨ੍ਹਾਂ ਨੂੰ ਆਪਣੇ ਪਿੰਡ ਲੈ ਗਏ, ਕਿਉਂਕਿ ਉਸ ਵੇਲੇ ਨਜ਼ਦੀਕ ਕੋਈ ਨਹੀਂ ਸੀ, ਤੇ ਇਹਨਾਂ ਦੀ ਹਾਲਤ ਬੜੀ ਖ਼ਰਾਬ ਸੀ। ਹੁਣ ਅੱਲਾ ਦੇ ਫ਼ਜ਼ਲ ਨਾਲ ਇਹਨਾਂ ਦੀ ਤਬੀਅਤ ਠੀਕ ਹੋ ਗਈ ਏ। ਇਹਨਾਂ ਦਸਿਆ ਸੀ ਕਿ ਇਹ ਲਾਲਾ ਮਿੱਠਾ ਮਲ ਦੀ ਬੇਵਾ ਨੇ, ਸੋ ਬਾਕੀ ਹਾਲ ਆਪ ਖ਼ੁਦ ਹੀ ਇਹਨਾਂ ਤੋਂ ਦਰਿਆਫ਼ਤ ਕਰ ਲੈਣਾ ਤੇ ਜਿਸ ਤਰ੍ਹਾਂ ਹੋ ਸਕੇ ਇਹਨਾਂ ਨੂੰ ਘਰ ਪਹੁੰਚਾ ਕੇ ਇਹਨਾਂ ਦੇ ਵਾਰਸਾਂ ਨਾਲ ਸਮਝੌਤਾ ਕਰਾ ਦਿਓ। ਆਪ ਦੀ ਬੜੀ ਮਿਹਰਬਾਨੀ ਹੋਵੇਗੀ। (ਤੀਵੀਂ ਨੂੰ) ਭੈਣ ਜੀ ! ਤੁਸੀਂ ਆਪ ਆ ਕੇ ਪੰਡਤ ਜੀ ਨੂੰ ਦਸ ਦਿਓ।''

ਗੱਲ ਸੁਣਦਿਆਂ ਸੁਣਦਿਆਂ ਪੰਡਤ ਹੋਰਾਂ ਦੇ ਚਿਹਰੇ ਤੇ ਕ੍ਰੋਧ ਦੀ ਲਾਲੀ ਝਲਕਣ ਲਗੀ, ਤੇ ਉਹਨਾਂ ਤਾੜਨਾ ਭਰੇ ਸ਼ਬਦਾਂ ਵਿਚ ਗਭਰੂ ਨੂੰ ਕਿਹਾ-''ਜੁਆਨ ! ਪਹਿਰਾਵਾ ਤੇ ਤੇਰਾ ਪੜ੍ਹਿਆਂ ਲਿਖਿਆਂ ਵਾਲਾ ਏ, ਪਰ ਮਾਲੂਮ ਹੁੰਦਾ ਏ ਤੂੰ ਕੋਈ ਅਨਪੜ੍ਹ ਆਦਮੀ ਏਂ।''

ਗਭਰੂ ਹੈਰਾਨ ਹੋ ਕੇ ਬੋਲਿਆ-''ਬੰਦਾ ਨਵਾਜ਼ ! ਆਪ ਵਰਗੇ ਬਜ਼ੁਰਗਾਂ ਦੇ ਸਾਹਮਣੇ ਵਾਕਿਆ ਈ ਮੈਂ ਅਨਪੜ੍ਹ ਹਾਂ, ਪਰ ਵੈਸੇ ਤਾਂ ਮੈਂ ਐਫ਼ ਏ. ਪਾਸ ਹਾਂ। ਜੇ ਕੋਈ ਗੁਸਤਾਖੀ ਦਾ ਲਫ਼ਜ਼ ਮੂੰਹੋਂ ਨਿਕਲ ਗਿਆ ਹੋਵੇ, ਤਾਂ ਮੁਆਫ਼ੀ ਦਾ ਖ਼ਾਸਤਗਾਰ ਹਾਂ।''

''ਬਸ ਮੈਂ ਸਮਝ ਲਿਆ'', ਕਹਿ ਕੇ ਤੇ ਹਸਦੇ ਹੋਏ ਪੰਡਤ ਹੋਰੀਂ ਬੋਲੇ-''ਇਸ ਅੰਗਰੇਜ਼ੀ ਨੇ ਤਾਂ ਸਾਡੇ ਭਾਰਤ ਵਰਸ਼ ਦਾ ਬੇੜਾ ਗ਼ਰਕ ਕਰ ਦਿੱਤਾ ਏ। ਜੇ ਤੂੰ ਅੰਗਰੇਜ਼ੀ ਪੜ੍ਹਿਆ ਨਾ ਹੁੰਦੋਂ ਤਾਂ ਇਕ ਹਿੰਦੂ ਕੰਨਿਆ



ਨੂੰ 'ਭੈਣ' ਕਹਿਣ ਦੀ ਗ਼ਲਤੀ ਕਦੇ ਨਾ ਕਰਦੋਂ। ਆਪਣੇ ਨਾਲ ਟਾਂਗੇ ਵਿਚ ਬਿਠਾ ਕੇ ਤੇ ਆਪਣੇ ਘਰ ਲੈ ਜਾ ਕੇ ਕਦੇ ਵੀ ਇਸ ਵਿਚਾਰੀ ਦਾ ਜਨਮ ਭ੍ਰਸ਼ਟ ਨਾ ਕਰਦੋਂ।''

ਗਭਰੂ, ਪੰਡਤ ਹੋਰਾਂ ਦੇ ਇਹ ਵਾਕ ਸੁਣ ਕੇ ਭੰਬਲ-ਭੂਸਿਆਂ ਵਿਚ ਪੈ ਗਿਆ, ਤੇ ਸੋਚਣ ਲੱਗਾ, ਮੈਂ ਇਹਨਾਂ ਨੂੰ ਕੀ ਉੱਤਰ ਦਿਆਂ। ਅਖ਼ੀਰ ਸੋਚ ਸੋਚ ਕੇ ਉਸ ਨੇ ਕਿਹਾ-''ਖ਼ੈਰ ਮੈਂ ਆਪਣੀ ਹਰ ਗ਼ਲਤੀ ਦੀ ਮੁਆਫ਼ੀ ਮੰਗਦਾ ਹਾਂ। ਆਪ ਇਸ ਵਿਚਾਰੀ ਮੁਸੀਬਤ-ਜ਼ਦਾ ਨੂੰ ਇਸ ਦੇ ਘਰ ਪਹੁੰਚਾਣ ਦੀ ਮਿਹਰਬਾਨੀ ਜ਼ਰੂਰ ਕਰੋ। ਇਸ ਦੀ ਜ਼ਬਾਨੀ ਜੋ ਕੁਝ ਹਾਲ ਅਸਾਂ ਸੁਣਿਆ ਏ ਉਸ ਤੋਂ ਪਤਾ ਲਗਦਾ ਏ ਕਿ ਇਸ ਨਾਲ ਬਹੁਤ ਜ਼ੁਲਮ ਹੋਇਆ ਏ।''

ਪੰਡਤ ਹੋਰੀਂ ਹੋਰ ਤੇਜ਼ੀ ਨਾਲ ਬੋਲੇ-''ਨਹੀਂ, ਇਹ ਹੁਣ ਹਿੰਦੂ ਧਰਮ ਤੋਂ ਪਤਤ ਹੋ ਚੁਕੀ ਏ, ਇਸ ਨੂੰ ਕਿਸੇ ਤਰ੍ਹਾਂ ਵੀ........(ਫੇਰ ਕੁਝ ਸੋਚ ਕੇ ਤੇ ਦੰਦਾਂ ਵਿਚ ਉਂਗਲ ਲੈ ਕੇ) ਉਂਜ ਤਾਂ ਮੈਨੂੰ ਇਸ ਦੀ ਹਾਲਤ ਤੇ ਬੜੀ ਦਇਆ ਆ ਰਹੀ ਏ। ਮੈਂ ਤੇ ਕਲ੍ਹ ਦਾ ਜਿਸ ਵੇਲੇ ਦਾ ਸੁਣਿਆ ਏ ਕਿ ਇਸ ਨੂੰ ਇਸ ਦੇ ਮਤਰਏ ਪੁਤਰਾਂ ਨੇ ਘਰੋਂ ਕੱਢ ਦਿਤਾ ਏ, ਉਸ ਵੇਲੇ ਦਾ ਅੰਨ ਜਲ ਨਹੀਂ ਗ੍ਰਹਿਣ ਕੀਤਾ। ਪਰ (ਗੁਰਦੇਈ ਨੂੰ) ਪੁਤ੍ਰੀ ! ਪਰੰਤੂ ਤੂੰ ਅੰਦਰ ਚਲ ਕੇ ਬੈਠ, ਮੈਂ ਉਹਨਾਂ ਦੁਸ਼ਟਾਂ ਨੂੰ ਸੱਦ ਕੇ ਹੁਣੇ ਠੀਕ ਕਰਦਾ ਹਾਂ। ਤੂੰ ਕੋਈ ਫ਼ਿਕਰ ਨਾ ਕਰ (ਡਕਾਰ ਲੈ ਕੇ) ਹਰੀਓ....ਮ।''

ਇਕ ਵਾਰਗੀ ਹੀ ਪੰਡਤ ਹੋਰਾਂ ਨੂੰ ਕ੍ਰੋਧ ਵਿਚੋਂ ਨਿਕਲ ਕੇ ਦਇਆ ਦੇ ਘਰ ਵਿਚ ਆਏ ਵੇਖ ਕੇ ਗਭਰੂ ਦੀਆਂ ਅੱਖਾਂ ਵਿਚ ਖ਼ੁਸ਼ੀ ਦੇ ਅੱਥਰੂ ਆ ਗਏ ਤੇ ਉਹ ਬਿਹਬਲ ਹੋ ਕੇ ਪੰਡਤ ਹੋਰਾਂ ਦੇ ਪੈਰਾਂ ਤੇ ਝੁਕਦਾ ਹੋਇਆ ਬੋਲਿਆ-''ਆਪ ਤਾਂ ਮੁਜੱਸਮ ਫ਼ਰਿਸ਼ਤਾ ਹੋ ਮੈਂ.......।''

ਉਸ ਦੇ ਹੋਰ ਕੁਝ ਕਹਿਣ ਤੋਂ ਪਹਿਲਾਂ ਹੀ ਪੰਡਤ ਹੋਰੀਂ ਦੋ ਤਿੰਨ ਕਦਮ ਪਿਛੇ ਹਟਦੇ ਹੋਏ ਬੋਲੇ-''ਦੇਖੋ ਦੇਖੋ ਪੈਰ ਨਾ ਛੁਹਣਾ, ਮੈਨੂੰ ਇਸ ਸਰਦੀ ਵਿਚ ਇਸ਼ਨਾਨ ਕਰਨਾ ਪਵੇਗਾ।''

ਗਭਰੂ ਨੂੰ ਫਿਰ ਆਪਣੀ ਕਾਹਲੀ ਤੇ ਸ਼ਰਮ ਆਈ, ਤੇ ਉਹ ਦੂਰੋਂ ਹੀ ਹੱਥ ਜੋੜ ਕੇ ਨਿਉਂ ਕੇ ਸਲਾਮ ਕਰਦਾ ਹੋਇਆ ਪਿਛਾਂਹ ਪਰਤਿਆ ਤੇ

ਜਾਣ ਲਗਿਆਂ ਉਸਨੇ ਤੀਵੀਂ ਵਲ ਤੱਕ ਕੇ ਕਿਹਾ-''ਹੱਛਾ ਭੈ....'' ਤੇ ਝਟ ਹੀ ਉਸ ਨੂੰ ਆਪਣੀ ਪਹਿਲੀ ਭੁੱਲ ਦਾ ਚੇਤਾ ਆ ਗਿਆ। ਉਹ ਬਿਨਾਂ ਕੁਝ ਹੋਰ ਕਹੇ ਟਾਂਗੇ ਵਿਚ ਜਾ ਬੈਠਾ। ਕੋਚਵਾਨ ਨੇ ਘੋੜੇ ਨੂੰ ਚਾਬਕ ਲਾਈ ਤੇ ਟਾਂਗਾ ਸੜਕ ਤੇ ਦੌੜਨ ਲੱਗਾ। ਜਦ ਤਕ ਟਾਂਗਾ ਅੱਖੋਂ ਓਹਲੇ ਨਾ ਹੋ ਗਿਆ, ਗੁਰਦੇਈ ਕ੍ਰਿਤਗਤਾ ਭਰੀ ਨਜ਼ਰ ਨਾਲ ਬਰਾਬਰ ਓਧਰ ਤੱਕਦੀ ਰਹੀ।

ਗੁਰਦੇਈ ਅੰਦਰ ਲੰਘ ਗਈ। ਸਾਹਮਣੀ ਕੋਠੜੀ ਦੇ ਖੱਬੇ ਪਾਸੇ ਪੰਡਤ ਹੋਰਾਂ ਦਾ ਪੂਜਾ-ਅਸਥਾਨ ਸੀ। ਉਹ ਪੂਜਾ ਲਈ ਉਸ ਪਾਸੇ ਜਾਂਦੇ ਉਸ ਨੂੰ ਕਹਿ ਗਏ- ''ਪੁਤਰੀ ! ਸਾਹਮਣੇ ਵਾਲੀ ਪੀੜ੍ਹੀ ਪਰ ਬੈਠ ਜਾ। ਮੈਂ ਹੁਣੇ ਹੀ ਪੂਜਾ ਪਾਠ ਤੋਂ ਵਿਹਲਾ ਹੋ ਕੇ ਆਉਂਦਾ ਹਾਂ। ਹਰੀਓ....ਮ।''

ਉਹ ਸੁੰਗੜ ਕੇ ਇਕ ਨੁੱਕਰੇ ਭੁੰਜੇ ਬੈਠ ਗਈ, ਤੇ ਪੰਡਤ ਹੋਰੀਂ ਪੂਜਾ ਪਾਠ ਵਿਚ ਰੁਝ ਗਏ। ਪਹਿਲਾਂ ਉਹ ਸੰਧਿਆ ਦਾ ਪਾਠ ਕਰਦੇ ਰਹੇ, ਫਿਰ ਗੌਮੁਖੀ ਵਿਚ ਹੱਥ ਪਾ ਕੇ ਢੇਰ ਚਿਰ ਮਾਲਾ ਫੇਰਦੇ ਰਹੇ। ਇਸ ਤੋਂ ਬਾਅਦ ਉਹਨਾਂ ਦੀ ਸਮਾਧੀਂ ਖੁਲ੍ਹੀ ਤੇ ਉਹ ਉਠ ਕੇ ਹੌਲੀ ਹੌਲੀ ਕਿਸੇ ਮੰਤਰ ਦਾ ਜਾਪ ਕਰਦੇ ਹੋਏ ਗੁਰਦੇਈ ਦੇ ਪਾਸ ਆ ਕੇ ਮੰਜੇ ਤੇ ਬੈਠ ਗਏ। ਫਿਰ ਬੋਲੇ-''ਹਾਂ, ਪੁੱਤਰੀ ! ਦਸ ਕੀ ਕਹਿਣਾ ਚਾਹੁੰਦੀ ਹੈਂ ?''

ਗੁਰਦੇਈ ਕੁਝ ਚਿਰ ਚੁਪ ਰਹਿਣ ਤੋਂ ਬਾਅਦ ਤੀਲੇ ਨਾਲ ਜ਼ਮੀਨ ਖੋਤਰਦੀ ਹੋਈ ਤੇ ਸਿਰ ਧਰਤੀ ਨਾਲ ਲਾਈ ਹੌਲੀ ਜਿਹੀ ਬੋਲੀ-''ਜੀ ਤੁਹਾਥੋਂ ਕੀ ਗੁੱਝਾ ਏ।''

ਪੰਡਤ ਹੋਰੀਂ ਇਕ ਡਕਾਰ ਦੇ ਨਾਲ ਹੀ ਲੰਮੀ ਸੁਰ ਵਿਚ ''ਹਰੀਓ.....ਮ'' ਕਹਿ ਕੇ ਢਿੱਡ ਤੇ ਹੱਥ ਫੇਰਦੇ ਹੋਏ ਬੋਲੇ-''ਹਾਂ, ਮੈਨੂੰ ਰਾਜਾ ਰਾਮ (ਉਸ ਦਾ ਨੌਕਰ ਮੁੰਡਾ) ਨੇ ਰਾਤੀਂ ਦੱਸਿਆ ਸੀ ਕਿ ਕਰਮ ਚੰਦ ਨੇ ਤੈਨੂੰ ਮਾਰ ਕੁੱਟ ਕੇ ਘਰੋਂ ਕੱਢ ਦਿਤਾ ਏ। ਮੈਨੂੰ ਪੂਜਾ ਪਾਠ ਵਿਚ ਰੁਝੇ ਹੋਣ ਕਰ ਕੇ ਉਹਨਾਂ ਪਾਸੋਂ ਪੁਛਣ ਦੀ ਵਿਹਲ ਹੀ ਨਾ ਲਗੀ। ਹਰੀਓ...ਮ।''



ਸੰਗਦੀ ਸੰਗਦੀ ਗੁਰਦੇਈ ਬੋਲੀ-''ਜੀ ਤੁਹਾਨੂੰ ਚੇਤਾ ਨਹੀਂ ਰਿਹਾ ਹੋਣਾ, ਉਸ ਵੇਲੇ ਤੁਸੀਂ ਉਥੇ ਹੀ ਖੜ੍ਹੇ ਸੀ, ਜਦੋਂ ਤੁਸੀਂ ਕਰਮ ਚੰਦ ਦੇ ਕੰਨ ਵਿਚ ਕੁਝ ਕਹਿ ਰਹੇ ਸੋ।''

ਹੱਥ ਦੀ ਉਂਗਲੀ ਨਾਲ ਪੁੜਪੁੜੀ ਨੂੰ ਟੁਣਕਦਿਆਂ ਹੋਇਆਂ ਮਾਨੋ ਕਿਸੇ ਭੁੱਲੀ ਹੋਈ ਗੱਲ ਨੂੰ ਯਾਦ ਕਰਕੇ ਪੰਡਤ ਹੋਰੀਂ ਬੋਲੇ-''ਓ, ਠੀਕ ਯਾਦ ਆ ਗਿਆ। ਸ਼ਿਵ ਸ਼ਿਵ ! ਇਹ ਦਿਮਾਗ਼ ਕਿਤਨਾ ਦੁਰਬਲ ਹੋ ਗਿਆ ਏ। ਰਾਤ ਦੀ ਰੋਟੀ ਖਾਧੀ ਹੋਈ ਦਾ ਚੇਤਾ ਨਹੀਂ ਰਹਿੰਦਾ। ਠੀਕ ਏ, ਮੈਂ ਉਸ ਵੇਲੇ ਪੂਜਾ ਪਾਠ ਦੀ ਸਮੱਗਰੀ ਲਿਆ ਰਿਹਾ ਸਾਂ, ਜਦ ਤੁਹਾਡੇ ਘਰ ਅਗੋਂ ਦੀ ਲੰਘਿਆ, ਤਾਂ ਰੌਲੇ ਦੀ ਆਵਾਜ਼ ਆਈ। ਠੀਕ ਮੈਂ ਹੀ ਉਸ ਦੇ ਕੰਨ ਵਿਚ ਕਿਹਾ ਸੀ ਕਿ ਇਸ ਅਬਲਾ ਪੁਰ ਇਤਨਾ ਅਤਿਆਚਾਰ ਨਾ ਕਰੇ, ਤੇ ਇਸ ਦਾ ਹਿੱਸਾ ਵੰਡ ਕੇ ਇਸ ਦੇ ਹਵਾਲੇ ਕਰ ਦਿਓ। ਪਰ ਉਹ ਦੁਸ਼ਟ ਤਾਂ ਕਿਸੇ ਦੀ ਮੰਨਦਾ ਹੀ ਨਹੀਂ ਸੀ। ਅੱਛਾ ਫੇਰ ਉਸ ਤੋਂ ਉਪਰੰਤ ਕੀ ਹੋਇਆ ?''

ਗੁਰਦੇਈ ਨੇ ਉਸ ਵੇਲੇ ਤੋਂ ਲੈ ਕੇ ਹੁਣ ਤਕ ਦੀ ਕੁਲ ਆਪ-ਬੀਤੀ ਕਹਿ ਸੁਣਾਈ। ਅਬਦੁਲ ਗਫ਼ੂਰ ਤੇ ਉਸ ਦੀ ਮਾਂ ਦੀ ਉਦਾਰਤਾ ਤੇ ਉਪਕਾਰ ਸੁਣ ਕੇ ਪੰਡਤ ਹੋਰੀਂ ਕ੍ਰੋਧ ਨਾਲ ਬੁਲ੍ਹ ਟੁਕਦੇ ਹੋਏ ਬੋਲੇ-''ਬੇਟੀ, ਤੂੰ ਅਜੇ ਇਹਨਾਂ ਲੋਕਾਂ ਦੀਆਂ ਚਾਲਾਂ ਨੂੰ ਨਹੀਂ ਸਮਝ ਸਕਦੀ ਉਹਨਾਂ ਨੇ ਤੇਰਾ ਧਰਮ ਵਿਗਾੜ ਦਿਤਾ, ਤੇ ਅਜੇ ਹੋਰ ਪਤਾ ਨਹੀਂ ਉਹਨਾਂ ਨੇ ਕੀ ਕੀ ਸ਼ੈਤਾਨ-ਪੁਣਾ ਕਰਨਾ ਸੀ। ਮੈਨੂੰ ਕਲ੍ਹ ਜਿਸ ਵੇਲੇ ਪਤਾ ਲਗਾ ਕਿ ਉਸ ਪਿੰਡ ਦਾ ਕੋਈ ਮੁਸਲਮਾਨ ਤੈਨੂੰ ਬੇਹੋਸ਼ੀ ਦੀ ਹਾਲਤ ਵਿਚ ਚੁਕ ਕੇ ਲੈ ਗਿਆ ਏ, ਤਾਂ ਪ੍ਰਾਣ ਸੁੰਨ ਹੋ ਗਏ। ਇਕ ਹਿੰਦੂ ਕੰਨਿਆ ਉਤੇ ਮਲੇਛਾਂ ਦਾ ਇਤਨਾ ਅਤਿਆਚਾਰ ! ਮੈਂ ਉਸੇ ਵੇਲੇ ਆਪਣੇ ਇਕ ਸੇਵਕ ਨੂੰ ਘੋੜੀ ਦੇ ਕੇ ਦੁੜਾਇਆ, ਕਿ ਉਹਨਾਂ ਨੂੰ ਕਹੇ ਲੜਕੀ ਨੂੰ ਹੁਣੇ ਮੇਰੇ ਮਕਾਨ ਤੇ ਪਹੁੰਚਾਓ, ਨਹੀਂ ਤਾਂ ਸਾਰੇ ਪਿੰਡ ਦੀ ਸਖ਼ਤੀ ਆ ਜਾਏਗੀ। ਬਸ ਉਸੇ ਦਾ ਫਲ ਹੈ ਕਿ ਉਹ ਦੁਸ਼ਟ ਤੈਨੂੰ ਚੁਪ-ਚੁਪੀਤਾ ਆ ਕੇ ਛੱਡ ਗਿਆ। (ਡਕਾਰ ਲੈ ਕੇ) ਹਰੀਓ.....ਮ।''

ਗੁਰਦੇਈ ਗੱਲ ਸੁਣ ਕੇ ਜ਼ਰਾ ਜੋਸ਼ ਵਿਚ ਆ ਗਈ। ਉਹ ਕੁਝ ਬੋਲਦੀ ਬੋਲਦੀ ਰੁਕ ਗਈ, ਤੇ ਫਿਰ ਆਪਣੀ ਜ਼ਬਾਨ ਤੇ ਕਾਬੂ ਪਾਂਦੀ ਹੋਈ ਬੋਲੀ-''ਜੀ ਉਹਨਾਂ ਨੂੰ ਤੇ ਮਰੀਉਂ ਕਿਹਾ ਸੀ।''

''ਕੀ ?''

''ਇਹੋ ਕਿ ਮੈਨੂੰ ਆਪਣੇ ਘਰ ਨਾ ਭੇਜੋ ਤੇ ਪੰਡਤ ਹੋਰਾਂ ਦੇ ਘਰ ਪਹੁੰਚਾ ਆਓ। ਮੈਂ ਸੋਚਿਆ, ਤੁਸੀਂ ਜਦ ਕਰਮ ਚੰਦ ਨੂੰ ਸਮਝਾਉਗੇ, ਤਾਂ ਉਹ ਆਪੇ ਮੰਨ ਜਾਵੇਗਾ।''

''ਠੀਕ ਹੈ, ਤੂੰ ਵੀ ਕਿਹਾ ਤੇ ਮੇਰਾ ਵੀ ਸੁਨੇਹਾ ਪੁਜਾ, ਫਿਰ ਤਾਂ ਉਹਨਾਂ ਆਪੇ ਹੀ ਐਸਾ ਕਰਨਾ ਸੀ। ਹੱਛਾ ਜੋ ਹੋਇਆ ਸੋ ਹੋਇਆ। ਹੁਣ ਦੱਸ, ਤੂੰ ਕੀ ਚਾਹੁੰਦੀ ਹੈਂ ?''

''ਜੀ, ਮੈਨੂੰ ਮੇਰਾ ਹਿੱਸਾ ਦਿਵਾ ਦਿਓ।''

''ਪਰ ਜੇ ਤੂੰ ਅੱਗੇ ਵਾਂਗ ਹੀ ਟਿਕੀ ਰਹੇਂ ਤਾਂ ਕੀ ਹਰਜ ਹੈ ?''

''ਜੀ ਉਹ ਮੈਨੂੰ ਇਕ ਘੜੀ ਵੀ ਨਹੀਂ ਰਹਿਣ ਦੇਣਗੇ।''

ਕੁਝ ਸੋਚ ਕੇ ਪੰਡਤ ਹੋਰੀਂ ਫਿਰ ਬੋਲੇ-''ਹੱਛਾ ਤੂੰ ਜਾ ਕੇ ਉਪਰਲੀ ਬੈਠਕ ਵਿਚ ਬੈਠ, ਮੈਂ ਹੁਣੇ ਉਹਨਾਂ ਨੂੰ ਸਦਨਾਂ ਵਾਂ।''

ਗੁਰਦੇਈ ਸਿਰ ਨਿਵਾ ਕੇ ਉੱਪਰ ਚਲੀ ਗਈ ਤੇ ਪੰਡਤ ਹੋਰੀਂ ਰਾਮਨਾਮੀ ਦਾ ਪਰਨਾ ਮੋਢੇ ਸੁਟ ਕੇ, ਖੜਾਵਾਂ ਪੈਰੀਂ ਪਾ ਕੇ ਬਾਹਰ ਨਿਕਲ ਗਏ।

## 5

ਥੋੜ੍ਹੇ ਚਿਰ ਪਿਛੋਂ ਲਾਲਾ ਕਰਮ ਚੰਦ ਦੀ ਡਿਉਢੀ ਵਿਚ ਪੰਚਾਇਤ ਦੇ ਮੁਖੀਆਂ ਦੀ ਇਕ ਸਭਾ ਹੋ ਰਹੀ ਸੀ, ਜਿਸ ਦੇ ਕਰਤਾ ਧਰਤਾ ਸਾਡੇ ਪੰਡਤ ਜੀ ਮਹਾਰਾਜ ਸਨ।

ਚੌਧਰੀ ਸਾਹਿਬ ਦਿੱਤਾ ਮਲ ਨੇ ਹੁੱਕੇ ਦਾ ਮੂੰਹ ਫੇਰ ਕੇ ਤੇ ਇਕ ਸੂਟਾ ਲਾ ਕੇ ਖੰਘਦਿਆਂ ਹੋਇਆਂ ਕਿਹਾ-''ਹਾਂ ਭਈ ਕਰਮ ਚੰਦਾ, ਕੀ ਬਣਿਆ ਫੇਰ ਉਸ ਮਾਮਲੇ ਦਾ?''



ਕਰਮ ਚੰਦ ਪੱਗ ਨੂੰ ਖੁਰਕਦਾ ਹੋਇਆ ਬੋਲਿਆ-''ਚੌਧਰੀ ਜੀ ! ਸਾਰਾ ਮਾਮਲਾ ਤੇ ਤੁਹਾਡੇ ਸਾਹਮਣੇ ਹੀ ਹੋਇਆ ਸੀ। ਅੱਜ ਪੰਡਤ ਹੋਰੀਂ ਲਿਆਏ ਜੇ ਨਵਾਂ ਸਮਾਚਾਰ। ਸੋ ਇਹ ਵੀ ਸੁਣ ਲਓ।''

ਇੰਨੇ ਨੂੰ ਪੰਡਤ ਹੋਰੀਂ ਡਕਾਰ ਲੈ ਕੇ 'ਹਰੀਓ...ਮ' ਦੀ ਲੰਮੀ ਧੁਨੀ ਲਾਂਦੇ ਹੋਏ ਬੋਲੇ ''ਚੌਧਰੀ ਜੀ ! ਕੀ ਦੱਸੀਏ। ਗੱਲ ਕੋਈ ਦੱਸਣ ਜੋਗੀ ਰਹਿ ਗਈ ਏ ? ਹੁਣ ਤੇ ਘੋਰ ਕਲੂਕਾਲ ਆ ਗਿਆ ਏ। ਅਸੀਂ ਤੇ ਦੋਵੇਂ ਵੇਲੇ ਹੱਥ ਜੋੜਨੇ ਆਂ ਜੋ ਏਨੀ ਅਵਸਥਾ ਸ਼ਾਂਤੀ-ਪੂਰਬਕ ਤੇ ਧਰਮ ਪਰਾਯਨਤਾ ਵਿਚ ਬਤੀਤ ਹੋਈ ਸੀ, ਈਸ਼ਵਰ ਪ੍ਰਮਾਤਮਾ ਇਹੋ ਜਿਹੇ ਉਪਦ੍ਰਵ ਵੇਖਣ ਤੋਂ ਪਹਿਲਾਂ ਹੀ ਸਾਨੂੰ ਇਸ ਧਰਤੀ ਤੋਂ ਉਠਾ ਲੈਂਦਾ, ਪਰ ਪ੍ਰਾਲਬਧ ਵਿਚ ਪਤਾ ਨਹੀਂ ਅਜੇ ਕੀ ਕੀ ਲਿਖਿਆ ਏ (ਡਿਕਾਰ ਲੈ ਕੇ) ਹਰੀਓ.....ਮ।''

ਸਾਰੇ ਬੰਦਿਆਂ ਨੂੰ ਇਸ ਨਵੀਂ ਖ਼ਬਰ ਦੇ ਸੁਣਨ ਲਈ ਤੌਖਲਾ ਪੈ ਗਿਆ ਤੇ ''ਹਾਂ ਮਹਾਰਾਜ, ਦਸੋ'' ਦਾ ਰੌਲਾ ਪੈ ਗਿਆ।

ਪੰਡਤ ਹੋਰੀਂ ਕ੍ਰੋਧਵਾਨ ਹੋ ਕੇ ਬੋਲੇ-''ਓ ਬਈ ਦੱਸੀਏ ਕੀ ਅਸੀਂ। ਇਹ ਸਭ ਤੁਸਾਂ ਲੋਕਾਂ ਦੀ ਨੀਚ ਪ੍ਰਕਿਰਤੀ ਦਾ ਪ੍ਰਤੀਫਲ ਹੈ। ਧਰਮ ਨੇਮ ਵਲੋਂ ਦਿਨੋਂ ਦਿਨ ਉਪਰਾਮ ਹੁੰਦੇ ਜਾਣਾ, ਪੂਜਾ ਪਾਠ, ਸੰਧਿਆ ਤਰਪਣ ਵਲੋਂ ਬੇਮੁਖ ਹੋ ਕੇ ਦੁਸ਼ਟ ਕਰਮਾਂ ਵਿਚ ਖੱਚਤ ਰਹਿਣਾ। ਫਿਰ ਭਲਾ ਧਰਤੀ ਤੇ ਇਹੋ ਜਿਹੇ ਅਤਿਆਚਾਰ ਨਾ ਹੋਣ ਤਾਂ ਹੋਰ ਕੀ ਹੋਵੇ। ਸ਼ਿਵ, ਸ਼ਿਵ, ਸ਼ਿਵ, (ਥੋੜ੍ਹਾ ਚਿਰ ਚੁਪ ਰਹਿ ਕੇ ਤੇ ਫਿਰ ਕਰਮ ਚੰਦ ਨੂੰ ਸੰਬੋਧਨ ਕਰ ਕੇ) ਓ ਬਈ ਭਲਿਆ ਲੋਕਾ, ਅਸਾਂ ਤੈਨੂੰ ਇਕ ਵਾਰੀ ਨਹੀਂ, ਹਜ਼ਾਰ ਵਾਰੀ ਪਿਟਿਆ, ਬਈ ਉਸ ਨੀਚਣੀ ਨੂੰ ਤੂੰ ਸਿਰੇ ਨਾ ਚੜ੍ਹਾਈ ਜਾ ਤੇ ਉਸ ਦਾ ਕੋਈ ਪ੍ਰਯਤਨ ਕਰ। ਅਖੀਰ ਉਹੀ ਕੁਝ ਹੋ ਕੇ ਰਿਹਾ, ਜਿਸ ਦੀ ਸੰਭਾਵਨਾ ਸੀ। ਉਹ ਕੁਟਲਾ ਜਾ ਵਸੀ ਜੇ ਮੁਸਲਮਾਨਾਂ ਦੇ ਘਰ। ਈਸ਼ਵਰ ਸਾਖੀ ਏ, ਜਿਸ ਵੇਲੇ ਦੀ ਗੱਲ ਸੁਣੀ ਏ, ਅੰਦਰੋਂ ਰੱਤ ਜਾਣ ਡਹੀ ਹੋਈ ਏ। ਸਾਡੇ ਬੈਠਿਆਂ ਹੀ ਨਗਰੀ ਵਿਚ ਇਹ ਅਨਰਥ ਹੋਣ ਲਗੇ ਤਾਂ ਧ੍ਰਿਕਾਰ ਹੈ।ਸਾਡੇ ਹੋਏ ਨੂੰ (ਡਕਾਰ ਲੈ ਕੇ) ਹਰੀਓ.....ਮ।''

ਸਮਾਜ ਪ੍ਰਤੀ ਪੰਡਤ ਹੋਰਾਂ ਦੀ ਇਹ ਉਦਾਰਤਾ ਤੇ ਦਇਆ ਭਾਵ ਵੇਖ ਕੇ ਸਭ ਇਕ-ਸੁਰ ਵਿਚ ਪੁਕਾਰ ਉਠੇ, ''ਧੰਨ ਹੋ ! ਧੰਨ ਹੋ।''

ਫਿਰ ਪੰਡਤ ਜੀ, ਕਰਮ ਚੰਦ ਤੇ ਸੋਹਣ ਲਾਲ ਵਲ ਤੱਕ ਕੇ ਬੋਲੇ–"ਅਜ ਕਲ੍ਹ ਦੇ ਮੁੰਡਿਆਂ ਦੀ ਤਾਂ ਉੱਕਾ ਹੀ ਬੁੱਧ ਮਲੀਨ ਹੋ ਗਈ ਏ। ਜੋ ਗਲ ਕਰਨੀ, ਆਪ-ਹੁਦਰੇ ਬਣ ਕੇ ਕਰੀ ਜਾਣੀ। ਭੜਵਿਓ! ਇਹੋ ਜੇ ਤੁਸੀਂ ਮੈਨੂੰ ਪਹਿਲਾਂ ਪੁਛ ਲੈਂਦੇ, ਇਹ ਬ੍ਰਾਹਮਣ ਕੋਈ ਤੁਹਾਡਾ ਦੁਸ਼ਮਣ ਤਾਂ ਨਹੀਂ ਸੀ। ਤੁਹਾਡੇ ਹੀ ਵੱਡਿਆਂ ਦੇ ਟੁਕੜੇ ਖਾ ਕੇ ਪਲਿਆ ਹਾਂ। ਜੇ ਕੋਈ ਚੰਗੀ ਮਤ ਨਾ ਦੇਂਦਾ, ਤਾਂ ਬੁਰੀ ਵੀ ਤਾਂ ਨਹੀਂ ਸੀ ਦੇਣ ਲੱਗਾ। ਪਰ ਹੱਛਾ ਬਈ, ਸਾਨੂੰ ਕੀ ਲੱਗੇ ਇਨ੍ਹਾਂ ਝੇੜਿਆਂ ਨਾਲ। ਮੌਜ ਲਓ, ਜੇ ਜੀ ਆਵੇ ਕਰੋ, ਅਸੀਂ ਕਿਉਂ ਖ਼ਾਹ-ਮਖ਼ਾਹ ਵਿਚ ਲੱਤ ਅੜਾਈਏ।" ਕਹਿੰਦੇ ਕਹਿੰਦੇ ਪੰਡਤ ਹੋਰੀਂ ਗੋਡਿਆਂ ਤੇ ਹੱਥ ਰਖ ਕੇ ਉੱਠੇ ਤੇ ਜਾਣ ਲਈ ਤਿਆਰ ਹੋ ਪਏ।

ਇਹ ਵੇਖ ਕੇ ਸਾਰਿਆਂ ਨੂੰ ਫਿਕਰ ਪੈ ਗਿਆ ਤੇ ਉਹ "ਨਾ ਮਹਾਰਾਜ, ਬੈਠੋ ਮਹਾਰਾਜ, ਗੱਲ ਤੇ ਸੁਣੋ ਤੁਸੀਂ ਗੁੱਸੇ ਕਿਉਂ ਹੋ ਗਏ।" ਆਦਿ ਕਹਿ ਕੇ, ਪੰਡਤ ਹੋਰਾਂ ਦੇ ਦੁਆਲੇ ਹੋ ਗਏ। ਕਿਸੇ ਨੇ ਉਨ੍ਹਾਂ ਦੇ ਪੈਰਾਂ ਤੇ ਸਿਰ ਧਰ ਦਿੱਤਾ, ਕਿਸੇ ਨੇ ਹੱਥੋਂ ਸੋਟੀ ਫੜ ਲਈ ਤੇ ਕੋਈ ਰਾਹ ਰੋਕ ਕੇ ਖਲੋ ਗਿਆ।

ਲਾਚਾਰ ਪੰਡਤ ਹੋਰਾਂ ਨੂੰ ਬੈਠਣਾ ਹੀ ਪਿਆ। ਇੰਨੇ ਨੂੰ ਕਰਮ ਚੰਦ ਗਲ ਵਿਚ ਪੱਲਾ ਪਾ ਕੇ ਉਨ੍ਹਾਂ ਦੇ ਚਰਨਾਂ ਤੇ ਡਿੱਗ ਪਿਆ ਤੇ ਗਿੜਗਿੜਾ ਕੇ ਕਹਿਣ ਲੱਗਾ–

"ਮਹਾਰਾਜ ! ਸਾਡੀ ਇੱਜ਼ਤ ਤੁਹਾਡੇ ਹੀ ਹੱਥ ਏ। ਇਸ ਗੱਲ ਦਾ ਜ਼ਰੂਰ ਫ਼ੈਸਲਾ ਕਰ ਕੇ ਜਾਓ, ਨਹੀਂ ਤਾਂ ਬਰਾਦਰੀ ਸਾਨੂੰ ਟਿਕਣ ਨਹੀਂ ਦੇਵੇਗੀ।"

ਕੋਲੋਂ ਇਕ ਦੂਸਰਾ ਬੋਲਿਆ-"ਹਾਂ ਮਹਾਰਾਜ ! ਇਸ ਵਿਚਾਰੇ ਦੀ ਬੜੀ ਨਮੋਸ਼ੀ ਹੋ ਰਹੀ ਏ !"

ਇਹਨਾਂ ਵਿਚ ਮੁਨਸ਼ੀ ਦੇਵੀ ਦਿਆਲ ਦਾ ਪੁੱਤਰ ਮੋਹਨ ਲਾਲ ਵੀ ਬੈਠਾ ਹੋਇਆ ਸੀ। ਇਹ ਥੋੜ੍ਹੇ ਚਿਰ ਤੋਂ ਡੀ. ਏ. ਵੀ. ਕਾਲਜ ਛਡ ਕੇ ਘਰ ਆਇਆ ਸੀ। ਉਹ ਬੋਲਿਆ-"ਪੰਡਤ ਜੀ ! ਸਚਮੁਚ ਇਹ ਉਪਕਾਰ ਦਾ ਕੰਮ ਹੈ। ਆਪ ਵਰਗੇ ਮਹਾਂ-ਪੁਰਸ਼ਾਂ ਦੇ ਪੁਰਸ਼ਾਰਥ ਨਾਲ ਹੀ ਇਹੋ ਜਿਹੀਆਂ



ਵਿਟਲ ਸਮੱਸਿਆਵਾਂ ਸੁਲਝ ਸਕਦੀਆਂ ਨੇ। ਅਜੇ ਵੀ ਆਪ ਕੋਸ਼ਿਸ਼ ਕਰੋ ਤਾਂ ਉਹ ਵਾਪਸ ਆ ਸਕਦੀ ਏ।"

"ਕੀ ਕਿਹਾ ਈ ? ਵਾਪਸ ਆ ਸਕਦੀ ਏ ?" ਕਹਿ ਕੇ ਤੇ ਪੈਚਾ ਵਲ ਤੱਕ ਕੇ ਪੰਡਤ ਜੀ ਬੋਲੇ-"ਵੇਖੀ ਜੇ ਇਸ ਮੂਰਖ ਦੀ ਅਕਲ !" ਤੇ ਫਿਰ ਉਸ ਵਲ ਤੱਕ ਕੇ ਬੋਲੇ-"ਆਰੀਆਂ ਨੇ ਤੈਨੂੰ ਇਹੋ ਵਿੱਦਿਆ ਪੜ੍ਹਾਈ ਹੋਈ ਏ ਕਾਕਾ ! ਜਿੱਡਾ ਮੂੰਹ ਹੋਵੇ ਓਡੀ ਗੱਲ ਕਰੀਏ ! ਵੱਡਿਆਂ ਦੀਆਂ ਗੱਲਾਂ ਵਿਚ ਭਲਾ ਤੇਰਾ ਕੀ ਕੰਮ ਬੋਲਣ ਦਾ ? ਅਖੇ ਜੰਜ ਬਿਗਾਨੀ ਮੂਰਖ ਨੱਚੇ।"

ਇਸ ਤੇ ਸਾਰੇ ਮੋਹਨ ਲਾਲ ਵਲ ਕੰਨ-ਅੱਖੀਆਂ ਤੱਕਦੇ ਹੋਏ ਉਸਦੀ ਅਕਲ ਤੇ ਲਾਅਨਤਾਂ ਪਾਣ ਲੱਗੇ। ਪਰ ਮੋਹਨ ਲਾਲ ਤੋਂ ਫਿਰ ਵੀ ਨਾ ਰਿਹਾ ਗਿਆ ਤੇ ਬੋਲਿਆ-"ਖਿਮਾ ਕਰਨਾ ਪੰਡਤ ਜੀ ! ਮੈਂ ਕੋਈ ਬੁਰੀ ਗੱਲ ਨਹੀਂ ਸੀ ਆਖੀ। ਜੇ ਉਸ ਨੂੰ ਮੁੜ ਬਰਾਦਰੀ ਵਿਚ ਮਿਲਾ ਲਿਆ ਜਾਵੇ, ਤਾਂ ਇਸ ਵਿਚ ਕੀ ਹਰਜ ਏ ! ਤੇ ਫਿਰ ਵਿਚਾਰੀ ਬਾਲ-ਵਿਧਵਾ ਹੈ, ਜੇ ਲਾਲਾ ਕਰਮ ਚੰਦ ਹੋਰੀਂ ਪਾਲਣਾ ਨਹੀਂ ਕਰ ਸਕਦੇ ਤਾਂ ਕਿਸੇ ਸੁਪਾਤਰ ਵਰ......।"

ਐਤਕੀਂ ਪੰਡਤ ਹੋਰਾਂ ਦਾ ਗੁੱਸਾ ਚੌਗੁਣਾ ਹੋ ਗਿਆ ਤੇ ਕ੍ਰੋਧ ਨਾਲ ਉਸ ਦੀ ਗੱਲ ਟੁਕ ਕੇ ਬੋਲੇ-"ਬਸ ਬਸ ! ਇਹੋ ਜਿਹੀ ਮਲੇਛ-ਭਾਸ਼ਾ ਮੁੜ ਕੇ ਮੂੰਹੋਂ ਨਾ ਕਢੀਂ ! ਭਲਾ ਸਾਬਣ ਮਲ ਕੇ ਧੋਣ ਨਾਲ ਖੋਤਾ ਵੀ ਕਦੇ ਗਊ ਬਣ ਸਕਦਾ ਏ ? ਹਿੰਦੂ ਧਰਮ ਵਿਚ ਵਿਧਵਾ-ਵਿਆਹ ਦਾ ਜ਼ਿਕਰ ਕਰ ਕੇ ਇਸ ਪਵਿੱਤਰ ਜਾਤੀ ਨੂੰ ਕਲੰਕਤ ਕਰਦਿਆਂ ਤੈਨੂੰ ਸ਼ਰਮ ਨਹੀਂ ਆਉਂਦੀ ? (ਮੱਥੇ ਤੇ ਦੁਹੱਥੜੇ ਮਾਰ ਕੇ) ਘੋਰ ਹਨੇਰ ਆ ਗਿਆ। ਇਨ੍ਹਾਂ ਆਰੀਆਂ ਤੇ ਅਕਾਲੀਆਂ ਨੇ ਤਾਂ ਭਾਰਤ ਦਾ ਬੇੜਾ ਈ ਗਰਕ ਕਰ ਛਡਿਆ ਹੈ ! (ਡਕਾਰ ਲੈਂਦੇ ਹੋਏ) ਹਰੀਓ......ਮ।"

ਮੋਹਨ ਲਾਲ ਫੇਰ ਬੋਲਿਆ-"ਤਾਂ ਫਿਰ ਮਹਾਰਾਜ ! ਤੁਹਾਡੇ ਈ ਬਚਨਾਂ ਅਨੁਸਾਰ ਜੇ ਖੋਤਾ ਗਊ ਨਹੀਂ ਬਣ ਸਕਦਾ ਤਾਂ ਗਊ ਕੀਕਣ ਖੋਤਾ ਬਣ ਸਕਦੀ ਏ ?"

ਇਸ ਵੇਰਾਂ ਬਹੁਤ ਸਾਰੇ ਆਦਮੀ ਛਿੱਥੇ ਪੈ ਕੇ ਮੋਹਨ ਲਾਲ ਦੇ ਪਿੱਛੇ ਪੈ ਗਏ ਤੇ ਉਸ ਨੂੰ ਚੁਪ ਕਰਾ ਕੇ ਹੀ ਛਡਿਆ। ਲਾਲਾ ਘਨੱਈਆ ਲਾਲ ਬੋਲਿਆ-''ਮੁੰਡਿਆ, ਬਸ ਕਰ, ਵਧਦਾ ਨਾ ਜਾ ਬਹੁਤਾ। ਇਕ ਸ਼ਰੀਫ਼ ਆਦਮੀ ਦੀ ਵਿਧਵਾ ਬਾਰੇ ਇਹ ਗੱਲ ਕਹਿੰਦਿਆਂ ਤੈਨੂੰ ਸ਼ਰਮ ਕਰਨੀ ਚਾਹੀਦੀ ਸੀ। ਤੇ ਫਿਰ ਤੂੰ ਇਤਨਾ ਪੜ੍ਹਿਆ ਲਿਖਿਆ ਏਂ, ਇਹ ਨਹੀਂ ਸੋਚ ਸਕਦਾ ਕਿ ਸਾਡੇ ਧਰਮ ਸ਼ਾਸਤਰਾਂ ਦਾ ਕੀ ਹੁਕਮ ਏ ? (ਪੰਡਤ ਹੋਰਾਂ ਨੂੰ) ਹਾਂ, ਹਾਂ, ਪੰਡਤ ਜੀ ! ਤੁਸੀਂ ਆਪਣਾ ਕੰਮ ਕਰੀ ਚਲੋ। ਮੁੰਡਾ ਖੁੰਡਾ ਏ, ਇਸ ਦੀ ਗੱਲ ਦਾ ਗੁੱਸਾ ਨਹੀਂ ਕਰਨਾ ਚਾਹੀਦਾ। ਤਾਂ ਫਿਰ ਦਸੋ ਹੁਣ ਉਸ ਦਾ ਕੀ ਬੰਦੋਬਸਤ ਕੀਤਾ ਜਾਵੇ ?''

ਕਰਮ ਚੰਦ ਬੋਲਿਆ-''ਪੈਂਚੋ ! ਮੇਰੀ ਇਕ ਅਰਜ਼ ਏ। ਜੇ ਉਹ ਇੱਜ਼ਤ ਨਾਲ ਰੰਡੇਪਾ ਕੱਟਣਾ ਚਾਹੁੰਦੀ, ਤਾਂ ਮੇਰੇ ਘਰ ਕਿਸ ਗੱਲ ਦਾ ਘਾਟਾ ਸੀ। ਪਰ ਮੈਂ ਤਾਂ ਕਿੰਨੇ ਚਿਰ ਤੋਂ ਉਸ ਦੇ ਲੱਛਣ ਹੋਰ ਦੇ ਹੋਰ ਈ ਵੇਖ ਰਿਹਾ ਸਾਂ। ਫਿਰ ਵੀ ਮਹੀਂ ਜਿੱਡਾ ਜੇਰਾ ਕੀਤੀ ਰਖਿਆ। ਆਖਿਆ ਮਨਾ, ਸਾਡਾ ਕੀ ਲੈਂਦੀ ਏ, ਜਿਹਾ ਕਰੇਗੀ ਤਿਹਾ ਭਰੇਗੀ।

ਪਰ ਕਿਸੇ ਦੇ ਆਖਣ ਵਾਂਗੂੰ ਅਖੇ ਮੂੰਹੋਂ ਲੱਥੀ ਲੋਈ ਤੇ ਕੀ ਕਰੇਗਾ ਕੋਈ। ਉਹ ਤਾਂ ਸਾਡੇ ਅਗਲਿਆਂ ਪਿਛਲਿਆਂ ਦੀ ਇੱਜ਼ਤ ਨੂੰ ਛੱਜ ਵਿਚ ਪਾ ਕੇ ਛੱਟਣ ਤੇ ਉਤਰ ਆਈ । ਮੈਥੋਂ ਕੀ ਪੁੱਛਦੇ ਹੋ । ਅਖੇ ਪੇਟ ਪਾੜਾਂ ਤੇ ਪੱਟੀ ਕਿੱਥੇ ਬੰਨ੍ਹਾਂ ? ਇਹ ਗੱਲਾਂ ਕੋਈ ਦਸਣ ਜੋਗੀਆਂ ਨੇ ? ਫਿਰ ਵੀ ਸਬਰ ਦਾ ਘੁਟ ਭਰਿਆ। ਹੁਣ ਦਸੋ, ਹੋਰ ਮੈਂ ਕੀ ਕਰਦਾ। ਰੱਸੇ ਪਾ ਕੇ ਤੇ ਮੈਂ ਉਹਨੂੰ ਬੰਨ੍ਹਣੋਂ ਰਿਹਾ। ਅਖ਼ੀਰ ਤੁਸੀਂ ਜਾਣਦੇ ਹੋ ਜਿਸ ਤਰ੍ਹਾਂ ਆਪੇ ਹੀ ਮੂੰਹ ਕਾਲਾ ਕਰਕੇ ਚਲੀ ਗਈ।''

ਚਹੁਆਂ ਪਾਸਿਆਂ ਤੋਂ ਆਵਾਜ਼ਾਂ ਆਉਣ ਲਗੀਆਂ-''ਠੀਕ ਏ! ਠੀਕ! ਇਸ ਵਿਚਾਰੇ ਨੂੰ ਕੋਈ ਓਪਰੀ ਸੀ ? ਐਨਾ ਹਿੱਤ ਤੇ ਵਿਡੋਂ ਜੰਮੀ ਔਲਾਦ ਵੀ ਨਹੀਂ ਕਰਦੀ। ਉਸ ਦੇ ਆਪਣੇ ਈ ਭਾਗ ਖੋਟੇ ਸਨ, ਫਿਰ ਕਿਸੇ ਦਾ ਕੀ ਦੋਸ਼ ?''

ਪੰਡਤ ਹੋਰੀਂ ਸੋਚ ਕੇ ਬੋਲੇ-''ਫੇਰ ਹੁਣ ਹੋਵੇ ਕੀ ?''



ਬਾਬਾ ਰਾਧਾ ਸਿੰਘ ਮੱਥੇ ਤੋਂ ਪੱਗ ਨੂੰ ਪਿਛਾਂਹ ਕਰਦਾ ਹੋਇਆ ਬੋਲਿਆ-''ਹੋਣਾ ਕੀ ਏ, ਜਿਹੜਾ ਧਰਮੋਂ ਗਿਆ, ਵਸਤੀਉਂ ਗਿਆ, ਜਿਹੜਾ ਭਰੇ ਘਰੋਂ ਸੱਖਣਾ ਗਿਆ, ਉਸ ਕਰਮਾਂ ਮਾਰੇ ਲਈ ਹੋਣਾ ਕੀ ਹੋਇਆ। ਉਸ ਨੂੰ ਰਹਿਣ ਦਿਓ ਜਿਥੇ ਹੈਗੀ ਏ। ਆਪੇ ਕਰਮਾਂ ਦਾ ਪੀਠਾ ਛਾਣੇਗੀ।''

ਸਾਰੇ ਬੋਲੇ-''ਠੀਕ ਏ ! ਠੀਕ ਏ ! ਬਾਬੇ ਹੋਰਾਂ ਲੱਖ ਰੁਪਏ ਦੀ ਗੱਲ ਕਹੀ ਏ।''

ਪੰਡਤ ਹੋਰੀਂ ਬੋਲੇ ''ਖ਼ਿਆਲ ਤੇ ਮੇਰਾ ਵੀ ਇਹੋ ਜੇ ਕਿ ਕੁਟਲਾ ਨੂੰ ਉਥੇ ਈ ਰਹਿਣ ਦਿਓ। ਨਾਲੇ ਇਸ ਤੋਂ ਬਿਨਾਂ ਹੋਰ ਹੋ ਵੀ ਕੀ ਸਕਦਾ ਏ। ਕਿਉਂ ਬਈ ਕਰਮ ਚੰਦ ! ਤੇਰੀ ਕੀ ਮਰਜ਼ੀ ਏ ? (ਡਕਾਰ ਲੈ ਕੇ) ਹਰੀਓ.....ਮ।'''

ਕਰਮ ਚੰਦ ਉਤਸ਼ਾਹ ਭਰੀ ਆਵਾਜ਼ ਵਿਚ ਹੱਥ ਜੋੜ ਕੇ ਬੋਲਿਆ-''ਮਹਾਰਾਜ, ਜੋ ਆਪ ਦੀ ਸਲਾਹ ਉਹ ਮੇਰੀ ਸਲਾਹ ! ਤੁਸੀਂ ਸਿਆਣੇ ਓ। ਇਸ ਘਰ ਵਿਚ ਹੁਣ ਉਹ ਕਦੇ ਪੈਰ ਨਹੀਂ ਪਾ ਸਕਦੀ। ਨਾਲੇ ਮਹਾਰਾਜ ! ਦਿਲ, ਤੇ ਫੁੱਲ ਟੁੱਟੇ ਜੋੜਨੇ ਅਨਹੋਣੀ ਗੱਲ ਏ।''

ਇਸ ਦੇ ਸਾਰਿਆਂ ਨੇ ਸਹਿਮਤੀ ਪ੍ਰਗਟ ਕੀਤੀ। ਪੰਡਤ ਹੋਰਾਂ ਦੀ ਉਦਾਰਤਾ ਤੇ ਕਰਮ ਚੰਦ ਦੀ ਅਕਲ ਦੀ ਵਡਿਆਈ ਕਰਦੇ ਹੋਏ ਹੌਲੀ ਹੌਲੀ ਸਭ ਉਠ ਕੇ ਚਲੇ ਗਏ। ਪੰਡਤ ਹੋਰੀਂ ਵੀ, 'ਹਰੀਓ.....ਮ' ਕਹਿ ਕੇ ਸਭ ਤੋਂ ਪਿਛੋਂ ਉਠੇ। ਜਾਣ ਲਗਿਆਂ ਕਰਮ ਚੰਦ ਨੇ ਛੁਹਲੇ ਜਿਹੇ ਉਹਨਾਂ ਦੀ ਮੁਠ ਵਿਚ ਕੁਛ ਚਾਂਦੀ ਦੇ ਸਿੱਕੇ ਫੜਾਂਦਿਆਂ ਹੋਇਆਂ ਕਿਹਾ-''ਮਹਾਰਾਜ, ਸਾਡੇ ਉਤੇ ਦਇਆ ਦ੍ਰਿਸ਼ਟੀ ਰਖਣੀ।''

ਪੰਡਤ ਹੋਰੀਂ ਭਰੀ ਹੋਈ ਮੁੱਠ ਨਾਲ ਖੀਸਾ ਟਟੋਲਦੇ ਹੋਏ ਤੇ ਦੂਜੇ ਹੱਥ ਨਾਲ ਉਸ ਦਾ ਮੋਢਾ ਫੜ ਕੇ 'ਰਹਿਣ ਦਿਓ' 'ਰਹਿਣ ਦਿਓ' ਕਹਿ ਕੇ ਬੋਲੇ – ''ਹਾਂ ਸਚ, ਮੈਂ ਜਿਹੜੀ ਗੱਲ ਕਹੀ ਸੀ।''

''ਆਹੋ ਜੀ, ਮੈਂ ਉਸੇ ਵੇਲੇ ਖ਼ੁਆਜਾ ਸਾਹਿਬ ਹੋਰਾਂ ਦੇ ਗਿਆ ਸਾਂ। ਪਹਿਲਾਂ ਤਾਂ ਮੰਨਦੇ ਹੀ ਨਹੀਂ ਸਨ, ਪਰ ਤੁਹਾਡੀ ਸਿਫ਼ਾਰਸ਼ ਸੁਣ ਕੇ ਮੰਨ ਗਏ।''

''ਖ਼ੈਰ ਚੰਗਾ ਹੋ ਗਿਆ, ਤੇ ਕਿੰਨਾ ਕੁ......?''

''ਪੰਜਾਹ ਨਕਦ ਦੇ ਆਇਆ ਸਾਂ ਤੇ ਬਾਕੀ ਪੰਜਾਹ ਜਦ ਮਾਮਲਾ ਰਫਾ-ਦਫਾ ਹੋ ਜਾਵੇ, ਦੇਣ ਦਾ ਇਕਰਾਰ ਕੀਤਾ।''

''ਖੈਰ ਕੰਮ ਸਸਤਾ ਈ ਰਿਹਾ।''

ਇਸ ਤੋਂ ਬਾਅਦ ਅਸ਼ੀਰਵਾਦ ਦੇ ਕੇ ਪੰਡਤ ਹੋਰੀਂ ਡੰਗੋਰੀ ਖੜਕਾਂਦੇ ਹੋਏ ਹੌਲੀ ਹੌਲੀ ਘਰ ਵਲ ਹੋ ਤੁਰੇ। ਘਰ ਪਹੁੰਚਣ ਤੋਂ ਪਹਿਲਾਂ ਉਹ ਕਿਸ ਕਿਸ ਦਾ ਘਰ ਫਿਰੇ ਤੇ ਕੀ ਸਲਾਹਾਂ ਮਸ਼ਵਰੇ ਕੀਤੇ ? ਰੱਬ ਹੀ ਜਾਣੇ !

## 6

ਗੁਰਦੇਈ ਚਿੰਤਾ ਦੇ ਸਮੁੰਦਰ ਵਿਚ ਗੋਤੇ ਖਾ ਰਹੀ ਸੀ ਕਿ ਪੰਡਤ ਹੋਰੀਂ ਉਸ ਨੂੰ ਅੰਦਰ ਆਉਂਦੇ ਦਿਖਾਈ ਦਿਤੇ। ਕੁਝ ਏਧਰ ਉਧਰ ਦੀਆਂ ਗੱਲਾਂ ਕਰਨ ਤੋਂ ਬਾਅਦ ਬੋਲੇ, ''ਬੇਟੀ ਤੇਰੀ ਖ਼ਾਤਰ ਅੱਜ ਸਾਰੇ ਸ਼ਹਿਰ ਵਿਚ ਫਿਰਿਆ, ਪੰਚਾਇਤ ਕੱਠੀ ਕੀਤੀ, ਜਿਸ ਦਾ ਮੂੰਹ ਨਹੀਂ ਸਾਂ ਦੇਖਣਾ ਚਾਹੁੰਦਾ, ਉਸ ਦੇ ਪੈਰ ਵੇਖੇ, ਪਰ ਇਨ੍ਹਾਂ ਲੋਕਾਂ ਦੀ ਅਕਲ ਤੇ ਪਤਾ ਨਹੀ ਈਸ਼ਵਰ ਨੇ ਕੀ ਪਰਦਾ ਪਾ ਦਿਤਾ ਏ, ਜੁ ਕਿਸੇ ਕੁਲ ਤੇ ਹੀ ਨਹੀਂ ਆਉਂਦੇ (ਡਕਾਰ ਲੈ ਕੇ) ਹਰੀਓ.....ਮ।''

ਗੁਰਦੇਈ ਨੇ ਸ਼ਰਧਾ ਨਾਲ ਮੱਥਾ ਟੇਕਦਿਆਂ ਹੋਇਆਂ ਕਿਹਾ– ''ਮਹਾਰਾਜ! ਮੇਰੇ ਵਰਗੀ ਦੁਖੀਆ ਲਈ ਤੁਸੀਂ ਨਾ ਖੇਚਲ ਕਰੋ, ਤਾਂ ਕੌਣ ਕਰੇ!

'ਬੇਟੀ ! ਪਰ ਮੇਰਾ ਮਨੋਰਥ ਸਫਲ ਹੁੰਦਾ ਨਹੀਂ ਦਿਸਦਾ।''

''ਕਿਉਂ ਜੀ ?''

''ਕਰਮ ਚੰਦ ਤਾਂ ਮੰਨਦਾ ਹੀ ਨਹੀਂ। ਉਹ ਕਹਿੰਦਾ ਏ ਸਾਨੂੰ ਲਿਖਤ ਦੇ ਗਈ ਏ, ਸਾਡਾ ਕੀ ਕਰ ਸਕਦੀ ਏ।''

ਗੁਰਦੇਈ ਨਿਰਾਸਤਾ ਵਿਚ ਠੰਢਾ ਸਾਹ ਭਰ ਕੇ ਬੋਲੀ-''ਤੇ ਬਰਾਦਰੀ ਨੇ ਕੀ ਕਿਹਾ ?''

''ਬੇਟੀ ! ਬਰਾਦਰੀ ਦੇ ਹੱਥ ਵਿਚ ਕੀ ਧਰਿਆ ਏ। ਉਹ ਕਿਸੇ ਨੂੰ ਬਦੋਬਦੀ ਥੋੜ੍ਹਾ ਮਨਾ ਸਕਦੀ ਏ। ਕੋਈ ਸਰਕਾਰੀ ਅਦਾਲਤ ਤੇ ਹੈ ਨਹੀਂ ਕਿ ਜੋ ਚਾਹੇ ਕਰਾ ਲਵੇ ।''



''ਫਿਰ ਹੁਣ ਮੈਂ ਕੀ ਕਰਾਂ ?''

ਕੁਝ ਚਿਰ ਸੋਚ ਕੇ ਪੰਡਤ ਹੋਰੀਂ ਬੋਲੇ –''ਕੀ ਦਸਾਂ ਬੇਟੀ ! ਸਮੱਸਿਆ ਬੜੀ ਵਿਟਲ ਹੈ। ਮੁਕੱਦਮਾ ਚਲਾਇਆ ਜਾਵੇ, ਤਾਂ ਵੀ ਕੁਝ ਬਣਦਾ ਨਹੀ ਦਿਸਦਾ, ਕਿਉਂਕਿ ਇਸ ਕੰਮ ਵਾਸਤੇ ਧਨ ਦੀ ਆਵਸ਼ਕਤਾ ਹੈ।''

''ਕਿੰਨੇ ਕੁ ਖਰਚ ਦੀ ?''

''ਘਟੋ ਘਟ ਦੋ ਤਿੰਨ ਸੌ ਤਾਂ ਹੋਣਾ ਹੀ ਚਾਹੀਦਾ ਹੈ।''

ਆਪਣੇ ਹੱਥ ਵਾਲੇ ਸੂਤੜੇ ਵਲ ਤੱਕ ਕੇ ਗੁਰਦੇਈ ਬੋਲੀ–

''ਇਹ ਕਿੰਨੇ ਕੁ ਮੁੱਲ ਦਾ ਹੋਵੇਗਾ ?

ਪੰਡਤ ਹੋਰੀਂ ਲਲਚਾਈ ਨਜ਼ਰ ਨਾਲ ਸੂਤੜੇ ਵਲ ਤੱਕਦੇ ਹੋਏ ਬੋਲੇ–''ਹੋਵੇਗਾ ਸੋ ਡੇਢ ਸੌ ਦਾ।''

ਗੁਰਦੇਈ ਨਿਰਾਸ ਹੋ ਗਈ।

ਪੰਡਤ ਹੋਰੀਂ ਉਸ ਨੂੰ ਧੀਰਜ ਦੇਣ ਲਗੇ-''ਬੇਟਾ ! ਚਿੰਤਾ ਨਾ ਕਰ। ਜੋ ਕੁਝ ਘਟੇਗਾ ਉਹ ਮੈਂ ਕੋਲੋਂ ਪਾ ਕੇ ਤੇਰਾ ਕਾਰਜ ਕਰਨ ਨੂੰ ਤਿਆਰ ਹਾਂ।''

ਗੁਰਦੇਈ ਨੇ ਹੱਥੋਂ ਸੂਤੜਾ ਲਾਹ ਕੇ ਪੰਡਤ ਹੋਰਾਂ ਦੇ ਪੈਰਾਂ ਤੇ ਰੱਖ ਦਿਤਾ ਤੇ ਫਿਰ ਮੱਥਾ ਟੇਕਦੀ ਹੋਈ ਬੋਲੀ-''ਜੀ ਮੈਂ ਤੁਹਾਡੇ ਈ ਆਸਰੇ ਆਂ। ਤੁਸੀਂ ਮੇਰਾ ਬੇੜਾ ਬੰਨੇ ਲਾਉਗੇ ਤਾਂ ਲਗੇਗਾ।''

ਉਸ ਦੇ ਸਿਰ ਤੇ ਹੱਥ ਫੇਰਦੇ ਹੋਏ ਪੰਡਤ ਜੀ ਬੋਲੇ-''ਬੇਟਾ, ਭਗਵਾਨ ਤੇਰਾ ਕਾਰਜ ਸਿਧ ਕਰੇਗਾ। ਮੈਂ ਅੱਜ ਤੋਂ ਇਸ ਮੁਕੱਦਮੇ ਦਾ ਭਾਰ ਆਪਣੇ ਜ਼ੁੰਮੇ ਲੈਂਦਾ ਹਾਂ ਤੇ ਤੈਨੂੰ ਵਿਸ਼ਵਾਸ ਦਿਵਾਂਦਾ ਹਾਂ ਕਿ ਈਸ਼ਵਰ ਦੀ ਦਇਆ ਨਾਲ ਬਹੁਤ ਛੇਤੀ ਸਫ਼ਲਤਾ ਹੋਵੇਗੀ (ਡਕਾਰ ਲੈ ਕੇ) ਹਰੀਓ.....ਮ। ਪਰ ਜੇ ਤੂੰ ਇਥੇ ਰਹੀ, ਤਾਂ ਕੰਮ ਵਿਗੜ ਜਾਣ ਦਾ ਖਤਰਾ ਏ।''

''ਪਰ ਮੈਂ ਕਿਥੇ ਜਾਵਾਂ ? ਕਹੋ ਤਾਂ ਪੇਕੇ ਚਲੀ ਜਾਵਾਂ, ਪਰ ਉਥੇ ਵੀ ਮੇਰਾ ਕੋਈ ਨਹੀਂ। ਹਾਂ ਰਹਿਣ ਨੂੰ ਇਕ ਮਕਾਨ ਹੈ।''

''ਨਹੀਂ ਬੇਟੀ, ਤੂੰ ਕੋਈ ਚਿੰਤਾ ਨਾ ਕਰ ! ਸਿਆਲਕੋਟ ਵਿਚ ਮੇਰਾ ਇਕ ਮਿੱਤਰ ਏ, ਤੂੰ ਚਾਹੇਂ ਤਾਂ ਮੈਂ ਤੈਨੂੰ ਉਸ ਪਾਸ ਭੇਜ ਦਿਆਂ।''

"ਮਹਾਰਾਜ ! ਤੁਹਾਡੀ ਸ਼ਰਨ ਹਾਂ, ਜਿਸ ਤਰ੍ਹਾਂ ਕਹੋਗੇ ਓਦਾਂ ਹੀ ਕਰਾਂਗੀ।"

ਪੰਡਤ ਹੋਰਾਂ ਸੂਤੜਾ ਚੁਕ ਕੇ ਬੋਝੇ ਵਿਚ ਪਾਂਦਿਆਂ ਹੋਇਆਂ ਉਸ ਨੂੰ ਧੀਰਜ ਦੇ ਕੇ ਕਿਹਾ-"ਪੁਤਰੀ ! ਮੈਂ ਹੁਣੇ ਇਸ ਦਾ ਬੰਦੋਬਸਤ ਕਰਦਾ ਹਾਂ, ਤੂੰ ਰੋਟੀ ਖਾ ਕੇ ਆਰਾਮ ਕਰ ਤੇ ਕਿਸੇ ਤਰ੍ਹਾਂ ਦਾ ਫ਼ਿਕਰ ਮਤ ਕਰ।"

"ਮਹਾਰਾਜ ! ਤੁਹਾਡੇ ਹੁੰਦਿਆਂ ਮੈਨੂੰ ਕਾਹਦਾ ਫਿਕਰ। ਤੁਸੀਂ ਤਾਂ ਮੈਨੂੰ ਥੰਮ੍ਹ ਪਾੜ ਕੇ ਬਹੁੜੇ ਓ। ਤੁਹਾਡੀਆਂ ਦੇਣੀਆਂ ਕੀਕਣ ਦਿਆਂਗੀ।"

"ਹਰੀਓ...ਮ" ਕਹਿੰਦੇ ਹੋਏ ਪੰਡਤ ਜੀ ਹੇਠਾਂ ਚਲੇ ਗਏ। ਕੁਝ ਚਿਰ ਬਾਅਦ ਗੁਰਦੇਈ ਵਾਸਤੇ ਮੁੰਡਾ ਰੋਟੀ ਲੈ ਆਇਆ। ਉਹ ਥੋੜ੍ਹੀ ਬਹੁਤੀ ਖਾ ਕੇ ਉਥੇ ਈ ਪਏ ਇਕ ਮੰਜੇ ਤੇ ਲੇਟ ਗਈ।

ਚੋਖਾ ਚਿਰ ਤਾਂ ਉਸ ਨੂੰ ਫ਼ਿਕਰ ਵਿਚ ਨੀਂਦਰ ਹੀ ਨਾ ਆਈ। ਜਦ ਰਤਾ ਕੁ ਉਸ ਦੀ ਅੱਖ ਲੱਗਣ ਲਗੀ ਤਾਂ ਹੇਠੋਂ ਕਿਸੇ ਦੇ ਉਪਰ ਆਉਣ ਦੀ ਆਵਾਜ਼ ਸੁਣ ਕੇ ਉਠ ਬੈਠੀ। ਇੰਨੇ ਨੂੰ ਪੰਡਤ ਹੋਰੀਂ ਆਪਣੇ ਨਾਲ ਇਕ ਉੱਚੇ ਲੰਮੇ ਗਭਰੂ ਨੂੰ ਲੈ ਕੇ ਅੰਦਰ ਦਾਖ਼ਲ ਹੋਏ ਤੇ ਬੋਲੇ-"ਬੇਟਾ ! ਮੇਰੀ ਸਲਾਹ ਏ ਤੂੰ ਅੱਜ ਈ (ਗੱਭਰੂ ਵਲ ਤਕ ਕੇ) ਮੇਰੇ ਇਸ ਮਿੱਤਰ ਨਾਲ ਸਿਆਲਕੋਟ ਚਲੀ ਜਾ। ਉਥੇ ਤੇਰੀ ਰਿਹਾਇਸ਼ ਦਾ ਪੂਰਾ ਪੂਰਾ ਪ੍ਰਬੰਧ ਹੋਵੇਗਾ, ਤੈਨੂੰ ਕਿਸੇ ਤਰ੍ਹਾਂ ਦੀ ਤਕਲੀਫ਼ ਨਹੀਂ ਹੋਵੇਗੀ।"

ਗੁਰਦੇਈ ਕ੍ਰਿਤੱਗ ਅੱਖਾਂ ਨਾਲ ਪੰਡਤ ਹੋਰਾਂ ਵਲ ਤੱਕਦੀ ਹੋਈ ਬੋਲੀ-"ਤੁਹਾਡਾ ਉਪਕਾਰ ਮੈਂ ਕਦੇ ਨਹੀਂ ਭੁੱਲ ਸਕਦੀ", ਤੇ ਉਹ ਚਲਣ ਲਈ ਤਿਆਰ ਹੋ ਪਈ।

ਥੋੜ੍ਹੇ ਚਿਰ ਬਾਅਦ ਉਹ ਉਸੇ ਬੰਦੇ ਨਾਲ ਰੇਲ ਗੱਡੀ ਦਾ ਸਫ਼ਰ ਕਰ ਰਹੀ ਸੀ।

7

ਗੁਰਦੇਈ ਸਿਆਲਕੋਟ ਪਹੁੰਚ ਗਈ ਤੇ ਥੋੜ੍ਹੇ ਦਿਨਾਂ ਬਾਅਦ ਹੀ ਇਸ ਨਾਟਕ ਦਾ ਇਕ ਨਵਾਂ ਸੀਨ ਉਸ ਦੇ ਸਾਹਮਣੇ ਆਇਆ। ਅਸਲ ਗੱਲ ਉਸ ਤੋਂ ਬਹੁਤੇ ਦਿਨ ਲੁਕੀ ਨਾ ਰਹੀ। ਜਿਸ ਪੰਡਤ ਨੂੰ ਉਹ ਰੱਬ ਦਾ



ਅਵਤਾਰ ਸਮਝ ਕੇ ਦਿਲ ਵਿਚ ਪੂਜ ਰਹੀ ਸੀ, ਉਹ ਅਸਲ ਵਿਚ ਬੁੱਕਲ ਦਾ ਸੱਪ ਸੀ, ਤੇ ਉਸ ਨੇ ਉਸ ਦਾ ਗਹਿਣਾ ਹਜ਼ਮ ਕਰਨ ਤੋਂ ਛੁਟ ਇਥੋਂ ਦੇ 'ਤਾਰਾ ਚੰਦ' ਨਾਮੀ ਇਕ ਗਭਰੂ ਪਾਸ ਗੁਰਦੇਈ ਨੂੰ ਵੇਚ ਦਿਤਾ ਸੀ ਜਿਹੜਾ ਆਦਮੀ ਉਸ ਨੂੰ ਛੱਡਣ ਆਇਆ ਸੀ, ਉਹ ਅਸਲ ਵਿਚ ਪੰਡਤ ਹੋਰਾਂ ਦਾ ਇਕ ਗੁਪਤ ਦਲਾਲ ਸੀ। ਨਿਕਰਮਣ ਮੱਥੇ ਤੇ ਹੱਥ ਮਾਰ ਕੇ ਰਹਿ ਗਈ। ਹੁਣ ਕੀ ਕਰ ਸਕਦੀ ਸੀ। ਇਸ ਸਮੇਂ ਉਸ ਨੂੰ ਤਾਰਾ ਚੰਦ ਵਲੋਂ ਜੋ ਜੋ ਸਬਜ਼ ਬਾਗ਼ ਵਿਖਾਏ ਗਏ ਸਨ, ਉਹਨਾਂ ਦੇ ਲੋਭ ਨੇ ਉਸ ਨੂੰ ਹੋਰ ਵੀ ਆਪਣੇ ਨਿਸ਼ਾਨੇ ਤੋਂ ਬਹੁਤ ਦੂਰ ਲਿਜਾ ਸੁੱਟਿਆ ਤੇ ਅੱਲ੍ਹੜ ਗੁਰਦੇਈ ਨੇ ਉਸ ਦੇ ਜਾਲ ਵਿਚ ਫਸ ਕੇ ਆਪਣਾ ਸਰਬੰਸ ਉਸ ਦੇ ਪੈਰਾਂ ਵਿਚ ਰਖ ਦਿਤਾ।

ਤਾਰਾ ਚੰਦ ਥੋੜ੍ਹਾ ਬਹੁਤਾ ਪੜ੍ਹਿਆ ਲਿਖਿਆ ਸੀ ਤੇ ਇਕ ਸਰਕਾਰੀ ਦਫ਼ਤਰ ਵਿਚ ਤੀਹ ਰੁਪਏ ਮਹੀਨੇ ਦਾ ਕਲਰਕ ਸੀ। ਗੁਰਦੇਈ ਨੂੰ ਉਸ ਨੇ ਦੱਸਿਆ ਕਿ ਉਸ ਦਾ ਅਸਲ ਘਰ ਗੁਜਰਾਂਵਾਲੇ ਹੈ, ਪਰ ਆਪਣੇ ਪਿਉ ਦੀ ਨਾਰਾਜ਼ਗੀ ਕਰਕੇ ਹਾਲੇ ਉਹ ਘਰ ਨਹੀਂ ਜਾਂਦਾ, ਤੇ ਪਿਛੇ ਉਸ ਦੀ ਲੱਖਾਂ ਰੁਪਏ ਦੀ ਜਾਇਦਾਦ ਹੈ। ਪਰ ਕੂੜ ਬਹੁਤਾ ਚਿਰ ਕਦੇ ਵੀ ਲੁਕਿਆ ਨਹੀਂ ਰਹਿੰਦਾ।

ਕੁਝ ਮਹੀਨਿਆਂ ਮਗਰੋਂ ਹੀ ਤਾਰਾ ਚੰਦ ਦਾ ਇਹ ਪਾਜ ਵੀ ਉਘੜ ਗਿਆ, ਜਦ ਉਸ ਦੀ ਮਾਂ ਵਲੋਂ ਇਕ ਦਿਨ ਚਿੱਠੀ ਆਈ। ਉਹ ਆਪ ਘਰ ਨਹੀਂ ਸੀ ਤੇ ਗੁਰਦੇਈ ਨੇ ਕਿਸੇ ਪਾਸੋਂ ਚਿੱਠੀ ਪੜ੍ਹਾ ਲਈ ਸੀ। ਉਸ ਵਿਚ ਉਸ ਦੀ ਮਾਂ ਨੇ ਲਿਖਿਆ ਸੀ.............

"ਮੈਂ ਮਿਹਨਤ ਮਜ਼ੂਰੀ ਕਰ ਕੇ ਢਿੱਡ ਭਰਦੀ ਹਾਂ ਤੇ ਤੂੰ ਜਦ ਦਾ ਗਿਆ ਹੈਂ, ਇਕ ਪੈਸਾ ਨਹੀਂ ਭੇਜਿਆ। ਮੈਂ ਇਹ ਵੀ ਸੁਣਿਆ ਹੈ ਕਿ ਤੂੰ ਕਿਸੇ ਦੀ ਤੀਵੀਂ ਨੂੰ ਕੱਢ ਲਿਆਇਆ ਹੈਂ। ਇਹ ਗੱਲਾਂ ਤੇਰੇ ਲਈ ਚੰਗੀਆਂ ਨਹੀਂ......" ਆਦਿ।

ਗੁਰਦੇਈ ਹੁਣ ਬੇਵੱਸ ਸੀ। ਉਸ ਲਈ ਨਾ ਸਹੁਰੀਂ ਥਾਂ ਸੀ ਨਾ ਪੇਕੀਂ। ਇਸ ਤੋਂ ਛੁਟ ਉਹ ਮੂੜ੍ਹ ਤੇ ਬੇ-ਸਮਝ ਸੀ। ਉਸ ਦੀ ਮਤ 'ਜਿਸ

ਲਾਈ ਗੱਲੀ ਉਸੇ ਨਾਲ ਉਠ ਚਲੀ' ਵਾਲੀ ਸੀ। ਇਹੋ ਕਾਰਨ ਹੈ ਕਿ ਉਹ ਆਪਣੇ ਸ੍ਵੈ-ਮਾਨ ਨੂੰ ਕਾਇਮ ਨਾ ਰਖ ਕੇ ਆਪਣੇ ਆਸਣ ਤੋਂ ਡਿਗ ਪਈ।

ਅਖ਼ੀਰ ਉਸ ਨੇ ਇਸੇ ਹਾਲਤ ਵਿਚ ਪਈ ਰਹਿਣਾ ਆਪਣੇ ਲਈ ਗ਼ਨੀਮਤ ਸਮਝਿਆ, ਹੋਰ ਨਹੀਂ ਤਾਂ ਬਿਹਾ ਸਿੱਨਾ ਟੁਕੜਾ ਤਾਂ ਮਿਲ ਹੀ ਜਾਵੇਗਾ। ਪਰ ਉਸ ਨੂੰ ਪਤਾ ਨਹੀਂ ਸੀ ਕਿ ਪਰਛਾਵੇਂ ਵਾਂਗ ਬਦਕਿਸਮਤੀ ਅਜੇ ਵੀ ਉਸ ਦੇ ਨਾਲ ਸੀ।

ਕਰਮਾਂ ਦੀ ਮਾਰ, ਸਰਕਾਰੀ ਦਫ਼ਤਰਾਂ ਵਿਚ ਨੌਕਰਾਂ ਦੀ ਕਾਟ ਛਾਂਟ ਹੋਈ, ਤੇ ਤਾਰਾ ਚੰਦ ਨੂੰ ਵੀ ਸੁੱਕੀ ਟਹਿਣੀ ਵਾਂਗ ਛਾਂਗ ਕੇ ਸੁਟ ਦਿਤਾ ਗਿਆ। ਏਧਰ ਗੁਰਦੇਈ ਬੀਮਾਰ ਹੋ ਕੇ ਮੰਜੇ ਤੇ ਪਈ ਸੀ।

ਉਹ ਤਾਰਾ ਚੰਦ ਜਿਹੜਾ ਕੁਝ ਦਿਨ ਪਹਿਲਾਂ ਗੁਰਦੇਈ ਦੇ ਪ੍ਰੇਮ ਵਿਚ ਪਾਗਲ ਹੋਇਆ ਫਿਰਦਾ ਸੀ, ਪੌਣੇ ਕੁ ਵਰ੍ਹੇ ਵਿਚ ਹੀ ਗੁਰਦੇਈ ਤੋਂ ਇੰਨਾ ਤੰਗ ਆ ਗਿਆ ਕਿ ਗੁਰਦੇਈ ਉਸ ਨੂੰ ਫੁੱਟੀ ਅੱਖ ਨਹੀਂ ਸੀ ਭਾਉਂਦੀ। ਇਥੋਂ ਤੱਕ ਕੇ ਉਸ ਨੂੰ ਦੁਆ-ਦਾਰੂ ਦੇਣ ਤੋਂ ਵੀ ਕੰਨੀ ਕਤਰਾਣ ਲੱਗਾ। ਉਹ ਪਰਲੇ ਦਰਜੇ ਦਾ ਐਬੀ, ਅਮੋੜ ਤੇ ਕਲ੍ਹਾ ਦਾ ਅਵਤਾਰ ਸੀ। ਕਿਹੜਾ ਦਿਨ ਹੁੰਦਾ ਜਦ ਇਨ੍ਹਾਂ ਦੇ ਘਰ 'ਹੱਥ ਵਿਚ ਗੁਤ ਤੇ ਠੈਂਹ ਸੋਟਾ' ਵਾਲਾ ਨਾਟਕ ਨਹੀਂ ਸੀ ਖੇਡਿਆ ਜਾਂਦਾ।

ਗੁਰਦੇਈ ਹੁਣ ਅਸਲੋਂ ਹੀ ਮਰ ਮੁਕ ਚੁੱਕੀ ਸੀ। ਇਕ ਸਾਰੇ ਜਹਾਨ ਦੀ ਖ਼ਜਾਲਤ, ਦੂਜਾ ਅਮੋੜ ਪਤੀ ਨਾਲ ਵਾਹ, ਤੀਜੇ ਗਰੀਬੀ ਤੇ ਚੌਥੇ ਸਭ ਤੋਂ ਵੱਡੀ ਜਿਹੜੀ ਗੱਲ ਸੀ, ਉਹ ਇਹ ਕਿ ਗੁਰਦੇਈ ਦੀ ਬਦਨਸੀਬੀ ਹੁਣ ਉਸ ਨੂੰ ਇਕ ਹੋਰ ਭਿਆਨਕ ਰੂਪ ਵਿਚ ਦਿਖਾਈ ਦੇ ਰਹੀ ਸੀ। ਤੇ ਇਹ ਭਿਆਨਕ ਰੂਪ ਦਿਨੋ ਦਿਨ ਹੋਰ ਵੀ ਭਿਆਨਕ ਸ਼ਕਲ ਫੜਦਾ ਜਾਂਦਾ ਸੀ। ਆਹ ! ਜਿਸ ਚੀਜ਼ ਦਾ ਵਰਤਮਾਨ ਹੀ ਉਸ ਲਈ ਇਤਨਾ ਡਰਾਉਣਾ ਹੈ, ਉਸ ਦਾ ਭਵਿਸ਼ ਕੀ ਹੋਵੇਗਾ ? ਇਹ ਖ਼ਿਆਲ ਕਰ ਕੇ ਉਹ ਸਿਰ ਤੋਂ ਪੈਰਾਂ ਤਕ ਕੰਬ ਜਾਂਦੀ ਸੀ। ਉਹ ਪ੍ਰਤੱਖ ਵੇਖ ਰਹੀ ਸੀ ਕਿ ਇਸ ਹਰੀ- ਚੁਗ ਪਤੀ ਤੋਂ ਲੰਮੀ ਛੱਡ ਕੇ ਛੋਟੀ ਤੋਂ ਛੋਟੀ ਆਸ ਵੀ ਨਹੀਂ। ਫਿਰ 'ਮੂਸਾ ਮੌਤੋਂ ਭਜਿਆ ਅੱਗੇ ਮੌਤ ਖੜ੍ਹੀ' ਵਾਂਗ ਹੁਣ ਇਸ ਪਾਪ ਦੀ ਪੰਡ ਨੂੰ ਲੈ ਕੇ ਕਿਥੇ ਜਾਵੇਗੀ ? ਜੀਵਨ ਦੇ ਬਾਕੀ ਦਿਨ ਕਿੱਥੇ ਤੇ ਕੀਕਣ ਕੱਟੇਗੀ ? ਇਸ ਦਾ



ਉੱਤਰ ਉਸ ਦੇ ਹਨੇਰੇ, ਦਿਲ ਪਾਸੋਂ 'ਕੁਝ ਨਹੀਂ' ਤੋਂ ਛੁਟ ਹੋਰ ਕੁਝ ਨਹੀਂ ਸੀ।

ਅੰਤ ਉਹ ਦਿਨ ਨੇੜੇ ਆ ਪੁਜਾ, ਜਿਸ ਦੀ ਉਸ ਨੂੰ ਹਰ ਵੇਲੇ ਧੁਖਧੁਖੀ ਲਗੀ ਰਹਿੰਦੀ ਸੀ। ਉਪਰੋਂ ਬੁਖ਼ਾਰ ਵੀ ਐਸਾ ਕਿ ਅੱਖ ਪੁਟਣ ਦੀ ਹੋਸ਼ ਨਹੀਂ ਸੀ। ਇਸੇ ਹਾਲ ਵਿਚ ਉਸ ਨੂੰ ਚੋਖਾ ਚਿਰ ਬੀਤ ਗਿਆ। ਪਰ ਬੁਖ਼ਾਰ ਨਾ ਟੁੱਟਿਆ।

ਇਕ ਦਿਨ ਅੱਧੀ ਰਾਤ ਵੇਲੇ ਉਹ ਅੱਡੀਆਂ ਰਗੜ ਰਹੀ ਸੀ। ਇਥੋਂ ਤਕ ਕਿ ਪਾਣੀ ਦਾ ਘੁਟ ਦੇਣ ਵਾਲਾ ਵੀ ਉਸ ਦੇ ਪਾਸ ਕੋਈ ਨਹੀਂ ਸੀ। ਤਾਰਾ ਚੰਦ ਪਰਸੋਂ ਦਾ ਘਰ ਨਹੀਂ ਸੀ ਵੜਿਆ ਤੇ ਉਸ ਦੇ ਆਉਣ ਦੀ ਆਸ ਵੀ ਨਹੀਂ ਸੀ, ਕਿਉਂਕਿ ਪਰਸੋਂ ਜਾਂਦਾ ਹੋਇਆ ਉਹ ਕਹਿ ਗਿਆ ਸੀ, 'ਮੇਰੀ ਹੁਣ ਆਸ ਨਾ ਰਖੀਂ ! ਖ਼ਸਮਾਂ ਨੂੰ ਖਾਹ, ਭਾਵੇਂ ਮਰ ਭਾਵੇਂ ਜੀ। ਮੈਂ ਕੋਈ ਹਸਪਤਾਲ ਤਾਂ ਨਹੀਂ ਖੋਲ੍ਹਿਆ ਹੋਇਆ। ਭੁੱਖਾ ਮਰ ਰਿਹਾ ਵਾਂ, ਤੈਨੂੰ ਕੀਕਣ ਸਾਂਭਾਂ। ਕਿਤੇ ਦੇਸ ਪ੍ਰਦੇਸ ਜਾ ਕੇ ਟੁਕੜਾ ਕਮਾ ਖਾਵਾਂਗਾ, ਪਰ ਇਸ ਅਜ਼ਾਬ ਤੋਂ ਤਾਂ ਛੁਟਾਂਗਾ ਤੇ ਇਸ ਤੇ ਵਾਧਾ ਇਹ ਕਿ ਗੁਰਦੇਈ ਦੀ ਬੇਹੋਸ਼ੀ ਤੋਂ ਲਾਭ ਉਠਾ ਕੇ ਉਹ ਘਰ ਦਾ ਸਭ ਲਟਾ-ਪਟਾ ਚੁਕ ਕੇ ਲੈ ਗਿਆ ਸੀ।

ਮੰਦੇ ਭਾਗਾਂ ਨੂੰ ਉਸ ਦਾ ਮਕਾਨ ਵੀ ਇਕ ਐਸੀ ਥਾਂ ਸੀ, ਜਿਸ ਦੇ ਆਢ ਗੁਆਂਢ ਕੋਈ ਹਿੰਦੂਆਂ ਦਾ ਮਕਾਨ ਨਹੀਂ ਸੀ।

ਤ੍ਰੇਹ ਨਾਲ ਅਧਮੋਈ ਉਹ ਕਿਸੇ ਤਰ੍ਹਾਂ ਡਿੱਗਦੀ ਢਹਿੰਦੀ ਮੰਜੀਉਂ ਉੱਤਰੀ, ਤੇ ਪਾਣੀ ਦੇ ਪਾਸ ਪਹੁੰਚੀ, ਪਰ ਉਸ ਦੇ ਭਾਗਾਂ ਵਾਂਗ ਘੜਾ ਵੀ ਸੱਖਣਾ ਸੀ। ਸਬੱਬ ਨਾਲ ਇਕ ਗਲਾਸ ਵਿਚ ਥੋੜ੍ਹਾ ਜਿਹਾ ਮੈਲਾ ਕੁਚੈਲਾ ਪਾਣੀ ਸੀ, ਜਿਸਨੂੰ ਉਸਨੇ ਕੰਬਦੇ ਹੱਥਾਂ ਨਾਲ ਚੁਕ ਕੇ ਮੂੰਹ ਨਾਲ ਲਾਇਆ। ਕੁਝ ਡੁਲ੍ਹ ਗਿਆ ਤੇ ਕੁਝ ਉਸਦੇ ਮੂੰਹ ਵਿਚ ਪਿਆ। ਇਸ ਵੇਲੇ ਉਸ ਦੀ ਹਾਲਤ ਇਤਨੀ ਖਰਾਬ ਹੋ ਚੁੱਕੀ ਸੀ ਕਿ ਉਥੋਂ ਉੱਠ ਨਾ ਸਕੀ ਤੇ ਉਥੇ ਹੀ ਡਿੱਗ ਕੇ ਬੇਹੋਸ਼ ਹੋ ਗਈ। ਰੱਬ ਜਾਣੇ ਇਸੇ ਹਾਲਤ ਵਿਚ ਉਹ ਕਿੰਨਾ ਕੁ ਚਿਰ ਪਈ ਰਹੀ।

## 8

ਅੱਸੂ ਮਾਹ ਦੀਆਂ ਧੁੱਪਾਂ ਵਿਚ ਸਾਰਾ ਦਿਨ ਬਾਂਦਰੀ ਦੇ ਤਮਾਸ਼ੇ ਵਿਖਾ-ਵਿਖਾ ਕੇ ਕੁਝ ਰੋਟੀਆਂ ਦੇ ਟੁਕੜੇ ਤੇ ਥੋੜ੍ਹਾ ਜਿਹਾ ਆਟਾ ਇਕ ਝੋਲੇ ਵਿਚ ਪਾਈ ਰੋਡੂ ਕਲੰਦਰ ਆਪਣੇ ਡੇਰੇ ਨੂੰ ਮੁੜਿਆ। ਇਕ ਪਾਟੀ ਹੋਈ ਜੁੱਲੀ, ਦੋ ਮਿੱਟੀ ਦੇ ਕਟੋਰੇ, ਇਕ ਇਹ ਝੋਲਾ, ਤੇ ਕੁਝ ਹੋਰ ਇਹੋ ਜਿਹਾ ਲਟਾ-ਪਟਾ, ਬਸ ਇਹੋ ਉਸ ਦੀ ਜਾਇਦਾਦ ਸੀ। ਇਕ ਉਹ ਆਪ ਤੇ ਇਕ ਉਸਦੀ ਲੱਛੋ ਬਾਂਦਰੀ, ਸਭੋ ਏਨਾ ਹੀ ਉਸ ਦਾ ਕੁਟੰਬ ਕਬੀਲਾ ਸੀ। ਉਸ ਦਾ ਸੰਸਾਰ ਵਿਚ ਕੋਈ ਨਹੀਂ ਸੀ। ਮਾਂ-ਪਿਉ ਤਾਂ ਉਸ ਦੇ ਦੁੱਧ ਚੁੰਘਦਿਆਂ ਹੀ ਤਾਊਨ ਨਾਲ ਮਰ ਗਏ ਸਨ, ਤੇ ਇਕ ਅੱਖ ਹੋਣ ਕਰਕੇ ਵਿਆਹ ਉਸ ਦਾ ਉਂਜ ਹੀ ਨਹੀਂ ਸੀ ਹੋਇਆ।

ਬਾਬੇ ਰੋਡੂ ਦੀ ਉਮਰ ਇਸ ਵੇਲੇ ਸੱਠਾਂ ਤੋਂ ਟੱਪ ਚੁਕੀ ਸੀ, ਪਰ ਉਸ ਨੂੰ ਉੱਕਾ ਕੋਈ ਪਤਾ ਨਹੀਂ ਸੀ ਕਿ ਸੰਸਾਰਕ ਮੋਹ ਮਮਤਾ ਕੀ ਬਲਾ ਹੁੰਦੀ ਹੈ। ਜਦ ਕਦੇ ਉਹ ਕਿਸੇ ਤੋਂ ਸੁਣਦਾ ਕਿ ਫ਼ਲਾਣਾ ਫ਼ਲਾਣੇ ਨੂੰ ਬੜਾ ਪਿਆਰ ਕਰਦਾ ਹੈ, ਤਾਂ ਉਹ ਅਜਿਹੀਆਂ ਗੱਲਾਂ ਨੂੰ ਵਾਹਯਾਤ ਸਮਝ ਕੇ ਕਿੰਨਾ ਚਿਰ ਹੱਸਦਾ ਰਹਿੰਦਾ ਸੀ। ਉਸ ਨੂੰ ਕੇਵਲ ਇਤਨਾ ਪਤਾ ਸੀ ਕਿ ਆਦਮੀ ਜੰਮਦਾ ਹੈ ਤੇ ਮਰ ਜਾਂਦਾ ਹੈ, ਬੱਸ ! ਹਾਂ, ਉਸ ਦੀ ਰੱਬ ਅਤੇ ਆਪਣੇ ਗੁਰੂਆਂ ਦੇਵਤਿਆਂ ਉੱਤੇ ਸ਼ਰਧਾ ਸੀ। ਉਹ ਇਕ ਨੀਵੀਂ ਜਾਤ ਦਾ ਅਛੂਤ ਹੋਣ ਤੇ ਵੀ ਆਪਣੇ ਆਪ ਨੂੰ ਹਿੰਦੂ ਧਰਮ ਦਾ ਸ਼ਰਧਾਲੂ ਸਮਝਦਾ ਸੀ।

ਰੋਟੀ ਤੇ ਆਟੇ ਵਾਲਾ ਝੋਲਾ ਉਸਨੇ ਲਾਹ ਕੇ ਝੁਗੀ ਵਿਚਲੀ ਥੂਹਣੀ ਦੀ ਖੁੰਘੀ ਨਾਲ ਟੰਗ ਦਿੱਤਾ। ਬਾਂਦਰੀ ਨੂੰ ਬੰਨ੍ਹਣ ਖੋਲ੍ਹਣ ਦੀ ਤਾਂ ਉਸ ਨੂੰ ਕਦੇ ਲੋੜ ਹੀ ਨਹੀਂ ਸੀ ਪਈ। ਉਹ ਇਸ ਦੀ ਜਨਮ ਦੀ ਸਾਥਣ ਸੀ। ਰੋਡੂ ਨਾਲ ਉਸ ਨੂੰ ਹਦੋਂ ਵਧ ਮੋਹ ਸੀ। ਉਹ ਆਪਣੇ ਆਪ ਹੀ ਬੇਹੜ ਦੀਆਂ ਜੜ੍ਹਾਂ ਵਿਚ ਸਿਰ ਦੇ ਕੇ ਜਾ ਲੰਮੀ ਪਈ। ਰੋਡੂ ਨੇ ਉਂਗਲ ਨਾਲ ਮੱਥੇ ਦਾ ਮੁੜ੍ਹਕਾ ਪੂੰਝਿਆ। ਭਿੱਜੀ ਹੋਈ ਤੇ ਟਾਕੀਆਂ ਨਾਲ ਭਰੀ ਫਤੂਹੀ ਲਾਹ ਕੇ ਲੰਮਾ ਪੈ ਗਿਆ।



ਠੰਢੀ ਠੰਢੀ ਹਵਾ ਨਾਲ ਜਦ ਉਸ ਦੇ ਸਰੀਰ ਦਾ ਮੁੜ੍ਹਕਾ ਸੁਕ ਗਿਆ, ਤਾਂ ਉਸ ਨੇ ਲਟਕ ਰਹੀ ਟਿੰਡ ਵਿਚੋਂ ਪਿਆਲੇ ਵਿਚ ਪਾਣੀ ਪਾਇਆ। ਗੁੜ ਦੀ ਰੋੜੀ ਥੈਲੇ ਵਿਚੋਂ ਲਭ ਕੇ ਤੇ ਉਸ ਨੂੰ ਇਕ ਵੱਟੇ ਨਾਲ ਮਹੀਨ ਕੁਟ ਕੇ ਸ਼ਰਬਤ ਬਣਾਇਆ। ਅੱਧਿਉਂ ਵੱਧ ਉਸ ਨੇ ਆਪ ਪੀਤਾ ਤੇ ਬਾਕੀ ਰਹਿੰਦਾ ਦੂਸਰੇ ਪਿਆਲੇ ਵਿਚ ਪਾ ਕੇ ਉਸ ਨੇ ਬਾਂਦਰੀ ਲਈ ਰਖ ਕੇ ਉਸ ਵਲ ਤਕਿਆ। ਉਹ ਅੱਗੇ ਹੀ ਉਡੀਕ ਵਿਚ ਸੀ। ਇਕੋ ਛਲਾਂਗ ਮਾਰ ਕੇ ਆਈ ਤੇ ਝਟ ਪਿਆਲਾ ਸੱਖਣਾ ਕਰਕੇ ਫੇਰ ਆਪਣੀ ਥਾਂ ਤੇ ਜਾ ਬੈਠੀ।

ਪਲ ਕੁ ਮਗਰੋਂ ਕੁੱਤਿਆਂ ਦੀ ਇਕ ਧਾੜ ਪਤਾ ਨਹੀਂ ਕਿੱਥੋਂ ਆ ਵੱਠੀ ਹੋਈ ਤੇ ਵੂੰ ਵੂੰ ਕਰ ਕੇ ਰੋਡੂ ਦੇ ਦੁਆਲੇ ਫੇਰੇ ਪਾਣ ਲੱਗੀ। ਰੋਡੂ ਨੇ ਝੋਲਾ ਚੁਕਿਆ ਤੇ ਆਟੇ ਵਿਚੋ ਰੋਟੀਆਂ ਦੇ ਟੁਕੜੇ ਚੁਣ ਚੁਣ ਕੁੱਤਿਆਂ ਨੂੰ ਪਾਣ ਲਗਾ ਜਦ ਕੇਵਲ ਆਟਾ ਹੀ ਬਾਕੀ ਰਹਿ ਗਿਆ, ਤਾਂ ਝੋਲਾ ਟੰਗ ਕੇ ਉਹ ਫਿਰ ਲੰਮਾ ਪੈ ਗਿਆ।

ਰੋਟੀ ਉਸ ਨੇ ਅੱਜ ਚਿਰਕੀ ਪਕਾਣੀ ਸੀ। ਪੈਂਦਿਆਂ ਹੀ ਉਸ ਨੂੰ ਨੀਂਦਰ ਆ ਗਈ। ਥੋੜ੍ਹੇ ਚਿਰ ਪਿਛੋਂ ਉਸ ਨੇ ਪਾਸਾ ਪਰਤਿਆ। ਜ਼ਰਾ ਕੁ ਅੱਖ ਖੁਲ੍ਹੀ, ਪਰ ਫਿਰ ਸੌਂ ਗਿਆ। ਇਕ ਮਿੰਟ ਬਾਅਦ ਹੀ ਉਹ ਉਠਿਆ ਤੇ ਉਠ ਕੇ ਬੈਠ ਗਿਆ। ਫਿਰ ਹੱਥ ਨੂੰ ਨਲਕੀ ਵਾਂਗ ਗੋਲ ਕਰਕੇ ਤੇ ਕੰਨ ਨਾਲ ਲਾ ਕੇ ਸੁਣਨ ਦੀ ਕੋਸ਼ਿਸ਼ ਕਰਨ ਲਗਾ। ਉਸ ਨੂੰ ਆਵਾਜ਼ ਰਤਾ ਹੋਰ ਸਾਫ਼ ਸੁਣਾਈ ਦਿਤੀ ਤੇ ਉਹ ਵਾਹੋਦਾਹੀ ਉਠ ਕੇ ਉਸ ਪਾਸੇ ਤੁਰਿਆ ਗਿਆ, ਜਿਧਰੋਂ ਆਵਾਜ਼ ਆਉਣ ਦਾ ਉਹਨੂੰ ਭਰਮ ਪੈਂਦਾ ਸੀ। ਆਪਣੇ ਮਾਲਕ ਨੂੰ ਇਸ ਤਰ੍ਹਾਂ ਜਾਂਦਿਆਂ ਵੇਖ ਕੇ ਬਾਂਦਰੀ ਵੀ ਉਸ ਦੇ ਪਿੱਛੇ ਹੋ ਤੁਰੀ।

ਉਹ ਜਾਂਦਾ ਜਾਂਦਾ ਇਕ ਝਾੜੀ ਕੋਲ ਰੁਕ ਗਿਆ। ਉਸ ਨੂੰ ਆਵਾਜ਼ ਐਉਂ ਮਾਲੂਮ ਹੁੰਦੀ ਸੀ, ਜੀਕਰ ਕੋਈ ਨਵਾਂ-ਜੰਮਿਆ ਬਾਲ ਰੋ ਰਿਹਾ ਹੁੰਦਾ ਹੈ। ਝਾੜੀ ਦੇ ਹੇਠਲੇ ਪਾਸੇ, ਜਦ ਉਸ ਨੇ ਨੀਂਵਿਆਂ ਹੋ ਕੇ ਡਿੱਠਾ, ਤਾਂ ਲਾਲ ਜਿਹੀ ਚੀਜ਼ ਦਾ ਉਸ ਨੂੰ ਝਾਵਲਾ ਪਿਆ। ਉਹ ਹੋਰ ਅਗਾਂਹ ਵਧਿਆ। ਇਹ ਲੀਰਾਂ ਵਿਚ ਲਪੇਟਿਆ ਹੋਇਆ ਇਕ ਬੱਚਾ ਸੀ, ਜੋ ਇਕੋ ਸਾਹ ਹੂਐਂ ! ਹੂਐਂ ! ਕਰਕੇ ਰੋ ਰਿਹਾ ਸੀ।

ਰੋੜੂ ਪਾਸੋਂ ਬੱਚੇ ਦੀ ਇਹ ਦੁਰਦਸ਼ਾ ਦੇਖੀ ਨਾ ਗਈ। ਉਸ ਨੇ ਹੀਲ ਕੀਤੀ ਨਾ ਦਲੀਲ, ਓਵੇਂ ਹੀ ਕਪੜੇ ਸਮੇਤ ਬੱਚੇ ਨੂੰ ਚੁਕ ਲਿਆ, ਤੇ ਮੁੜ ਆਪਣੀ ਥਾਂ ਤੇ ਆ ਗਿਆ। ਰੁਤ ਭਾਵੇਂ ਗੁਲਾਬੀ ਸੀ, ਪਰ ਸ਼ਾਮ ਦੀ ਠੰਢੀ ਹਵਾ ਕਰ ਕੇ ਇਸ ਨਿਮਾਣੇ ਬੋਟ ਲਈ ਏਨੀ ਹੀ ਸਰਦੀ ਬਥੇਰੀ ਸੀ, ਉਹ ਲਾਲ ਲੋਥੜਾ ਸੁੰਨ ਹੁੰਦਾ ਜਾਂਦਾ ਸੀ, ਤੇ ਬੁਲ੍ਹ ਉਸ ਦੇ ਨੀਲੇ ਹੋ ਰਹੇ ਸਨ।

ਰੋੜੂ ਘਾਬਰ ਗਿਆ ਜੁ ਇਸ ਨੂੰ ਕੀ ਕਰੇ, ਕਿਥੇ ਲੈ ਜਾਵੇ ਜਾਂ ਕੀਕਣ ਬਚਾਵੇ। ਬਾਂਦਰੀ ਨੂੰ ਛੋਟੇ ਬੱਚਿਆਂ ਨਾਲ ਕੁਦਰਤੋਂ ਹੀ ਬੜਾ ਪਿਆਰ ਹੁੰਦਾ ਹੈ। ਰੋੜੂ ਉਸ ਨੂੰ ਘੂਰ ਘੂਰ ਕੇ ਪਰੇ ਕਰਦਾ ਸੀ, ਤੇ ਉਹ ਘੜੀ ਮੁੜੀ ਉਸ ਦੇ ਹਥੋਂ ਬਾਲ ਖੋਹਣ ਨੂੰ ਆਉਂਦੀ ਸੀ। ਉਸ ਨੇ ਛੇਤੀ ਨਾਲ ਗੋਦੜੀ ਕੱਠੀ ਕੀਤੀ ਤੇ ਉਸ ਵਿਚ ਬਾਲ ਨੂੰ ਲੁਕਾ ਲਿਆ। ਫਿਰ ਉਸ ਨੂੰ ਖ਼ਿਆਲ ਆਇਆ ਜੁ ਬਿੱਲੀ ਦੇ ਬੱਚੇ ਜਿੰਨੀ ਕੁੜੀ ਵਿਚਾਰੀ, ਪਰ ਕਿੰਨੇ ਕੁ ਚਿਰ ਦੀ ਭੁਖ਼ੀ ਹੋਵੇਗੀ। ਇਸ ਲਈ ਦੁੱਧ ਲਿਆਉਣਾ ਚਾਹੀਦਾ ਹੈ। ਇਹ ਸੋਚ ਕੇ ਉਸ ਨੇ ਕੁੜੀ ਨੂੰ ਉਥੇ ਹੀ ਲੰਮਿਆਂ ਪਾ ਦਿਤਾ ਤੇ ਆਪ ਛੇਤੀ ਨਾਲ ਪਿਆਲਾ ਲੈ ਕੇ ਪਿੰਡ ਵਲ ਭੱਜ ਗਿਆ। ਰਾਹ ਵਿਚ ਜਾ ਕੇ ਉਸ ਨੂੰ ਚਿੰਤਾ ਹੋਈ ਜੁ ਮੈਂ ਉਸ ਨੂੰ ਇਸ ਤਰ੍ਹਾਂ ਇਕੱਲਿਆਂ ਤੇ ਫੇਰ ਬਾਂਦਰੀ ਵਰਗੇ ਔਖਰੇ ਜਾਨਵਰ ਦੇ ਰਹਿਮ ਤੇ ਛਡ ਆਇਆ ਹਾਂ, ਇਹ ਬੜੀ ਭੁਲ ਕੀਤੀ। ਨਾਲ ਹੀ ਲਈ ਆਉਂਦਾ ਤਾਂ ਕੀ ਡਰ ਸੀ। ਮੈਨੂੰ ਕਿਸੇ ਕੀ ਕਹਿਣਾ ਸੀ। ਕੋਈ ਪੁੱਛਦਾ ਤੇ ਕਹਿ ਦਿੰਦਾ ਮੇਰੇ ਕਿਸੇ ਸਨਬੰਧੀ ਦੀ ਕੁੜੀ ਹੈ।

ਉਸ ਦਾ ਦਿਲ ਕੀਤਾ ਕਿ ਹੁਣ ਵੀ ਮੁੜ ਜਾਵੇ ਪਰ ਕੁੜੀ ਦੀ ਭੁੱਖ ਦੇ ਖ਼ਿਆਲ ਨੇ ਉਸ ਦਾ ਪੈਰ ਪਿਛਾਂਹ ਨਾ ਮੁੜਨ ਦਿੱਤਾ। ਉਸ ਨੇ ਅੱਖਾਂ ਮੀਟ ਕੇ ਹੱਥ ਜੋੜ ਕੇ ਸ਼ਿਵ ਜੀ ਪਾਰਬਤੀ ਦਾ ਨਾਮ ਲਿਆ, ਤੇ ਫਿਰ ਅਗਾਂਹ ਵਲ ਤੁਰ ਪਿਆ।

ਭਾਵੇਂ ਉਸ ਨੇ ਆਪਣੀ ਵਲੋਂ ਹੱਦੋਂ ਬਾਹਲੀ ਛੇਤੀ ਕੀਤੀ ਸੀ, ਫਿਰ ਵੀ ਆਉਣ ਜਾਣ ਵਿਚ ਉਸ ਨੂੰ ਅੱਧਾ ਕੁ ਘੰਟਾ ਲਗ ਹੀ ਗਿਆ। ਉਹ ਜਦ ਦੁੱਧ ਲੈ ਕੇ ਝੌਂਪੜੀ ਵਲ ਜਾ ਰਿਹਾ ਸੀ ਤਾਂ ਉਸ ਦਾ ਦਿਲ ਧੱਕ ਧੱਕ



ਕਰ ਰਿਹਾ ਸੀ। ਉਹ ਸੋਚਦਾ, ਕਿਤੇ ਐਸਾ ਨਾ ਹੋਵੇ ਜੋ ਇਕ ਰੱਬ ਦਾ ਜੀਅ ਮੇਰੀ ਬੇਅਕਲੀ ਕਰਕੇ ਹੀ ਅਜਾਈਂ ਚਲਾ ਜਾਵੇ।

ਡੇਰੇ ਆ ਕੇ ਉਹ ਹੱਕਾ ਬੱਕਾ ਰਹਿ ਗਿਆ। ਬਾਂਦਰੀ ਉਸ ਬੱਚੇ ਨੂੰ ਮਾਂ ਵਾਕਰ ਗੋਦੀ ਵਿਚ ਲਈ ਬੈਠੀ ਸੀ, ਤੇ ਗੋਦੜੀ ਇਕ ਪਾਸੇ ਪਈ ਸੀ। ਕੁੜੀ ਨੇ ਅੱਖਾਂ ਖੋਲ੍ਹੀਆਂ ਹੋਈਆਂ ਸਨ ਤੇ ਹੁਣ ਉਹ ਰੋਂਦੀ ਨਹੀਂ ਸੀ। ਬਾਂਦਰੀ ਨੇ ਆਪਣੇ ਜੁੱਸੇ ਦੇ ਨਿੱਘ ਨਾਲ ਹੀ ਉਸ ਦੀ ਠੰਢ ਦੂਰ ਕਰ ਦਿੱਤੀ ਸੀ। ਮਾਲਕ ਨੂੰ ਸਿਰ ਤੇ ਆ ਗਿਆ ਵੇਖ ਕੇ ਉਸ ਨੇ ਕੁੜੀ ਨੂੰ ਫਿਰ ਗੋਦੜੀ ਉਤੇ ਲਿਟਾ ਦਿੱਤਾ ਤੇ ਆਪ ਡਰ ਨਾਲ ਸਹਿਮ ਕੇ ਇਕ ਪਾਸੇ ਹੋ ਖੜੋਤੀ।

ਰੋੜੂ ਨੇ ਗੋਦੜੀ ਵਿਚੋਂ ਰੂੰ ਦਾ ਤੂੰਬਾ ਕੱਢਿਆ ਤੇ ਉਸ ਨੂੰ ਦੁੱਧ ਨਾਲ ਭਿਉਂ ਭਿਉਂ ਕੇ ਕੁੜੀ ਨੂੰ ਚੁੰਘਾਣ ਲੱਗਾ। ਦੁੱਧ ਦੇ ਅੰਦਰ ਜਾਣ ਦੀ ਢਿੱਲ ਸੀ ਕਿ ਕੁੜੀ ਸੌਂ ਗਈ। ਰੋੜੂ ਨੇ ਸੁਖ ਦਾ ਸਾਹ ਲਿਆ।

ਰਾਤ ਨੂੰ ਉਸ ਨੇ ਸਦਾ ਵਾਂਗ ਪੱਥਰਾਂ ਨੂੰ ਜੋੜ ਕੇ ਬਣਾਏ ਹੋਏ ਚੁਲ੍ਹੇ ਤੇ ਤਿੰਨ ਰੋਟੀਆਂ ਪਕਾ ਕੇ ਦੋ ਆਪ ਖਾਧੀਆਂ ਤੇ ਇਕ ਬਾਂਦਰੀ ਨੂੰ ਖੁਆਈ। ਅੱਜ ਰੋੜੂ ਨੂੰ ਮਿੱਟੀ ਘੱਟੇ ਵਿਚ ਸੌਣਾ ਪਿਆ। ਗੋਦੜੀ ਉਸ ਨੇ ਦੂਹਰੀ ਕਰ ਕੇ ਅੱਧੀ ਕੁੜੀ ਦੇ ਥੱਲੇ ਤੇ ਅੱਧੀ ਉੱਪਰ ਪਾ ਦਿਤੀ, ਤੇ ਉਸ ਨੂੰ ਢਿੱਡ ਨਾਲ ਲਾ ਕੇ ਸੌਂ ਗਿਆ।

ਅੱਧੀ ਰਾਤੀਂ ਜਾਂ ਉਸ ਨੇ ਪਾਸਾ ਪਰਤਿਆ ਤਾਂ ਉਸ ਨੂੰ ਕੁੜੀ ਦਾ ਖ਼ਿਆਲ ਆਇਆ। ਉਹ ਤ੍ਰਬਕ ਕੇ ਉਠ ਬੈਠਾ ਤੇ ਫਿਰ ਕੁੜੀ ਦਾ ਹਾਲ ਚਾਲ ਵੇਖਣ ਲਈ ਉਸ ਨੇ ਗੋਦੜੀ ਦਾ ਉੱਪਰਲਾ ਪੱਲਾ ਚੁੱਕਿਆ, ਪਰ ਕੁੜੀ ਉਥੇ ਨਹੀਂ ਸੀ। ਉਹ ਸੋਚਣ ਲੱਗਾ, ਜਾਹ ਜਾਂਦੀਏ, ਕੁੜੀ ਨੂੰ ਭਾਵੇਂ ਕੋਈ ਜੰਗਲੀ ਜਾਨਵਰ ਹੀ ਚੁਕ ਕੇ ਲੈ ਗਿਆ। ਤਾਂ ਹੀ ਖ਼ਬਰ ਜੁ ਉਸ ਨੇ ਪਿਛਾਂਹ ਮੁੜ ਕੇ ਡਿੱਠਾ। ਕੁੜੀ ਸਚ ਮੁਚ ਜੰਗਲੀ ਜਾਨਵਰ ਦੇ ਕਬਜ਼ੇ ਵਿਚ ਸੀ, ਲੱਛੋ ਉਸ ਨੂੰ ਪੱਟਾਂ ਵਿਚ ਲਈ ਰਾਤ ਵਾਲਾ ਦੁਧ ਉਸੇ ਤਰ੍ਹਾਂ ਤੂੰਬੇ ਨਾਲ ਪਿਆਲ ਰਹੀ ਸੀ।

ਰੱਬ ਦੀ ਕੁਦਰਤ ਦਾ ਇਹ ਅਨੋਖਾ ਚਮਤਕਾਰ ਵੇਖ ਕੇ ਰੋੜੂ ਨੂੰ ਹਾਸਾ ਆ ਗਿਆ। ਉਹ ਸੋਚਣ ਲੱਗਾ-ਮਾਲਕ ਕਿੱਡਾ ਬੇ-ਅੰਤ ਹੈ, ਕੁੜੀ ਨੂੰ ਮਨੁੱਖੀ ਮਾਂ ਪਾਸੋਂ ਖੋਹ ਕੇ ਜੰਗਲੀ ਮਾਂ ਦੇ ਹਵਾਲੇ ਕਰ ਦਿਤਾ ਸੂ।

ਮੋਹ ਮਾਇਆ ਦੀ ਇਹ ਪਹਿਲੀ ਕਿਰਨ ਸੀ, ਜਿਹੜੀ ਰੋੜੂ ਦੇ ਹਨੇਰੇ ਤੇ ਠੰਢੇ ਮਨ ਵਿਚ ਪਈ, ਜਿਸ ਦੇ ਮਾੜੇ ਜਿਹੇ ਨਿੱਘ ਨੂੰ ਤੇ ਧੁੰਦਲੇ ਜਿਹੇ ਚਾਨਣ ਨੂੰ ਉਸ ਨੇ ਅੱਜ ਪਹਿਲੀ ਵੇਰਾਂ ਅਨੁਭਵ ਕੀਤਾ।

ਸਮਾਂ ਬੀਤਦਾ ਗਿਆ। ਜਿਹੜਾਂ ਰੋੜੂ ਰੋਜ਼ ਸੂਰਜ ਨਾਲ ਸ਼ਰਤ ਲਾ ਕੇ ਸੌਂਦਾ ਸੀ, ਹੁਣ ਪਲ ਪਲ ਮਗਰੋਂ ਉਸ ਦੀ ਜਾਗ ਖੁਲ੍ਹ ਜਾਂਦੀ, ਤੇ ਜਦ ਕਦੇ ਰਾਤੀਂ ਜਾਗ ਕੇ ਸੁੰਦਰੀ ਜ਼ਿੱਦੇ ਪੈ ਜਾਂਦੀ, ਤਾਂ ਉਹ ਘੰਟਿਆਂ ਬੱਧੀ ਉਸ ਨੂੰ ਮੋਢੇ ਨਾਲ ਲਾ ਕੇ ਵਿਰਾਂਦਾ ਤੇ ਇਸ ਤਰ੍ਹਾਂ ਦੀਆਂ ਲੋਰੀਆਂ ਦੇਂਦਾ ਰਹਿੰਦਾ ਸੀ-

''ਸਦਕੇ ਸਦਕੇ ਸਦ ਮਾਈਆਂ.....।
ਚੰਬੇ ਦੀਆਂ ਬੂਟੀਆਂ ਰੱਬ ਲਾਈਆਂ.....।''

ਇਹ ਹੀ ਲੋਰੀਆਂ ਸਨ, ਜਿਨ੍ਹਾਂ ਨੂੰ ਦੇਂਦਿਆਂ ਵੇਖ ਸੁਣ ਕੇ ਉਹ ਕਦੇ ਲੋਕਾਂ ਨੂੰ ਮਖ਼ੌਲਾਂ ਕਰਦਾ ਹੁੰਦਾ ਸੀ, ਪਰ ਅਜ ਇਨ੍ਹਾਂ ਵਿਚੋਂ ਉਸਨੂੰ ਕਿੰਨਾ ਸੁਆਦ ਆਉਂਦਾ ਸੀ।

'ਰੱਖੇ ਰੱਬ ਤਾਂ ਮਾਰੇ ਕੌਣ' ਜਿਸ ਮਾਸੂਮ ਬੱਚੀ ਨੂੰ ਕੋਈ ਜਾਣ ਬੁਝ ਕੇ ਮੌਤ ਦੀਆਂ ਦਾੜ੍ਹਾਂ ਹੇਠ ਦੇ ਗਿਆ ਸੀ, ਉਸ ਨੇ ਇਹ ਦੁਨੀਆ ਵੇਖਣੀ ਸੀ, ਬਚ ਗਈ। ਇਸ ਤੋਂ ਛੁਟ ਰੋੜੂ ਵਰਗੇ ਸੁੰਨ ਹਿਰਦੇ ਵਿਚ ਵਾਸਤਲ ਦਾ ਦੀਵਾ ਬਾਲਣ ਦਾ ਕੰਮ ਜਦ ਵਿਧਾਤਾ ਨੇ ਉਸਨੂੰ ਸੌਂਪ ਕੇ ਸੰਸਾਰ ਵਿਚ ਘਲਿਆ ਸੀ, ਤਾਂ ਉਹ ਆਪਣੀ ਕਾਰ-ਗੁਜ਼ਾਰੀ ਵਿਖਾਏ ਬਿਨਾਂ ਕੀਕਣ ਚਲੀ ਜਾਂਦੀ।

ਕੁੜੀ ਦੇ ਨਕਸ਼ ਨੈਣ ਹਦ ਦਰਜੇ ਦੇ ਸੁੰਦਰ ਤੇ ਸਡੌਲ ਸਨ। ਉਸ ਦੀਆਂ ਬਿੱਲੀਆਂ ਅੱਖਾਂ, ਗੋਰਾ ਰੰਗ ਤੇ ਸੁਨਹਿਰੀ ਰੇਸ਼ਮ ਵਰਗੀ ਝੰਡ, ਕੁਦਰਤ ਦੇ ਹੱਥਾਂ ਦੀ ਅਨੋਖੀ ਕਾਰੀਗਰੀ ਦੀ ਸਾਖੀ ਸੀ। ਸ਼ਾਇਦ ਉਸ ਦੀ ਸੁੰਦਰਤਾ ਨੂੰ ਵੇਖ ਕੇ ਹੀ ਰੋੜੂ ਨੇ ਉਸ ਦਾ ਨਾਂ 'ਸੁੰਦਰੀ' ਰਖ ਦਿਤਾ ਸੀ।



ਬੁੱਢੇ ਰੋੜੂ ਨੂੰ ਉਸ ਦੇ ਮੁੱਦਤ ਦੇ ਪ੍ਰਸ਼ਨਾਂ ਦਾ ਉੱਤਰ ਅੱਜ ਆਪਣੇ ਆਪ ਹੀ ਮਿਲ ਰਿਹਾ ਸੀ, ਜਿਹੜਾ ਕਦੇ ਕਦੇ ਇਹ ਸੋਚ ਕੇ ਲੋਕਾਂ ਨੂੰ ਮਜ਼ਾਕਾਂ ਕਰਦਾ ਹੁੰਦਾ ਸੀ-''ਹੋਖਾਂ ਧੀਆਂ ਪੁੱਤਰਾਂ ਲਈ ਸਾਰੇ ਜਹਾਨ ਦੇ ਫ਼ਿਕਰ ਨੂੰ ਸਿਰ ਤੇ ਲੱਦ ਲੈਣਾ ਵੀ ਕੋਈ ਅਕਲਮੰਦੀ ਹੈ ? ਐਵੇਂ ਲੋਕੀਂ ਭਰਮ ਵਿਚ ਪੈ ਕੇ ਮੋਹ ਮੋਹ ਕੂਕਦੇ ਫਿਰਦੇ ਨੇ। ਭਲਾ ਮੋਹ ਵੀ ਕੋਈ ਚੀਜ਼ ਹੈ ?''

ਉਹੀ ਬੁੱਢਾ ਕਲੰਦਰ ਜਿਹੜਾ ਦੋ ਢਿੱਡਾਂ ਜੋਗਾ ਆਟਾ ਮੰਗ ਪਿੰਨ ਕੇ ਰੁੱਖਾਂ ਦੀ ਠੰਢੀ ਛਾਵੇਂ ਲੱਤ ਤੇ ਲੱਤ ਰੱਖ ਕੇ ਸੌਂ ਜਾਂਦਾ ਸੀ, ਹੁਣ ਪ੍ਰਭਾਤ ਵੇਲੇ ਘਰੋਂ ਨਿਕਲਦਾ ਤੇ ਸੋਤੇ ਪਏ ਆ ਵੜਦਾ ਹੈ। ਹੁਣ ਉਸ ਨੂੰ ਆਟੇ ਤੋਂ ਛੁਟ ਪੈਸਿਆਂ ਦੀ ਵੀ ਲੋੜ ਹੈ। ਜਿਹੜੇ ਰੋਟੀਆਂ ਦੇ ਟੁਕੜੇ ਉਹ ਅੱਗੇ ਕੁੱਤਿਆਂ ਨੂੰ ਪਾਂਦਾ ਹੁੰਦਾ ਸੀ, ਉਹ ਹੁਣ ਗੁੱਜਰਾਂ ਦੀਆਂ ਖੁਰਲੀਆਂ ਵਿਚ ਪੈਂਦੇ ਸਨ।

ਛੇਤੀ ਹੀ ਰੋੜੂ ਨੇ ਕੁਝ ਪੈਸੇ ਜੋੜ ਲਏ, ਜਿਨ੍ਹਾਂ ਨੂੰ ਖਰਚ ਕੇ ਸਭ ਤੋਂ ਪਹਿਲਾਂ ਉਸ ਨੇ ਸੁੰਦਰੀ ਲਈ ਨਿੱਕੀ ਜਿਹੀ ਮੰਜੀ, ਕੁਝ ਕਪੜੇ, ਨਿੱਕੇ ਮੋਟੇ ਦੋ ਚਾਰ ਖਿਡੌਣੇ ਲਿਆਂਦੇ। ਅੱਗੇ ਉਸ ਨੂੰ ਕਿਸੇ ਤੋਂ ਜੋ ਕੁਝ ਮਿਲਦਾ ਸੀ ਲੈ ਕੇ ਸਬਰ ਸੰਤੋਖ ਨਾਲ ਤੁਰ ਜਾਂਦਾ ਸੀ, ਪਰ ਹੁਣ ''ਮਾਈ ! ਬੱਚੇ ਜੋਗਾ ਕੋਈ ਪਾਟਾ ਪੁਰਾਣਾ ਕਪੜਾ, ਬਾਵਾ ! ਨਿੱਕੀ ਬੱਚੀ ਨੂੰ ਦੁੱਧ ਪਿਆਣ ਲਈ ਪੈਸਾ'' ਆਖ ਆਖਕੇ ਲੋਕਾਂ ਅੱਗੇ ਵਾਸਤੇ ਪਾਂਦਾ ਫਿਰਦਾ ਸੀ।

ਰੋੜੂ ਦਾ ਮੋਹ ਤਾਂ ਸੁੰਦਰੀ ਨਾਲ ਹੈ ਈ ਸੀ, ਪਰ ਇਕ ਹੈਵਾਨ ਦਾ ਓਦੂੰ ਵੀ ਵਧ ਸੀ। ਬਾਂਦਰੀ ਇਕ ਪਲ ਵੀ ਸੁੰਦਰੀ ਨੂੰ ਅੱਖੋਂ ਉਹਲੇ ਨਹੀਂ ਸੀ ਹੋਣ ਦੇਂਦੀ।

ਪਹਿਲਾਂ ਪਹਿਲ ਤਾਂ ਰੋੜੂ ਨੇ ਸੁੰਦਰੀ ਨੂੰ ਆਪਣੀ ਜਾਨ ਲਈ ਵਬਾਲ ਹੀ ਸਮਝਿਆ ਸੀ, ਪਰ ਹੁਣ ਸੁੰਦਰੀ ਵਿਚ ਉਸ ਦੀ ਜਾਨ ਸੀ। ਉਹ ਜਦ ਮੰਗਣ ਜਾਂਦਾ ਤਾਂ ਸੁੰਦਰੀ ਨੂੰ ਨਾਲ ਹੀ ਲੈ ਜਾਂਦਾ ਸੀ। ਅੱਗੇ ਉਸ ਪਾਸ ਇਕ ਬਾਂਦਰੀ ਸੀ, ਹੁਣ ਦੋ ਹੋ ਗਈਆਂ। ਬੱਚੇ ਤੇ ਤਰਸ ਕਰ ਕੇ ਲੋਕੀਂ ਉਸ ਨੂੰ ਕੁਝ ਨਾ ਕੁਝ ਦੇ ਦੇਂਦੇ ਸਨ। ਨਾਲੇ ਰੋੜੂ ਦਾ ਰੋਣੀ ਸੂਰਤ ਬਣਾ ਕੇ ਕਹਿਣਾ ''ਬਾਵਾ ! ਇਸ ਦੀ ਜੰਮਦੀ ਦੀ ਮਾਂ ਮਰ ਗਈ ਸੀ,

ਮੇਰੀ ਬੱਚੀ ਤੇ ਤਰਸ ਕਰੋ'' ਲੋਕਾਂ ਦੇ ਦਿਲਾਂ ਨੂੰ ਹੋਰ ਵੀ ਨਰਮ ਕਰ ਦਿੰਦਾ ਸੀ।

ਸੁੰਦਰੀ ਹੁਣ ਦੋਂਹ ਵਰ੍ਹਿਆਂ ਦੀ ਸੀ। ਕਲੰਦਰ ਦੀ ਹਨੇਰੀ ਝੌਂਪੜੀ ਵਿਚ ਕੁਦਰਤ ਨੇ ਚਾਨਣ ਭੇਜ ਦਿਤਾ ਸੀ। ਰੋੜੂ ਉਸ ਨੂੰ ਵੇਖ ਵੇਖ ਕੇ ਰੱਜਦਾ ਨਹੀਂ ਸੀ। ਬਾਂਦਰੀ-ਮਾਂ ਦੀ ਸੰਗਤ ਕਰਕੇ ਸੁੰਦਰੀ ਦੀਆਂ ਆਦਤਾਂ ਵੀ ਬਾਂਦਰਾਂ ਵਰਗੀਆਂ ਹੀ ਚੰਚਲ ਸਨ। ਉਹ ਲੱਛੋ ਵਾਂਗ ਹੀ ਸਿੱਧੀਆਂ ਪੁੱਠੀਆਂ ਛਾਲਾਂ ਲਾਂਦੀ, ਕਦੇ ਦੋਹਾਂ ਹੱਥਾਂ ਨੂੰ ਭੁੰਜੇ ਟੇਕ ਕੇ ਤੇ ਲੱਤਾਂ ਉਤਾਂਹ ਕਰਕੇ ਖੜ੍ਹੀ ਹੋ ਜਾਂਦੀ, ਕਦੇ ਛੰਨ ਦੀ ਵਿਚਕਾਰਲੀ ਥੂਹਣੀ ਤੇ ਪੈਰ ਅੜਾ ਕੇ ਚੜ੍ਹਨ ਦਾ ਜਤਨ ਕਰਦੀ। ਮੁਕਦੀ ਗੱਲ ਜਿਸ ਤਰ੍ਹਾਂ ਉਹ ਬਾਂਦਰੀ ਨੂੰ ਕਰਦਿਆਂ ਵੇਖਦੀ ਸੀ, ਉਸੇ ਤਰ੍ਹਾਂ ਸਹਿਜੇ ਹੀ ਕਰਨ ਲਗ ਜਾਂਦੀ ਸੀ।

ਰੋੜੂ ਜਦ ਗ਼ਰੀਬਾਂ ਦੇ ਬਾਲਾਂ ਨਾਲ ਸੁੰਦਰੀ ਨੂੰ ਖੇਡਦਿਆਂ ਵੇਖਦਾ, ਤੇ ਫਿਰ ਇਹ ਵੇਖਦਾ ਕਿ ਸਾਰੇ ਬਾਲ ਉਸ ਦੀ ਸੁੰਦਰੀ ਨਾਲ ਪਿਆਰ ਕਰਦੇ ਹਨ, ਤਾਂ ਉਹ ਖ਼ੁਸ਼ੀ ਨਾਲ ਇਕ ਤੋਂ ਚਾਰ ਹੋ ਜਾਂਦਾ ਸੀ। ਸੁੰਦਰਤਾ ਦੇ ਨਾਲ ਹੀ ਸੁੰਦਰੀ ਨੂੰ ਕੁਦਰਤ ਨੇ ਬੁਧ ਵੀ ਬੜੀ ਤੇਜ਼ ਦਿਤੀ ਸੀ। ਉਹ ਜੋ ਕੁਝ ਵੇਖਦੀ, ਝਟ ਉਸੇ ਤਰ੍ਹਾਂ ਕਰਨ ਲਗ ਜਾਂਦੀ, ਤੇ ਜੋ ਸੁਣਦੀ, ਉਸੇ ਤਰ੍ਹਾਂ ਬੋਲਣ ਲਗਦੀ ਸੀ। ਉਸ ਦੇ ਲਾਲਨ-ਪਾਲਨ ਵਲੋਂ ਹੁਣ ਰੋੜੂ ਨੂੰ ਵਿਹਲ ਹੀ ਨਹੀਂ ਸੀ ਲਗਦੀ।

ਰੋੜੂ ਜਦੋਂ ਵੀ ਘਰ ਆਉਂਦਾ, ਸੁੰਦਰੀ ਲਈ ਕੁਝ ਨਾ ਕੁਝ ਜ਼ਰੂਰ ਲੈ ਆਉਂਦਾ ਸੀ। ਸੱਚ ਤਾਂ ਇਹ ਹੈ ਕਿ ਰੋੜੂ ਨੂੰ ਹੀ ਇਸ ਕੰਮ ਦਾ ਕੁਝ ਅਮਲ ਜਿਹਾ ਪੈ ਗਿਆ ਸੀ। ਉਹ ਜਦ ਕੋਈ ਚੀਜ਼ ਲੈ ਕੇ ਘਰ ਆ ਰਿਹਾ ਹੁੰਦਾ ਸੀ ਤਾਂ ਉਸ ਦੇ ਕਦਮਾਂ ਵਿਚ ਬਿਜਲੀ ਵਰਗੀ ਤੇਜ਼ੀ ਤੇ ਦਿਲ ਵਿਚ ਕੋਈ ਅਨੋਖੀ ਹੀ ਸਿੱਕ ਲਹਿਰਾਂ ਮਾਰ ਰਹੀ ਹੁੰਦੀ ਸੀ। ਸੁੰਦਰੀ ਨੂੰ ਖੁਆ ਕੇ ਉਸ ਨੂੰ ਇੰਨੀ ਖ਼ੁਸ਼ੀ ਨਹੀਂ ਹੁੰਦੀ, ਜਿੰਨੀ ਖ਼ੁਸ਼ੀ ਉਸਨੂੰ ਉਸ ਵੇਲੇ ਹੁੰਦੀ ਸੀ, ਜਦ ਉਹ ਘਰ ਦੇ ਨੇੜੇ ਪਹੁੰਚਦਾ, ਤਾਂ ਸੁੰਦਰੀ ਦੂਰੋਂ ਹੀ ਵੇਖ ਕੇ ਉਸ ਵਲ ਨੱਸੀ ਆਉਂਦੀ ਤੇ ਉਸ ਦੀਆਂ ਲੱਤਾਂ ਨੂੰ ਜੱਫੀ ਪਾ ਕੇ ਉਸਦੀ ਚਾਦਰ ਦੀਆਂ ਕੰਨੀਆਂ ਫਰੋਲਦੀ ਤੇ ਭੁੜਕਦੀ ਹੋਈ 'ਬਾਬਾ ਮੇਰੀ ਚੀਜ਼ ਦੇ ਖਾਂ' ਕਹਿ ਕੇ ਭੜਥੂ ਪਾ ਦੇਂਦੀ। ਜਿਸ ਵੇਲੇ ਕੰਨੀ ਖੋਲ੍ਹ ਕੇ ਉਹ ਮਠਿਆਈ ਦਾ



ਡੂੰਨਾ ਉਸਦੇ ਹੱਥ ਤੇ ਧਰਦਾ ਤੇ ਉਹ ਬੇਸਬਰੀ ਹੋ ਕੇ ਟੱਪਦੀ ਨੱਚਦੀ ਹੋਈ ਦੂਸਰੀਆਂ ਕੁੜੀਆਂ ਨੂੰ ਵਿਖਾਉਣ ਲਈ ਲੈ ਕੇ ਦੌੜ ਜਾਂਦੀ ਤਾਂ ਰੋੜੂ ਨੂੰ ਇਕ ਤਰ੍ਹਾਂ ਨਸ਼ਾ ਜਿਹਾ ਚੜ੍ਹ ਜਾਂਦਾ ਸੀ। ਉਹ ਖ਼ੁਸ਼ੀ ਨਾਲ ਆਪਣੇ ਆਪ ਤੋਂ ਬਾਹਰ ਹੋ ਜਾਂਦਾ ਸੀ। ਉਸ ਦਾ ਸਮਾਂ ਐਸੇ ਸੁਖ ਤੇ ਆਰਾਮ ਦਾ ਕੱਟਦਾ, ਜਿਹੜਾ ਸ਼ਾਇਦ ਰਾਜਿਆਂ ਮਹਾਰਾਜਿਆਂ ਨੂੰ ਵੀ ਕਦੇ ਘੱਟ ਹੀ ਨਸੀਬ ਹੁੰਦਾ ਹੋਵੇਗਾ।

ਸੁੰਦਰੀ ਜਦ ਬਾਲਾਂ ਨਾਲ ਖੇਡਦੀ ਸੀ, ਤਾਂ ਉਹਨਾਂ ਦੀਆਂ ਮਾਵਾਂ ਨੂੰ ਕਈ ਵਾਰੀ ਵੇਖਦੀ ਸੀ। ਕੋਈ ਦੋ ਬਾਲ ਲੜ ਪੈਂਦੇ ਤਾਂ ਆਪੋ ਆਪਣੀਆਂ ਮਾਵਾਂ ਨੂੰ ਆਵਾਜ਼ਾਂ ਦੇ ਕੇ ਕਹਿੰਦੇ ਸਨ-''ਬੇਬੇ ! ਵੇਖ ਮਾਰਦਾ ਈ, ਬੇਬੇ ਮੇਰੀਆਂ ਗੀਟੀਆਂ ਨਹੀਉਂ ਦੇਂਦਾ'' ਆਦਿ।

ਸੁੰਦਰੀ ਲਈ ਇਹ 'ਬੇਬੇ' ਸ਼ਬਦ ਕੁਝ ਵੀ ਅਰਥ ਨਹੀਂ ਸੀ ਰਖਦਾ। ਉਸ ਲਈ ਸਾਰਾ ਸੰਸਾਰ ਬਾਬਾ ਰੋੜੂ ਸੀ, ਤੇ ਜਾਂ ਲੱਛੋ ਬਾਂਦਰੀ। ਪਰ ਕਦੀ ਕਦੀ ਜਦ ਉਹ ਮਾਵਾਂ ਨੂੰ ਆਪਣੇ ਬਾਲਾਂ ਨਾਲ ਪਿਆਰ ਕਰਦਿਆਂ, ਉਹਨਾਂ ਨੂੰ ਕੰਘੀ ਫੇਰਦਿਆਂ ਤੇ ਚੀਜ਼ਾਂ ਦੇਂਦਿਆਂ ਵੇਖਦੀ, ਤਾਂ ਉਸੇ ਤਰ੍ਹਾਂ ਹੀ ਜੀਕਣ ਕਿਸੇ ਪਾਸ ਖਿਡੌਣਾ ਵੇਖ ਕੇ ਉਹੋ ਜਿਹਾ ਲੈਣ ਨੂੰ ਜੀ ਕਰਦਾ ਸੀ, ਇਹ 'ਬੇਬੇ' ਲੈਣ ਲਈ ਵੀ ਉਸ ਦਾ ਦਿਲ ਕਰ ਆਉਂਦਾ।

ਇਕ ਦਿਨ ਰਾਤ ਨੂੰ ਚੰਨ ਚਾਨਣੀ ਨਿਖਰੀ ਹੋਈ ਸੀ। ਬੁੱਢਾ ਰੋੜੂ ਛੰਨ ਤੋਂ ਬਾਹਰ ਤੱਪੜ ਤੇ ਲੰਮਾ ਪਿਆ ਸੁੰਦਰੀ ਨੂੰ ਗੋਡਿਆਂ ਤੇ ਪਾ ਕੇ ਹੂਟੇ-ਮਾਈਆਂ ਦੇ ਰਿਹਾ ਸੀ।

ਜਦ ਹੀ ਉਹ 'ਹੂਟੇ ਮਾਈਆਂ, ਸੋਨੇ ਦੀ ਗੱਡ ਚਲਾਈਆਂ' ਦੀ ਮੁਹਾਰਨੀ ਬੋਲ ਕੇ ਹਟਦਾ ਸੀ ਤਾਂ ਸੁੰਦਰੀ ਕਹਿੰਦੀ, 'ਬਾਬਾ ਫੇਲ ਕਲ' ਘੜੀ ਮੁੜੀ ਇਸ ਤਰ੍ਹਾਂ ਕਰਨ ਨਾਲ ਜਦ ਰੋੜੂ ਦੀਆਂ ਲੱਤਾਂ ਥਕ ਗਈਆਂ, ਤਾਂ ਹਾਰ ਕੇ ਉਹ ਕਹਿਣ ਲੱਗਾ-''ਲੈ ਸੁੰਦਰੋ, ਹੁਣ ਤੈਨੂੰ ਫੁੱਟੀ ਪਾਵਾਂ'' ਉਹ ਉਸ ਦੇ ਨਿੱਕੇ ਜਿਹੇ ਹੱਥ ਨੂੰ ਹੱਥ ਵਿਚ ਫੜ ਕੇ ''ਐਥੇ ਪਈ ਫੁੱਟੀ, ਕਾਂ ਮਾਰੀ ਝੁਟੀ ......'' ਕਹਿੰਦਾ ਕਹਿੰਦਾ ਅਖੀਰ ਵਿਚ ''ਲੱਭ ਪਈ, ਲੱਭ ਪਈ'' ਦੇ ਨਾਲ ਹੀ ਉਸ ਨੂੰ ਕੁਤਕੁਤਾਰੀਆਂ ਕਰਦਾ, ਤਾਂ ਸੁੰਦਰੀ ਹਸਦੀ

ਹੱਸਦੀ ਦੂਹਰੀ ਹੋ ਜਾਂਦੀ ਸੀ। ਇਸ ਵਿਚੋਂ ਰੇਡੂ ਨੂੰ ਅੰਮ੍ਰਿਤ ਦੇ ਘੁੱਟਾਂ ਦਾ ਸਵਾਦ ਆ ਰਿਹਾ ਸੀ।

ਇਸੇ ਵੇਲੇ ਦੂਰੋਂ ਕਿਸੇ ਬਾਲ ਨੇ ਆਪਣੀ ਮਾਂ ਨੂੰ ਉੱਚੀ ਸਾਰੀ 'ਬੇਬੇ' ਕਹਿ ਕੇ ਆਵਾਜ਼ ਮਾਰੀ।

ਆਵਾਜ਼ ਸੁਣ ਕੇ ਸੁੰਦਰੀ ਨੂੰ ਹੱਸਣਾ ਭੁੱਲ ਗਿਆ, ਤੇ ਉਹ ਦੋਹਾਂ ਹੱਥਾਂ ਨਾਲ ਰੇਡੂ ਦੀ ਠੋਡੀ ਫੜ ਕੇ ਬੋਲੀ–

"ਬਾਬਾ ਮੇਈ ਬੇਬੇ ਕਿੱਤੇ ?"

ਵਿਚਾਰਾ ਬੁੱਢਾ ਇਸ ਨਿੱਕੇ ਜਿਹੇ, ਪਰ ਬਹੁਤ ਵੱਡੇ ਪ੍ਰਸ਼ਨ ਦਾ ਕੀ ਉੱਤਰ ਦੇਂਦਾ। ਉਸਦੇ ਦਿਲ ਨੂੰ ਧੱਕਾ ਜਿਹਾ ਵੱਜਾ, ਫਿਰ ਉਸ ਸੁੰਦਰੀ ਦਾ ਮੂੰਹ ਚੁੰਮ ਲਿਆ-

"ਪੁੱਤਰ, ਤੇਰੀ ਬੇਬੇ ਚਲੀ ਗਈ।"

ਉਹ ਫਿਰ ਬੋਲੀ-

"ਬਾਬਾ ! ਮੇਈ ਬੇਬੇ ਕਿੱਤੇ ?"

"ਪੁੱਤ ! ਤੇਰੀ ਬੇਬੇ ਦੂ......ਰ ਸਾਰੇ ਚਲੀ ਗਈ।"

"ਬਾਬਾ ! ਬੇਬੇ ਦੂ ?"

"ਆਹੋ ਪੁੱਤ ਦੂ...........ਰ।"

ਸੁੰਦਰੀ ਇਸ ਵੇਲੇ ਲੰਮੀ ਪਈ ਅਸਮਾਨ ਵਲ ਤੱਕ ਰਹੀ ਸੀ। ਇਸੇ ਤਰ੍ਹਾਂ ਤੱਕਦੀ ਹੋਈ ਬੋਲੀ–

"ਬਾਬਾ ! ਬੇਬੇ ਦੂ.....?"

"ਆਹੋ ਪੁੱਤ ਦੂਰ......।"

"ਬਾਬਾ ! ਬੇਬੇ ਉਤੇ ?"

"ਆਹੋ ਪੁੱਤ, ਉਤੇ ਚਲੀ ਗਈ।"

"ਬੇਬੇ ਤੰਦ-ਮਾਮਾ ?"

"ਆਹੋ ਪੁੱਤ, ਚੰਦ ਮਾਮੇ ਕੋਲ।"

"ਬਾਬਾ ! ਬੇਬੇ ਕੋਕੇ?"

"ਹਾਂ, ਪੁੱਤ, ਕੋਕੇ ਲੈ ਗਈ।"



"ਬਾਬਾ ! ਬੇਬੇ ਦੂ....ਕੋਕੇ ?"

"ਹਾਂ ਮੇਰੀ ਬੱਚੀ, ਦੂ......ਰ ਕੋਕੇ ਲੈ ਗਈ।"

ਇਸੇ ਤਰ੍ਹਾਂ ਕਰਦੀ ਕਰਦੀ ਕੁਝ ਚਿਰ ਬਾਅਦ ਸੁੰਦਰੀ ਸੌਂ ਗਈ ਤੇ ਰੇਡੂ ਵੀ।

## 9

*(ਦਸ ਬਾਰਾਂ ਸਾਲ ਬਾਅਦ)*

ਲਗਨ ਭੈੜੀ ਹੋਵੇ ਭਾਵੇਂ ਚੰਗੀ, ਇਹ ਮਨੁੱਖ ਨੂੰ ਕੁਝ ਦਾ ਕੁਝ ਬਣਾ ਦੇਂਦੀ ਹੈ। ਲਗਨ ਇਕ ਤੁਪਕਾ ਹੈ, ਜਿਹੜਾ 'ਜਾਗ' ਦੇ ਰੂਪ ਵਿਚ ਲੱਗਾ ਹੋਇਆ, ਦੁੱਧ ਨੂੰ ਦਹੀਂ ਵਿਚ ਬਦਲ ਦੇਂਦਾ ਹੈ, ਪਰ ਇਹੋ ਤੁਪਕਾ ਜੇ 'ਕਾਂਜੀ' ਬਣ ਕੇ ਲਗ ਜਾਵੇ ਤਾਂ ਸਾਰੇ ਦੁਧ ਨੂੰ ਫਿਟਾ ਕੇ ਨਾਸ ਕਰ ਦੇਂਦਾ ਹੈ।

ਦੀਵਾਨ ਪੁਰੀਏ ਜੀਵਾ ਸਿੰਘ ਦੇ ਪੁੱਤਰ ਬਚਨ ਸਿੰਘ ਨੂੰ ਵੀ ਇਕ ਲਗਨ ਲਗ ਚੁਕੀ ਸੀ। ਤੇ ਉਹ ਉਦੋਂ ਲੱਗੀ, ਜਦ ਉਹ ਦਸਵੀਂ ਪਾਸ ਕਰਨ ਤੋਂ ਬਾਅਦ ਖ਼ਾਲਸਾ ਕਾਲਜ ਵਿਚ ਦਾਖ਼ਲ ਹੋ ਚੁੱਕਾ ਸੀ। ਬਸ ਇਸੇ ਲਗਨ ਨੇ ਕਹੋ, ਜਾਂ ਇਕ ਮਹਾਨ ਹਸਤੀ ਦੀ ਛੁਹ ਨੇ, ਉਸ ਦੇ ਜੀਵਨ ਦਾ ਪਾਸਾ ਪਲਟ ਦਿਤਾ।

ਬਚਨ ਸਿੰਘ ਦੀ ਉਮਰ 18-19 ਵਰ੍ਹਿਆਂ ਦੀ ਹੋਵੇਗੀ। ਭਾਵੇਂ ਉਹ ਕਈਆਂ ਸਾਲਾਂ ਤੋਂ ਅੰਮ੍ਰਿਤਸਰ ਦੀ ਗੰਦੀ ਹਵਾ ਵਿਚ ਰਹਿ ਰਿਹਾ ਸੀ, ਫੇਰ ਵੀ ਉਸਦੇ ਸਰੀਰ ਵਿਚ ਪੇਂਡੂ ਲਹੂ ਅਜੇ ਮੌਜੂਦ ਸੀ। ਉਸ ਦਾ ਜੁੱਸਾ ਰਿਸ਼ਟ-ਪੁਸ਼ਟ ਤੇ ਚਿਹਰਾ ਭਰਵਾਂ ਸੀ, ਜਿਹੜਾ ਮੱਸ-ਫੁਟ ਨੇ ਹੋਰ ਵੀ ਨਿਖਾਰ ਦਿਤਾ ਸੀ। ਉਸ ਦੀ ਨਿਰਛੱਲ ਤੱਕਣੀ ਤੇ ਮਿੱਠੀ ਬੋਲੀ ਨੇ ਉਸ ਨੂੰ ਸਾਰੇ ਸਕੂਲ ਦਾ ਹੀਰੋ ਬਣਾ ਦਿਤਾ ਸੀ। ਤੇ ਏਸ ਹੀਰੋ ਬਣਨ ਦਾ ਕਾਰਨ ਇਕ ਇਹ ਵੀ ਸੀ ਕਿ ਬਚਨ ਸਿੰਘ ਨੂੰ ਕਵਿਤਾ ਲਿਖਣ ਦਾ, ਖ਼ਾਸ ਕਰਕੇ ਸਟੇਜ ਉਤੇ ਬੋਲਣ ਦਾ ਬੜਾ ਸ਼ੌਕ ਸੀ। ਆਪਣੇ ਸਕੂਲ ਦੀ ਯੂਨੀਅਨ ਦਾ ਉਹ ਲੀਡਰ ਸੀ। ਵਿਦਿਆਰਥੀਆਂ ਦੇ ਜਲਸਿਆਂ, ਮੀਟਿੰਗਾਂ ਵਿਚ ਹਮੇਸ਼ਾ ਉਸ ਨੂੰ ਮੁਹਰਲੀ ਥਾਂ ਮਿਲਦੀ ਸੀ, ਪਬਲਿਕ ਜਲਸਿਆਂ ਵਿਚ ਵੀ

ਉਸ ਦੀ ਕਾਫੀ ਪੁੱਛ ਸੀ। ਵੱਡੇ-ਵੱਡੇ ਇਕੱਠਾਂ ਵਿਚ ਬਚਨ ਸਿੰਘ ਦੀਆਂ ਨਜ਼ਮਾਂ ਨੂੰ ਪਹਿਲ ਮਿਲਦੀ ਸੀ। ਕਵਿਤਾ ਉਹ ਬੜੇ ਉੱਚੇ ਭਾਵ ਦੇ ਆਧਾਰ ਤੇ ਲਿਖਦਾ ਸੀ, ਇਹ ਗੱਲ ਨਹੀਂ। ਉਸ ਦੀ ਲਿਖਤ ਸਾਧਾਰਨ ਸੀ, ਪਰ ਉਸ ਦੇ ਗਲੇ ਵਿਚ ਜਿਹੜਾ ਸੁਰੀਲਾਪਨ ਸੀ, ਉਸ ਦੀ ਮਦਦ ਨਾਲ ਬਚਨ ਸਿੰਘ ਦਾ ਪਿੱਤਲ ਵੀ ਸੋਨੇ ਦੇ ਭਾਅ ਵਿਕਦਾ ਸੀ। ਕਿਸੇ ਇਕੱਤਰਤਾ ਵਿਚ ਜਦ ਉਸ ਦੀ ਜੋਸ਼ ਭਰੀ ਆਵਾਜ਼ ਗੂੰਜਦੀ ਤਾਂ ਸੁਣਨ ਵਾਲੇ ਬੁੱਤ ਬਣ ਜਾਂਦੇ ਸਨ।

ਤੇ ਉਹ ਨਵੀਂ ਲਗਨ, ਜਿਸ ਨੇ ਬਚਨ ਸਿੰਘ ਦੇ ਜੀਵਨ ਵਿਚ ਇਨਕਲਾਬ ਲੈ ਆਂਦਾ, ਇਸ ਤਰ੍ਹਾਂ ਲਗੀ-ਦਸਵੀਂ ਦਾ ਇਮਤਿਹਾਨ ਪਾਸ ਕਰਨ ਤੋਂ ਬਾਅਦ ਬਚਨ ਸਿੰਘ ਖ਼ਾਲਸਾ ਕਾਲਜ ਫ਼ਸਟ ਯੀਅਰ ਵਿਚ ਦਾਖ਼ਲ ਹੋਇਆ। ਇਹਨੀਂ ਦਿਨੀਂ ਸ਼ਹਿਰਾਂ ਤੇ ਪਿੰਡਾਂ ਵਿਚ ਗਰਾਮ ਸੁਧਾਰ ਦੇ ਬੜੇ ਜਲਸੇ ਹੋਇਆ ਕਰਦੇ ਸਨ। ਇਹਨਾਂ ਜਲਸਿਆਂ ਦਾ ਉਦੇਸ਼ ਸੀ ਪਿੰਡਾਂ ਵਿਚੋਂ ਕੁਰੀਤੀਆਂ ਤੇ ਫ਼ਜ਼ੂਲ-ਖ਼ਰਚੀਆਂ ਨੂੰ ਰੋਕਣਾ।

ਇਸ ਤਰ੍ਹਾਂ ਦਾ ਜਲਸਾ ਇਕ ਦਿਨ ਅੰਮ੍ਰਿਤਸਰ ਦੇ ਜੱਲ੍ਹਿਆਂ ਵਾਲੇ ਬਾਗ਼ ਵਿਚ ਹੋ ਰਿਹਾ ਸੀ। ਕੋਈ ਦਸ ਹਜ਼ਾਰ ਸਰੋਤਿਆਂ ਦਾ ਇਕੱਠ ਸੀ।

ਜਿਉਂ ਹੀ ਸਟੇਜ ਸੈਕਟਰੀ ਨੇ ਬਚਨ ਸਿੰਘ ਦਾ ਨਾਂ ਬੋਲਿਆ, ਸਰੋਤਿਆਂ ਵਿਚ ਹਲ-ਚਲ ਮਚ ਗਈ ਤੇ ਨਾਅਰਿਆਂ ਦੀ ਗੂੰਜ ਵਿਚ ਉਹ ਸਟੇਜ ਤੇ ਆਇਆ।

ਉਸਨੇ ਆਪਣੀ ਕਵਿਤਾ ਬੋਲੀ। ਸਰੋਤਿਆਂ ਉਤੇ ਸੰਨਾਟਾ ਛਾ ਗਿਆ। ਉਸ ਨੂੰ ਦੋਬਾਰਾ ਕਵਿਤਾ ਬੋਲਣ ਲਈ ਮਜਬੂਰ ਕੀਤਾ ਗਿਆ।

ਜਲਸਾ ਖ਼ਤਮ ਹੋਇਆ। ਅੱਜ ਦੀ ਸਫਲਤਾ ਨੇ ਬਚਨ ਸਿੰਘ ਨੂੰ ਖ਼ੁਸ਼ੀ ਨਾਲ ਭਰ ਦਿੱਤਾ। ਉਹ ਜ਼ਮੀਨ ਤੇ ਤੁਰ ਰਿਹਾ ਸੀ, ਪਰ ਉਸ ਨੂੰ ਜਾਪਦਾ ਸੀ, ਜਿਵੇਂ ਉਹ ਆਕਾਸ਼ ਵਿਚ ਉੱਡ ਰਿਹਾ ਹੈ। ਉਸ ਦੇ ਦੁਆਲੇ ਪ੍ਰਸੰਸਕਾਂ ਦੀ ਭੀੜ ਜੁੜੀ ਹੋਈ ਸੀ।

ਇਹਨਾਂ ਪ੍ਰਸੰਸਕਾਂ ਦੀ ਭੀੜ ਜਦ ਉਸ ਦੇ ਦੁਆਲਿਉਂ ਕੁਝ ਘਟੀ, ਤਾਂ ਰੇਸ਼ਮ ਵਰਗੇ ਚਿੱਟੇ ਦਾਹੜੇ ਵਿਚ ਦਗ ਦਗ ਕਰਦਾ ਇਕ ਭਰਵਾਂ ਚਿਹਰਾ ਉਸ ਦੇ ਸਾਹਮਣੇ ਆਇਆ। ਇਹ 50-60 ਵਰ੍ਹਿਆਂ ਦਾ ਇਕ



ਬਿਰਧ ਸੀ, ਪਰ ਬੜਾ ਦਰਸ਼ਨੀ। ਖੱਦਰ ਦੇ ਸਾਦ-ਮੁਰਾਦੇ ਕਪੜਿਆ ਵਿਚ ਉਹ ਕੋਈ, ਫਰਿਸ਼ਤਾ ਜਿਹਾ ਮਲੂਮ ਹੁੰਦਾ ਸੀ।

ਸਾਹਮਣੇ ਆਉਂਦਿਆਂ ਹੀ ਬਜ਼ੁਰਗ ਨੇ ਪਿਆਰ ਨਾਲ ਬਚਨ ਸਿੰਘ ਦਾ ਹੱਥ ਫੜ ਲਿਆ, ਤੇ ਬੜੇ ਆਦਰ ਨਾਲ ਉਸ ਨੂੰ ਦੂਸਰੇ ਆਦਮੀਆਂ ਵਿਚੋ ਨਿਖੇੜ ਕੇ ਇਕ ਪਾਸੇ ਲੈ ਗਿਆ।

"ਕਾਕਾ ਜੀ" ਉਹ ਇਕ ਘਾਹ ਦੇ ਕਿਤੇ ਤੇ ਬੈਠਦਾ ਹੋਇਆ ਬੋਲਿਆ – "ਤੁਹਾਡੀ ਕਵਿਤਾ ਨੇ ਮੈਨੂੰ ਤੁਹਾਡੇ ਪਾਸ ਖਿੱਚ ਲਿਆਂਦਾ ਹੈ।"

ਬਚਨ ਸਿੰਘ ਉਸ ਦੇ ਪਾਸ ਬੈਠਦਾ ਹੋਇਆ ਬੋਲਿਆ– "ਬਾਬਾ ਜੀ, ਬੜੀ ਕ੍ਰਿਪਾ। ਮੈਂ ਤੁਹਾਡੀ ਖੇਚਲ ਲਈ... "

ਗਲ ਟੋਕ ਕੇ ਬਿਰਧ ਬੋਲਿਆ – "ਮੈ ਪੜ੍ਹਿਆ ਲਿਖਿਆ ਏਡਾ ਨਹੀਂ, ਏਸੇ ਕਰ ਕੇ ਤੁਹਾਥੋਂ ਤੁਹਾਡੀ ਕਵਿਤਾ ਦੇ ਅਰਥ ਪੁੱਛਣਾ ਚਾਹੁੰਦਾ ਹਾਂ।" ਤੇ ਬਿਰਧ ਨੇ ਹੱਥ ਵਿਚ ਫੜਿਆ ਹੋਇਆ ਇਕ ਛੋਟਾ ਜਿਹਾ ਕਾਗਜ਼ ਪੜ੍ਹਨਾ ਸ਼ੁਰੂ ਕੀਤਾ –

"ਤੇਰੇ ਚਰਨਾਂ ਦੀ ਸਹੁੰ ਐ ਹਿੰਦ ਮਾਤਾ,
ਤੇਰੀ ਸੇਵਾ ਵਿਚ ਜ਼ਿੰਦਗੀ ਲਗਾ ਦਿਆਂਗਾ।
ਫਿਰ ਕੇ ਦੇਸ਼ ਦੇ ਗਲੀ ਮੁਹੱਲਿਆਂ ਵਿਚ,
ਮੈ ਕੁਰੀਤੀਆਂ ਸਭ ਮਿਟਾ ਦਿਆਂਗਾ।"

ਬਚਨ ਸਿੰਘ ਨੇ ਇਹ ਕਵਿਤਾ ਏਸੇ ਜਲਸੇ ਵਿਚ ਪੜ੍ਹੀ ਸੀ। ਉਹ ਚੋਖੀ ਲੰਮੀ ਸੀ, ਪਰ ਏਸ ਬਿਰਧ ਨੇ ਕੇਵਲ ਦੋ ਹੀ ਤੁਕਾਂ ਕਾਗਜ਼ ਤੇ ਦਰਜ ਕੀਤੀਆਂ ਹੋਈਆਂ ਸਨ। ਬਚਨ ਸਿੰਘ ਬੋਲਿਆ – "ਬਾਬਾ ਜੀ, ਇਹਨਾਂ ਤੁਕਾਂ ਦਾ ਮਤਲਬ ਤੇ ਬੜਾ ਸੁਖਾਲਾ ਹੈ।"

ਬਿਰਧ ਨੇ ਬਚਨ ਸਿੰਘ ਵਲ ਪਿਆਰ ਤੇ ਉਦਾਰਤਾ ਨਾਲ ਤੱਕਦਿਆਂ ਹੋਇਆਂ ਕਿਹਾ – "ਨਹੀਂ ਕਾਕਾ ਜੀ ! ਸੁਖਾਲਾ ਨਹੀਂ ਬੜਾ ਔਖਾ ਹੈ, ਜ਼ਰਾ ਫੇਰ ਸੋਚੋ।"

ਬਚਨ ਸਿੰਘ ਸੋਚੀਂ ਪੈ ਗਿਆ।

ਬਾਬਾ ਫਿਰ ਬੋਲਿਆ – "ਕੀ ਤੁਸਾਂ ਇਸ ਦੇ ਅਰਥ ਸਮਝੇ ਨੇ, ਤੇਰੇ ਚਰਨਾਂ ਦੀ ਸਹੁੰ........"

ਹੁਣ ਬਚਨ ਸਿੰਘ ਨੂੰ ਅਸਲੀਅਤ ਦੀ ਸਮਝ ਆਈ। ਉਸ ਨੇ ਇਕ ਵਾਰੀ ਫੇਰ ਬਾਬੇ ਵਲ ਤਕਿਆ, ਪਰ ਐਤਕੀਂ ਬਚਨ ਸਿੰਘ ਦੀਆਂ ਅੱਖਾਂ, ਬਾਬੇ ਦੀ ਤਾਬ ਨਾ ਝੱਲ ਸਕੀਆਂ ਤੇ ਨਿਉਂ ਗਈਆਂ। ਬਚਨ ਸਿੰਘ ਨਿਰੁੱਤਰ ਸੀ।

ਬਜ਼ੁਰਗ ਨੇ ਬਚਨ ਸਿੰਘ ਦਾ ਮੋਢਾ ਟੁੰਬਿਆ– "ਨੌਜਵਾਨ ! ਝੂਠੀ ਸਹੁੰ ਨਹੀਂ ਖਾਈਦੀ, ਬੜਾ ਪਾਪ ਹੁੰਦਾ ਹੈ।"

ਬਚਨ ਸਿੰਘ ਦੀ ਨਜ਼ਰ ਧਰਤੀ ਤੇ ਰੋੜੇ ਗਿਣ ਰਹੀ ਸੀ।

"ਕਾਕਾ ! ਸੇਵਾ ਵਿਚ ਜ਼ਿੰਦਗੀ ਲਾਣ ਦਾ ਅਰਥ ਸਿਰਫ਼ ਲੋਕਾਂ ਤੋਂ ਵਾਹ ਵਾਹ ਲੈਣੀ ਹੀ ਨਹੀਂ।"

ਬਚਨ ਸਿੰਘ ਦਾ ਸਿਰ, ਉਸ ਬਜ਼ੁਰਗ ਦੇ ਚਰਨਾਂ ਤੇ ਨਿਉਂ ਗਿਆ।

"ਜੇ ਸਚ ਮੁਚ ਤੇਰੇ ਅੰਦਰ ਕੋਈ ਲਗਨ ਹੈ, ਤਾਂ ਝੂਠੀਆਂ ਫੜ੍ਹਾਂ ਮਾਰਨ ਨਾਲੋਂ ਕੁਝ ਕਰ ਕੇ ਦੱਸ।" ਬਾਬੇ ਨੇ ਉਸ ਦੀ ਪਿੱਠ ਤੇ ਹੱਥ ਫੇਰਦਿਆਂ ਕਿਹਾ।

ਬਚਨ ਸਿੰਘ ਦੀਆਂ ਅੱਖਾਂ ਖੁੱਲ੍ਹ ਰਹੀਆਂ ਸਨ। ਸਚ ਮੁਚ ਇਹਨਾਂ ਤੁਕਾਂ ਦੇ ਅਰਥ ਬਹੁਤ ਔਖੇ ਹਨ। ਹੁਣ ਤਕ ਬਚਨ ਸਿੰਘ ਦਾ ਦ੍ਰਿਸ਼ਟੀਕੋਣ ਇਹ ਸੀ ਕਿ ਜੋਸ਼ੀਲੀਆਂ ਨਜ਼ਮਾਂ ਬੋਲ ਕੇ ਜਨਤਾ ਵਿਚ ਤੜਫਾਹਟ ਪਾ ਦੇਣੀ ਤੇ ਅਣ-ਮਿਣੀ ਸਲਾਘਾ ਲੈ ਕੇ ਖ਼ੁਸ਼ੀ ਨਾਲ ਫੁਲਣਾ ਹੀ ਸੇਵਾ, ਉਪਕਾਰ ਜਾਂ ਹੋਰ ਸਭ ਕੁਝ ਹੈ, ਪਰ ਅੱਜ ਪਹਿਲੀ ਵੇਰਾਂ ਉਸ ਨੂੰ ਪਤਾ ਲਗਾ ਕਿ ਇਹ ਜੋ ਕੁਝ ਉਹ ਕਰ ਰਿਹਾ ਹੈ, ਨਿਰੀ ਬਨਾਵਟ– ਨਿਰਾ ਮੁਲੰਮਾ ਹੈ। ਇਸ ਜੀਵਨ ਤੋਂ ਵੱਖਰਾ ਤੇ ਉਚੇਰਾ ਕੋਈ ਹੋਰ ਜੀਵਨ-ਅਸਲੀ ਜੀਵਨ ਵੀ ਹੈ, ਇਸ ਦਾ ਉਸ ਨੂੰ ਅੱਜ ਤੋਂ ਪਹਿਲਾਂ ਕਦੇ ਅਨੁਭਵ ਨਹੀਂ ਸੀ ਹੋਇਆ।

ਉਪਰੋਕਤ ਸੰਖੇਪ ਜਿਹੀ ਗੱਲ ਬਾਤ ਕਰਨ ਤੋਂ ਬਾਅਦ ਉਹ ਬਿਰਧ ਉਥੋਂ ਚਲਾ ਗਿਆ, ਪਰ ਜਾਂਦਾ ਹੋਇਆ ਬਚਨ ਸਿੰਘ ਦੇ ਹਿਰਦੇ ਵਿਚ ਇਕ ਨਵੀਂ ਲਗਨ ਲਾ ਗਿਆ। ਬਚਨ ਸਿੰਘ ਦੇ ਪੁਛਣ ਤੇ ਉਹ ਆਪਣਾ ਟਿਕਾਣਾ ਵੀ ਦੱਸ ਗਿਆ ਸੀ। ਉਸ ਦਾ ਨਾਂ ਦੀਦਾਰ ਸਿੰਘ ਸੀ। ਅੱਜ ਕਲ੍ਹ ਉਹ ਕੁਝ ਦਿਨਾ ਲਈ ਅੰਮ੍ਰਿਤਸਰ ਟਿਕਿਆ ਹੋਇਆ ਸੀ।



ਬਚਨ ਸਿੰਘ ਦੇ ਜੀਵਨ ਵਿਚ ਏਸੇ ਦਿਨ ਤੋਂ ਪਲਟਾ ਆਉਣਾ ਸ਼ੁਰੂ ਹੋ ਗਿਆ। ਜਿੰਨੇ ਦਿਨ ਗਿਆਨੀ ਦੀਦਾਰ ਸਿੰਘ ਜੀ ਅੰਮ੍ਰਿਤਸਰ ਵਿਚ ਰਹੇ, ਉਹ ਰੋਜ਼ ਬੇਨਾਗਾ ਉਹਨਾਂ ਪਾਸ ਜਾਂਦਾ ਰਿਹਾ ਤੇ ਕੁਝ ਮਹੀਨਿਆਂ ਦੀ ਸੰਗਤ ਨੇ ਉਸ ਨੂੰ ਇਤਨਾ ਬਦਲ ਦਿੱਤਾ ਕਿ ਅਗਲੇ ਤੇ ਇਸ ਬਚਨ ਸਿੰਘ ਵਿਚ ਦਿਨ ਰਾਤ ਦਾ ਫ਼ਰਕ ਨਜ਼ਰੀਂ ਆਉਣ ਲੱਗ ਪਿਆ। ਕਵਿਤਾ ਉਹ ਹੁਣ ਵੀ ਲਿਖਦਾ ਸੀ, ਪਰ ਦੁਨੀਆ ਲਈ ਨਹੀਂ, ਆਪਣੇ ਆਪ ਲਈ। ਉਸ ਦਿਨ ਵਾਲੀ ਗਿਆਨੀ ਦੀਦਾਰ ਸਿੰਘ ਹੋਰਾਂ ਦੇ ਮੂੰਹੋਂ ਦੁਹਰਾਈ ਹੋਈ ਸਤਰ ਕਦੇ ਵੀ ਉਸ ਨੂੰ ਭੁਲਦੀ ਨਹੀਂ ਸੀ– "ਤੇਰੇ ਚਰਨਾਂ ਦੀ ਸਹੁੰ ਐ........।"

## 10

ਐਤਕੀਂ ਗਰਮੀਆਂ ਦੀਆਂ ਛੁੱਟੀਆਂ ਵਿਚ ਬਚਨ ਸਿੰਘ ਦੀ ਸਲਾਹ ਘਰ ਜਾਣ ਦੀ ਨਹੀਂ ਸੀ। ਉਹ ਆਪਣੀ ਕਵਿਤਾ ਨੂੰ ਅਮਲੀ ਰੂਪ ਦੇਣ ਲਈ ਕੁਝ ਚਿਰ ਪਿੰਡਾਂ ਦਾ ਦੌਰਾ ਕਰਨਾ ਚਾਹੁੰਦਾ ਸੀ, ਪਰ ਪਿਉ ਦੀ ਬਿਮਾਰੀ ਦਾ ਖ਼ਤ ਪੜ੍ਹ ਕੇ ਉਹ ਰਹਿ ਨਾ ਸਕਿਆ ਤੇ ਛੁੱਟੀਆਂ ਹੁੰਦਿਆਂ ਹੀ ਘਰ ਆ ਗਿਆ।

ਜੀਵਾ ਸਿੰਘ ਨੇ ਜਦ ਮੁੰਡੇ ਦਾ ਰੰਗ ਢੰਗ ਵੇਖਿਆ, ਤਾਂ ਉਸ ਦੇ ਸੱਤੀਂ ਕਪੜੀਂ ਅੱਗ ਲੱਗ ਉਠੀ। ਕਿੱਥੇ ਉਹ ਸੂਟ-ਬੂਟ ਕਾਲਰ ਨਕਟਾਈਆਂ ਤੇ ਕਿਥੇ ਇਹ ਮੋਟੇ ਖੱਦਰ ਦਾ ਝੱਗਾ, ਪਜਾਮਾ ਤੇ ਪੈਰੀਂ ਬਾਰ੍ਹਾਂ ਆਨਿਆਂ ਦੀ ਜੁੱਤੀ।

ਰੋਗੀ ਜੀਵਾ ਸਿੰਘ ਬਥੇਰਾ ਖਪਿਆ ਖਿਝਿਆ, ਪਰ ਕੀ ਕਰਦਾ। ਇਕੋ ਪੁੱਤਰ ਸੀ, ਸਾਹਮਣੇ ਹੋ ਕੇ ਕੁਝ ਕਹਿਣ ਦਾ ਵੀ ਹੀਆ ਨਹੀਂ ਸੀ ਪੈਂਦਾ, ਨਾ ਜਾਣੀਏ ਗੁੱਸੇ ਰਾਜ਼ੀ ਹੋ ਕੇ ਘਰੋਂ ਈ ਨਿਕਲ ਜਾਵੇ।

ਅਖ਼ੀਰ ਵਿਚ ਇਹੋ ਮਤਾ ਪੱਕਿਆ ਕਿ ਬਚਨ ਸਿੰਘ ਨੂੰ ਪੜ੍ਹਾਣਾ ਛੁੜਾ ਕੇ ਘਰ ਦੇ ਕੰਮ ਧੰਦੇ ਹੀ ਲਾਇਆ ਜਾਵੇ। ਉਹ ਨਾ ਹੋਵੇ ਜੁ ਪੜ੍ਹਾਂਦੇ ਪੜ੍ਹਾਂਦੇ ਮੁੰਡੇ ਤੋਂ ਵੀ ਹੱਥ ਧੋ ਬਹੀਏ।

ਬਚਨ ਸਿੰਘ ਨੂੰ ਸੇਵਾ ਦੀ ਚੇਟਕ ਲਗ ਚੁਕੀ ਸੀ, ਪਰ ਮਾਂ ਪਿਉ ਦਾ ਦੁਖ ਉਹ ਸਹਾਰ ਨਹੀਂ ਸੀ ਸਕਦਾ। ਮਨ ਮਾਰ ਕੇ ਘਰ ਦੇ ਕੰਮ ਧੰਦੇ ਵਿਚ ਲਗ ਪਿਆ।

ਇਕ ਦਿਨ ਉਹ ਪੈਲੀਆਂ ਦੀ ਦੇਖ ਭਾਲ ਲਈ ਜਾਂਦਾ ਹੋਇਆ ਜਦ ਗੁਰਦਵਾਰੇ ਅੱਗੋਂ ਲੰਘਿਆ ਤਾਂ ਉਸ ਨੂੰ ਜੰਦਰਾ ਵੱਜਾ ਹੋਇਆ ਵੇਖ ਕੇ ਸੋਚਣ ਲਗਾ, ਸਿੱਖਾਂ ਦੇ ਏਡੇ ਵਡੇ ਪਿੰਡ ਵਿਚ ਗੁਰਦਵਾਰੇ ਦਾ ਇਹ ਹਾਲ ? ਉਸ ਨੇ ਲਾਗੇ ਖੜ੍ਹੇ ਇਕ ਮੁੰਡੇ ਤੋਂ ਪੁਛਿਆ–

"ਕਿਉਂ ਮੁੰਡਿਆ, ਇਸ ਗੁਰਦਵਾਰੇ ਵਿਚ ਗ੍ਰੰਥੀ ਕੋਈ ਨਹੀਂ ਹੁੰਦਾ ?" ਮੁੰਡੇ ਨੇ ਉਂਗਲ ਨਾਲ ਉਤਾਂਹ ਸੈਨਤ ਕਰ ਕੇ ਕਿਹਾ–

"ਔਹ ਵੇਖਾਂ ਉਤਲੀ ਛੱਤੇ ਬਾਰੀ ਵਿਚ ਭਾਈ ਜੀ ਬੈਠਾ ਏ।"

ਬਚਨ ਸਿੰਘ ਹੋਰ ਵੀ ਹੈਰਾਨ ਹੋਇਆ। ਜਿਸ ਤਰ੍ਹਾਂ ਆਪਣੀ ਖੇਤੀ ਵਿਚ ਬਿਗਾਨੇ ਪਸ਼ੂ ਚਰਦੇ ਵੇਖ ਕੇ ਹੈਰਾਨ ਹੋਵੇ ਤੇ ਇਹ ਵੇਖ ਕੇ ਹੋਰ ਵੀ ਅਸਚਰਜ ਹੋਵੇ ਕਿ ਉਸ ਦਾ ਰਾਖਾ ਵੀ ਮਨ੍ਹੇ ਉਤੇ ਬੈਠਾ ਹੈ।

ਉਸ ਨੇ ਫੇਰ ਪੁੱਛਿਆ–

"ਤੇ ਭਾਈ ਜੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਉੱਪਰ ਕਰਦੇ ਹੁੰਦੇ ਨੇ?"

ਗੱਲ ਮੁੰਡੇ ਦੀ ਸਮਝ ਵਿਚ ਨਾ ਆਈ। ਉਹ ਬੋਲਿਆ–

"ਕੀ ਪ੍ਰਸ਼ਾਦ ? ਕੜਾਹ ਪ੍ਰਸ਼ਾਦ ? ਉਹ ਤੇ ਗੁਰਪੁਰਬ ਵਾਲੇ ਦਿਨ ਹੁੰਦਾ ਏ।"

ਬਚਨ ਸਿੰਘ ਸਮਝ ਗਿਆ ਕਿ ਇਸ ਨੇ ਮੇਰੀ ਗੱਲ ਨਹੀਂ ਸਮਝੀ। ਉਸ ਨੇ ਭਾਈ ਜੀ ਨੂੰ ਇਕ ਦੋ ਆਵਾਜ਼ਾਂ ਦਿਤੀਆਂ। ਭਾਈ ਜੀ ਨੇ ਬਾਰੀ ਵਿਚੋਂ ਸਿਰ ਕੱਢਿਆ। ਹੇਠਾਂ ਸਰਦਾਰ ਜੀਵਾ ਸਿੰਘ ਦੇ ਲੜਕੇ ਨੂੰ ਖੜ੍ਹਾ ਵੇਖ ਕੇ ਉਹ ਵਾਹੋ ਦਾਹੀ ਹੇਠਾਂ ਆਏ। ਆਉਂਦਿਆਂ ਹੀ ਦੋ ਫੁੱਟ ਨਿਉਂ ਕੇ ਬੜੇ ਪ੍ਰੇਮ ਨਾਲ ਹੱਥ ਜੋੜ ਕੇ ਬੋਲੇ–"ਆਈਏ ਸਰਦਾਰ ਜੀ, ਵਾਹਿਗੁਰੂ ਜੀ ਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ। ਬੜੀ ਆਣ ਕਰ ਕਰ ਕੇ ਕ੍ਰਿਪਾ ਕੀਤੀ ਜੇ। ਗਰੀਬ ਦੀ ਕੁਟੀਆ ਨੂੰ ਚਰਨ ਪਾ ਕੇ ਪਵਿੱਤਰ ਕੀਤਾ ਜੇ। ਆਓ ਆਣ ਕਰ ਕਰ ਕੇ ਉੱਪਰ ਦਰਸ਼ਨ ਦਿਓ।"



ਬਚਨ ਸਿੰਘ ਉਸ ਨਾਲ ਗੱਲ ਕਰਨ ਦਾ ਮੌਕਾ ਢੂੰਡਦਾ ਸੀ। ਪਰ ਗੁਰਦਵਾਰੇ ਨੂੰ 'ਗਰੀਬ ਦਾ ਘਰ' ਤੇ 'ਚਰਨ ਪਾਓ' ਕਹਿੰਦਿਆਂ ਸੁਣ ਕੇ ਉਸ ਦਾ ਦਿਲ ਮੁੜ ਜਾਣ ਨੂੰ ਕੀਤਾ। ਫੇਰ ਕੁਝ ਸੋਚ ਕੇ ਉਹ ਭਾਈ ਜੀ ਦੇ ਨਾਲ ਉਪਰ ਚਲਾ ਗਿਆ।

ਭਾਈ ਜੀ ਦਾ ਕੱਦ ਸਵਾ ਛੇ ਫੁਟ ਦੇ ਲਗ ਪਗ ਸੀ। ਮਾਲੂਮ ਹੁੰਦਾ ਸੀ, ਉਹਨਾਂ ਦੀ ਖਾਧੀ ਹੋਈ, ਖੁਰਾਕ, ਮਾਸ ਵਧਾਣ ਦੇ ਥਾਂ ਹੱਡੀਆਂ ਦਾ ਪਿੰਜਰ ਹੀ ਵਧਾ ਫੁਲਾ ਰਹੀ ਹੈ। ਗਲ੍ਹਾਂ ਵਿਚ ਇਤਨੇ ਡੂੰਘੇ ਟੋਏ ਸਨ ਕਿ ਛੋਟੀ ਮੋਟੀ ਗੇਂਦ ਉੱਪਰ ਰੱਖ ਦਈਏ ਤਾਂ ਦਿੱਸੇ ਹੀ ਨਾ। ਢਿਡ ਨੂੰ ਜ਼ਰਾ ਕੁ ਦਬਾਇਆ ਜਾਵੇ ਤਾਂ ਰੀੜ੍ਹ ਦੀ ਹੱਡੀ ਨੂੰ ਜਾ ਰੜਕਦਾ ਸੀ। ਥਲਵਾਂ ਜਬਾੜਾ ਤਾਂ ਸ਼ਰਧਾਲੂ-ਹੀਣ ਗੁਰਦਵਾਰੇ ਵਾਂਗ ਉਕਾ ਹੀ ਦੰਦਾਂ ਤੋਂ ਸੱਖਣਾ ਸੀ, ਤੇ ਉਪਰ ਦੇ ਵੀ ਕੁਲ ਚਾਰ ਹੀ ਦੰਦ ਸਨ, ਸੋ ਉਹ ਵੀ ਬਾਹਰ ਨਿਕਲੇ ਹੋਏ। ਲੱਤਾਂ ਦੀਆਂ ਨਲੀਆਂ ਵੇਖ ਕੇ ਆਦਮੀ ਨੂੰ ਖ਼ਿਆਲ ਪੈਂਦਾ ਹੁੰਦਾ ਸੀ ਕਿ ਧਰਤੀ ਤਾਂ ਧੌਲੇ ਬਲਦ ਦੇ ਸਿੰਗਾਂ ਤੇ ਖੜ੍ਹੀ ਹੈ, ਪਰ ਆਪ ਦਾ ਏਡਾ ਲੰਮਾ ਉੱਚਾ ਸਰੀਰ ਕਿਹੜੀ ਚੀਜ਼ ਦੇ ਆਸਰੇ ਖੜ੍ਹਾ ਹੈ। ਧੁੰਨੀ ਢਿੱਡ ਵਿਚੋਂ ਅੰਗੂਠੇ ਜਿੰਨੀ ਬਾਹਰ ਨਿਕਲੀ ਹੋਈ ਤੇ ਢਿੱਡ ਉਤਲਾ ਮਾਸ ਵੇਖ ਕੇ ਇਹ ਮਲੂਮ ਹੁੰਦਾ ਸੀ, ਮਾਨੋ ਪਰਾਤ ਉਤੇ ਖਾਕੀ ਕਪੜਾ ਮੜ੍ਹਿਆ ਹੋਇਆ ਹੈ। ਆਪ ਦੇ ਕੰਨ ਉਪਰੋਂ ਹੇਠ ਨੂੰ ਢਿਲਕੇ ਹੋਏ ਸਨ, ਉਹਨਾਂ ਵਿਚ ਪਈਆਂ ਹੋਈਆਂ ਨੰਤੀਆਂ ਨੇ ਕੰਨਾਂ ਦੇ ਛੇਕ ਪਾੜ ਕੇ ਇਤਨੇ ਮੋਕਲੇ ਕਰ ਦਿਤੇ ਸਨ ਕਿ ਉਹਨਾਂ ਵਿਚੋਂ ਗਾਜਰ ਲੰਘ ਸਕਦੀ ਸੀ। ਪੈਰਾਂ ਦੀ ਲੰਬਾਈ ਵੇਖ ਕੇ ਇਹੋ ਕਿਆਸ ਹੁੰਦਾ ਸੀ ਕਿ ਰੱਬ ਨੂੰ ਵੀ ਬਾਣੀਏ ਵਾਂਗ ਦੂਣੇ-ਦੂਣ ਦਾ ਭੁਲੇਖਾ ਲਗ ਗਿਆ ਹੈ। ਕੁਦਰਤ ਨੇ ਭਾਈ ਜੀ ਦੀ ਸਰੀਰਕ ਰਚਨਾ ਰਚਣ ਦਾ ਕੰਮ ਸ਼ਾਇਦ ਦਿਹਾੜੀਦਾਰ ਦੀ ਥਾਂ ਠੇਕੇਦਾਰ ਪਾਸੋਂ ਲਿਆ ਹੈ।

ਮੰਜੇ ਉਪਰਲਾ ਸਰ੍ਹਾਣਾ-ਜੋ ਸਿਰ ਦੀ ਥਿੰਧਿਆਈ ਨਾਲ ਹਲਵਾਈ ਦਾ ਤੱਪੜ ਬਣਿਆ ਹੋਇਆ ਸੀ, ਛੇਤੀ ਨਾਲ ਮੰਜੇ ਦੇ ਹੇਠਾਂ ਸੁੱਟ ਕੇ ਤੇ ਦਰੀ ਨੂੰ ਦੂਹਰੀ ਕਰਕੇ ਪਾਟਾ ਹੋਇਆ ਪਾਸਾ ਲੁਕਾ ਕੇ–ਭਾਈ ਜੀ ਉਤਲੇ ਬੁਲ੍ਹ ਨੂੰ ਰੱਤਾ ਅਗਾਂਹ ਵਧਾ ਕੇ ਦੰਦਾਂ ਨੂੰ ਢੱਕਣ ਦੀ ਕੋਸ਼ਿਸ਼ ਕਰਦੇ ਹੋਏ

ਬੋਲੇ–"ਬੈਠੋ ਸਰਦਾਰ ਜੀ ਆਣ ਕਰ ਕਰ ਕੇ ਇਹ ਆਪ ਦਾ ਹੀ ਘਰ ਏ। ਤੁਸੀਂ ਤੇ ਆਣ ਕਰ ਕਰ ਕੇ ਕਦੇ ਦਰਸ਼ਨ ਹੀ ਨਹੀਂ ਦੇਂਦੇ। ਅੱਜ ਤੇ ਕੀੜੀ ਦੇ ਘਰ ਭਗਵਾਨ ਆ ਗਿਆ ਆਣ ਕਰ ਕਰ ਕੇ।

"ਆਪ ਦੀ ਕਿਰਪਾ" ਕਹਿ ਕੇ, ਤੇ ਫਿਰ ਕਮਰੇ ਦੀਆਂ ਚੀਜ਼ਾਂ ਵਲ ਨਿਗਾਹ ਮਾਰ ਕੇ ਬਚਨ ਸਿੰਘ ਬੋਲਿਆ–"ਮਹਾਰਾਜ ਦਾ ਪ੍ਰਕਾਸ਼ ਕਿਥੇ ਹੁੰਦਾ ਏ ?"

"ਮਾਰਾ ਸਰਦਾਰ ਜੀ ਕੀ ਦੱਸੀਏ ਆਣ ਕਰ ਕਰ ਕੇ। ਇਥੇ ਤੇ ਕੋਈ ਗੁਰਦਵਾਰੇ ਈ ਨਹੀਂ ਵੜਦਾ (ਫਿਰ ਕੁਝ ਸੋਚ ਕੇ) ਪ੍ਰਕਾਸ਼ ਤਾਂ ਚੌਂਲੇ ਈ ਕਰੀਦਾ ਏ, ਪਰ ਜ਼ਰਾ ਆਣ ਕਰ ਕਰ ਕੇ ਸਰੀਰ ਤਗੜਾ ਨਹੀਂ ਸੀ, ਇਸ ਲਈ ਨਹੀਂ ਕੀਤਾ।

ਬਚਨ ਸਿੰਘ ਕੋਈ ਨਿਆਣਾ ਬਾਲ ਨਹੀਂ ਸੀ। ਭਾਈ ਜੀ ਦੀ ਚਾਪਲੋਸੀ ਨੂੰ ਉਹ ਇਕ ਦੋਂਹ ਗੱਲਾਂ ਤੋਂ ਹੀ ਸਮਝ ਗਿਆ। ਪਰ ਉਸ ਨੇ ਭਾਈ ਜੀ ਦੀ ਸਚਿਆਈ ਪਰਖਣ ਲਈ ਕਿਹਾ–"ਚਲੋ ਖਾਂ ਜ਼ਰਾ ਖੇਚਲ ਕਰਕੇ ਬੂਹਾ ਖੋਲ੍ਹ ਕੇ ਮਹਾਰਾਜ ਦਾ ਪ੍ਰਕਾਸ਼ ਕਰ ਦਿਓ। ਜਦ ਦਾ ਪਿੰਡ ਆਇਆ ਵਾਂ ਪਾਠ ਕਰਨ ਦਾ ਮੌਕਾ ਈ ਨਹੀਂ ਮਿਲਿਆ।"

ਭਾਈ ਹੋਰਾਂ ਦਾ ਵਾਰ ਖਾਲੀ ਹੀ ਗਿਆ ਤੇ ਉਹਨਾਂ ਨੂੰ ਹਾਰ ਕੇ ਹੇਠਾਂ ਉਤਰਨਾ ਪਿਆ। ਪੰਜ-ਸੱਤ ਮਿੰਟਾਂ ਦੀ ਕੋਸ਼ਿਸ਼ ਨਾਲ ਕੁੰਜੀ ਲੱਭ ਪਈ, ਪਰ ਜਦ ਆ ਕੇ ਜੰਦਰੇ ਨੂੰ ਲਾਈ ਤਾਂ ਉਹ ਖੁਲ੍ਹਣ ਦਾ ਨਾਂ ਹੀ ਨਾ ਲਵੇ। ਬਚਨ ਸਿੰਘ ਜ਼ਰਾ ਛਿੱਥਾ ਹੋ ਕੇ ਬੋਲਿਆ–"ਕੁੰਜੀ ਤਾਂ ਨਹੀਂ ਵਟ ਗਈ ?"

ਭਾਈ ਜੀ ਝੇਲ ਖਾਂਦੇ ਹੋਏ ਉਪਰ ਜਾਣ ਲਗੇ–"ਰਤਾ ਠਹਿਰੋ, ਮਤਾਂ ਬਦਲ ਗਈ ਹੋਵੇ" ਤੇ ਛੇਤੀ ਨਾਲ ਜਾ ਕੇ ਤੇਲ ਦੇ ਦੀਵੇ ਵਿਚੋਂ ਕੁੰਜੀ ਲਬੇੜ ਲਿਆਏ। ਜਿਉਂ ਹੀ ਜੰਦਰਾ ਖੁਲ੍ਹਾ ਭਾਈ ਜੀ ਬੋਲ ਉਠੇ–"ਮੈਂ ਆਖਾਂ ਲੋਹੜਾ ਕੀ ਆ ਗਿਆ ਆਣ ਕਰ ਕਰਕੇ। ਕੁੰਜੀ ਪਈ ਸੀ ਦੂਸਰੀ ਅਲਮਾਰੀ ਵਿਚ, ਤੇ ਮੈਂ ਚੁੱਕ ਲਿਆਦੀ ਚੁਬਾਰੇ ਦੀ।"



ਅੰਦਰ ਜਾ ਕੇ ਦੋਹਾਂ ਜੋ ਹਾਲਤ ਦੇਖੀ, ਇਸ ਬਾਬਤ ਇਤਨਾ ਦਸਣਾ ਕਾਫ਼ੀ ਹੋਵੇਗਾ ਕਿ ਦੋਵੇਂ ਜਣੇ ਕੰਬਣ ਲਗ ਪਏ, ਬਚਨ ਸਿੰਘ ਗੁੱਸੇ ਨਾਲ ਤੇ ਭਾਈ ਜੀ ਸ਼ਰਮ ਨਾਲ।

ਇਸ ਤੋਂ ਬਾਅਦ ਬਚਨ ਸਿੰਘ ਭਾਈ ਜੀ ਨੂੰ ਕਈ ਤਰ੍ਹਾਂ ਦੀਆਂ ਚਿਤਾਵਨੀਆਂ ਤੇ ਕੁਝ ਕੁ ਤਾੜਨਾ ਕਰਕੇ ਪੈਲੀਆਂ ਵਲ ਚਲਾ ਗਿਆ।

## 11

"ਸੁਣਾਓ ਜੀ ਗ੍ਰੰਥੀ ਜੀ ! ਅਜ ਕਲ੍ਹ ਤਾਂ ਬੜੀਆਂ ਮੌਜਾਂ ਵਿਚ ਰਹਿੰਦੇ ਓ।"

ਪਾਲਾ ਸਿੰਘ ਨੇ ਬੜੇ ਪ੍ਰੇਮ ਨਾਲ ਫਤਹਿ ਗਜਾ ਕੇ ਉਪਰਲੇ ਵਾਕ ਭਾਈ ਹੋਰਾਂ ਨੂੰ ਕਹੇ, ਜਿਹੜੇ ਗੁਰਦਵਾਰੇ ਦੇ ਵਿਚ ਬਹੁਕਰ ਦੇ ਰਹੇ ਸਨ। ਬਹੁਕਰ ਨੁਕਰੇ ਖੜ੍ਹੀ ਕਰ ਕੇ ਘੱਟੇ ਵਾਲੇ ਹੱਥ ਝੱਗੇ ਨਾਲ ਪੂੰਝਦੇ ਹੋਏ ਬੋਲੇ–"ਆਓ ਜੀ, ਜੀ ਆਇਆਂ ਨੂੰ ! ਮਾਰਾ ਕੀ ਦੱਸੀਏ ਆਣ ਕਰ ਕਰ ਕੇ ਸਾਨੂੰ ਤੇ ਸਰਦਾਰ ਜੀਵਾ ਸੁੰਹ ਦੇ ਮੁੰਡੇ ਨੇ ਵਖਤ ਪਾ ਦਿਤਾ ਏ। ਆਣ ਕਰ ਕਰ ਕੇ ਜਿੱਦਨ ਦਾ ਆਇਆ ਏ ਸਾਡੀ ਰਤ ਮੁਤਰਾਈ ਹੋਈ ਸੂ। ਡਰਦੇ ਮਾਰੇ ਕੁਝ ਆਖ ਵੀ ਨਹੀਂ ਸਕਦੇ ਆਣ ਕਰ ਕਰ ਕੇ। ਕੀ ਕਰੀਏ ਡਾਢਿਆਂ ਦਾ ਆਣ ਕਰ ਕਰ ਕੇ ਸੱਤੀਂ ਵੀਹੀਂ ਸੌ ਜੁ ਹੁੰਦਾ ਹੋਇਆ !"

ਪਾਲਾ ਸਿੰਘ ਸਾਰੇ ਪਿੰਡ ਵਿਚੋਂ ਚੁਣਿਆ ਹੋਇਆ ਬਦਮਾਸ਼ ਸੀ, ਤੇ ਇਸ ਦੀ ਟੋਲੀ ਇਸ ਨੂੰ ਪੀਰਾਂ ਵਾਂਗ ਪੂਜਦੀ ਸੀ। ਉਸ ਦੀ ਆਪਣੀ ਜੋ ਥੋੜ੍ਹੀ ਬਾਹਲੀ ਜ਼ਮੀਨ ਸੀ, ਉਹ ਮਾਂ ਪਿਉ ਦੇ ਮਰਦਿਆਂ ਹੀ ਉਸ ਨੇ ਪਾਂਧੇ ਪਾ ਛਡੀ ਹੋਈ ਸੀ ਤੇ ਹੈਸੀ ਛੜਾ ਛਾਂਟ। ਸਾਰਾ ਪਿੰਡ ਉਸ ਤੋਂ ਡਰਦਾ ਸੀ। ਜਦ ਕਦੇ ਕਿਸੇ ਨੇ ਲੜਾਈ ਝਗੜਾ ਕਰਨਾ ਹੁੰਦਾ ਜਾਂ ਹੋਰ ਕੋਈ ਅਜਿਹਾ ਕੰਮ ਆ ਪਵੇ ਤਾਂ ਪਾਲਾ ਸਿੰਘ ਇਸ ਸੇਵਾ ਲਈ ਪਾਰਟੀ ਸਣੇ ਆਪਣੇ ਆਪ ਨੂੰ ਪੇਸ਼ ਕਰ ਦਿਆ ਕਰਦਾ ਸੀ।

ਉਸ ਵਿਚ ਵੰਡ ਖਾਣ ਦਾ ਗੁਣ ਵੀ ਕੋਈ ਘੱਟ ਇੱਜ਼ਤ ਕਰਾਣ ਵਾਲਾ ਨਹੀਂ ਸੀ। ਉਹ ਆਪਣੀ ਮੰਡਲੀ ਸਮੇਤ ਜਦ ਕਦੇ ਮਹੀਨੇ ਪੰਦਰੀਂ

ਜਿਨੀਂ ਫੇਰਾ ਲਾਣ (ਫੇਰੀ ਕਰਨ) ਜਾਂਦਾ ਤਾਂ ਸਭ ਤੋਂ ਪਹਿਲਾਂ ਗੁਰਦਵਾਰੇ [illegible] ਟੇਕਦਾ ਸੀ। ਇਹੋ ਕਾਰਨ ਹੈ ਕਿ ਭਾਈ ਜੀ ਉਸ ਉਤੇ ਬੜੇ ਨਿਹਾਲ ਸਨ। ਜਦ ਕਦੇ [illegible] ਦਾ ਫੇਰਾ ਚੰਗਾ ਲਗ ਜਾਂਦਾ ਸੀ ਤਾਂ ਗੁਰਦਵਾਰੇ ਕੜਾਹ ਪ੍ਰਸ਼ਾਦ ਦੀਆਂ ਦੇਗਾਂ ਚੜ੍ਹਦਾ ਸੀ। ਇਸ ਤੋਂ ਛੁਟ ਸੁੱਖੇ ਸਰਦਾਈਆਂ ਦਾ ਅਟੁੱਟ ਲੰਗਰ ਉਸ ਦੇ ਖਰਚ ਨਾਲ ਹੀ ਜਾਰੀ ਰਹਿੰਦਾ ਸੀ।

ਇਧਰ ਕੁਝ ਦਿਨਾਂ ਤੋਂ ਉਹ ਫੇਰਾ ਲਾਣ ਹੀ ਗਿਆ ਹੋਇਆ ਸੀ ਤੇ ਅੱਜ ਬਹੁਤ ਦਿਨਾਂ ਪਿਛੋਂ ਚੰਗੇ ਹੱਥ ਰੰਗ ਕੇ ਪਿੰਡ ਆਇਆ ਸੀ।

ਜੀਵਾ ਸਿੰਘ ਨਾਲ ਇਸ ਦੀ ਕਾਫ਼ੀ ਚਿਰ ਤੋਂ ਲਗਦੀ ਸੀ। ਉਸ ਉੱਤੇ ਇਹ ਅੱਗੇ ਹੀ ਦੰਦੀਆਂ ਪੀਂਹਦਾ ਰਹਿੰਦਾ ਸੀ ਤੇ ਕਿਸੇ ਅਜਿਹੇ ਮੌਕੇ ਦੀ ਤਾੜ ਵਿਚ ਸੀ ਜਦ ਉਸ ਪਾਸੋਂ ਸਾਰੀਆਂ ਅਗਲੀਆਂ ਪਿਛਲੀਆਂ ਕਸਰਾਂ ਕੱਢੇ। ਜੀਵਾ ਸਿੰਘ ਇਕ ਤਾਂ ਉਸ ਦੀ ਈਨ ਨਹੀਂ ਸੀ ਮੰਨਦਾ, ਦੂਜੇ ਉਸ ਨੇ ਇਕ ਦੋ ਵਾਰੀ ਹਾਕਮਾਂ ਅੱਗੇ ਪਾਲਾ ਸਿੰਘ ਦੀਆਂ ਕਰਤੂਤਾਂ ਦਾ ਭਾਂਡਾ ਭੰਨਿਆ ਸੀ। ਇਸ ਕਰ ਕੇ ਉਸ ਨੂੰ ਜੀਵਾ ਸਿੰਘ ਪਾਸੋਂ ਸਦਾ ਹੀ ਖਤਰਾ ਰਹਿੰਦਾ ਸੀ। ਹੁਣ ਉਹ ਬਚਨ ਸਿੰਘ ਨਾਲ ਵੀ ਖਾਰ ਖਾਣ ਲਗ ਪਿਆ ਸੀ, ਕਿਉਂਕਿ ਬਚਨ ਸਿੰਘ ਉਸ ਦੇ ਰਸਤੇ ਵਿਚ ਭਾਰੀ ਰੁਕਾਵਟ ਸੀ।

ਭਾਈ ਹੋਰਾਂ ਦੀ ਗੱਲ ਸੁਣ ਕੇ ਪਾਲਾ ਸਿੰਘ ਬੋਲਿਆ–"ਉਸ ਛੋਕਰੇ ਦੀ ਕੀ ਮਜਾਲ ਜੋ ਤੁਹਾਨੂੰ ਅਲਫ਼ੋਂ ਬੇ ਆਖ ਸਕੇ। ਓਨ ਤੁਹਾਨੂੰ ਕੀ ਵਿਪਤਾ ਪਾ ਦਿਤੀ ਏ ?"

"ਮਾਰਾਂ, ਪੁੱਛੋ ਨਾ ਆਣ ਕਰ ਕਰਕੇ, ਨਵੇਂ ਪੜ੍ਹਾਕੂ ਜੁ ਜੰਮ ਪਏ। ਜੋ ਗੱਲ ਕਰਨਗੇ ਪੁਠੀ ਓ ਕਰਨਗੇ, ਕਹਿੰਦਾ ਸੀ ਰੋਜ਼ ਵਡੇ ਵੇਲੇ ਸਵੇਰੇ ਉਠ ਕੇ ਗੁਰੂ ਗ੍ਰੰਥ ਸਾਹਿਬ ਲਾਇਆ ਕਰ, ਦੋਵੇਂ ਵੇਲੇ ਬਹੁਕਰ ਦਿਆ ਕਰ ਤੇ ਨਾਲੇ ਸੰਧਿਆ ਨੂੰ ਰਹੁਰਾਸ ਦਾ ਪਾਠ ਕਰਿਆ ਕਰ ਆਣ ਕਰ ਕਰ ਕੇ।"

ਮੱਥੇ ਤੇ ਤਿਊੜੀ ਪਾ ਕੇ ਪਾਲਾ ਸਿੰਘ ਬੋਲਿਆ–"ਹੋਖਾਂ ! ਉਹਦੀ ਤੇ ਮੱਤ ਮਾਰੀ ਹੋਈ ਏ। ਇਥੇ ਵੀ ਕੋਈ ਅੰਬਰਸਰ ਸਮਝਿਆ ਹੋਣਾ ਸੂ। ਕੌਣ ਪਿਅ ਔਂਦਾ ਏ ਭਲਾ ਰੋਜ਼-ਪੈਲੀਆਂ ਬੰਨੇ ਛਡ ਕੇ ਗੁਰਦਵਾਰੇ।



ਹੋਇਆ ਕਦੇ ਸੰਗਰਾਂਦ ਮੱਸਿਆ ਨੂੰ ਕੋਈ ਆ ਗਿਆ ਸਹੀ ਦੋ ਘੜੀਆਂ ਫਿਰ। ਤੇ ਤੁਸੀਂ ਵੀ ਭਾਈ ਜੀ ਫੇਰ ਗੁੱਸਾ ਕਰੋਗੇ, ਹੈਗੇ ਨਿਰੇ ਮਿੱਟੀ ਦੇ ਮਾਧੋ ਈ ਓ। ਭਲਾ ਤੁਸੀਂ ਕੋਈ ਜੀਵਾ ਸੁੰਹ ਤੋਂ ਤਲਬ ਲੈਂਦੇ ਓ ?"

ਆਪਣੇ ਪੱਖ ਵਿਚ ਇਹ ਤਕਰੀਰ ਸੁਣਕੇ ਭਾਈ ਸਾਹਿਬ ਹੌਸਲੇ ਨਾਲ ਬੋਲੇ–"ਤੁਹਾਡੇ ਬੱਚੇ ਜਿਊਣ, ਲੱਖ ਰੁਪਈਏ ਦੀ ਗੱਲ ਕੀਤੀ ਜੇ ਆਣ ਕਰ ਕਰਕੇ। ਮਾਰਾਂ, ਮੁੰਡੇ ਦੀ ਅਗਲੀ ਉਮਰ ਜੂ ਹੋਈ ਆਣ ਕਰ ਕਰਕੇ, ਉਸ ਨੂੰ ਸਮਝਾਏ ਕਿਹੜਾ। ਅਸੀਂ ਲੋਕ ਜਣੇ ਖਣੇ ਦੀ ਰੰਨ ਹੋਏ, ਕੀ ਕਰੀਏ ਗੁਜ਼ਾਰਾ ਜੁ ਕਰਨਾ ਹੋਇਆ। ਗੱਲ ਪਰਤੀਏ ਤਾਂ ਕਹਿ ਦੇਣਗੇ ਟਕੇ ਦਾ ਗ੍ਰੰਥੀ ਹੋ ਕੇ ਅੱਗੋਂ ਬੋਲਦਾ ਏ ਆਣ ਕਰ ਕਰਕੇ। ਚੁਪ ਕਰ ਰਹੀਦਾ ਏ, ਆਖੀਦਾ ਏ ਜਿਹੜਾ ਝਟ ਲੰਘ ਜਾਏ ਓਹੀਓ ਚੰਗਾ ਏ ਆਣ ਕਰ ਕਰ ਕੇ। ਨਾਲੇ ਏਡੇ ਪੁਆੜੇ ਕਰੀਏ ਕਾਹਦੇ ਲਈ। ਇਥੇ ਤੇ ਕੋਈ ਕਿਸੇ ਨੂੰ ਸੜੀ ਰੋਟੀ ਦਾ ਸੱਕੜ ਲਾਹ ਕੇ ਨਹੀਂ ਦੇਂਦਾ ਆਣ ਕਰ ਕਰਕੇ। ਇਹ ਵੀ ਤੁਹਾਡੇ ਵਰਗੇ ਦਾਤਿਆਂ ਦੇ ਆਸਰੇ ਗੁਜ਼ਾਰਾ ਪਿਆ ਚਲਦਾ ਏ ਤੇ ਜਾਂ ਪਿੰਡ ਵਿਚ ਮਹੀਨੇ ਦਸੀਂ ਦਿਨੀਂ ਕੋਈ ਨਾ ਕੋਈ ਮਾਮਲਾ ਮੁਕੱਦਮਾ ਬਣ ਜਾਂਦਾ ਏ, ਜਿਸ ਕਰਕੇ ਪਾਠ ਰਖਾਣ ਵਾਲਿਆਂ ਤੋਂ ਚਾਰ ਪੈਸੇ ਮਿਲ ਜਾਂਦੇ ਨੇ, ਨਹੀਂ ਤੇ ਕੌਣ ਪਿਆ ਗੁਰਦਵਾਰੇ ਆਉਂਦਾ ਏ ਆਣ ਕਰ ਕਰਕੇ, ਜੀਹਦੇ ਲਈ ਰੋਜ਼ ਪ੍ਰਭਾਤ ਵੇਲੇ ਨੀਂਦਰ ਖਰਾਬ ਕਰੀਏ।"

"ਤਾਹੀਏਂ ਤੇ ਭਾਈ ਜੀ, ਜਣਾ ਖਣਾ ਤੁਹਾਡੇ ਉਤੇ ਕਾਠੀ ਪਾ ਲੈਂਦਾ ਏ ਨਾ, ਏਦਾਂ ਭਲਾ ਪੂਰੀ ਪੈਂਦੀ ਏ ਕਿਸੇ ਦੀ ? ਤੁਸੀਂ ਬੇਸ਼ਕ ਟਕੇ ਵਰਗਾ ਜਵਾਬ ਦੇ ਦਿਓ ਸ, ਆਪੇ ਵੇਖਾਂਗੇ ਤੁਹਾਡਾ ਕੀ ਕਰ ਲਵੇਗਾ। ਸਾਡੇ ਹੁੰਦਿਆਂ ਕੀਹਦੀ ਮਜਾਲ ਆ ਜੋ ਤੁਹਾਡੇ ਵਲ ਤੱਕ ਜਾਵੇ।"

ਪਾਲਾ ਸਿੰਘ ਦੀਆਂ ਗੱਲਾਂ ਸੁਣ ਕੇ ਭਾਈ ਹੁਰਾਂ ਦਾ ਸੁੱਤਾ ਹੋਇਆ ਬਲ ਜਾਗ ਪਿਆ। ਬੜੇ ਜੋਸ਼ ਨਾਲ ਬੋਲੇ–"ਨਹੀਂ ਸਰਦਾਰ ਜੀ, ਮੈਨੂੰ ਉਹਦੀ ਕੀ ਪਰਵਾਹ ਏ ਆਣ ਕਰ ਕਰਕੇ। ਮੈਂ ਤੇ ਸੋਚਦਾ ਸਾਂ ਪਈ ਕਲ੍ਹ ਕਲੇਤਰ ਨੂੰ ਤੁਸੀਂ ਵੀ ਉਹਦੀ ਗਲ ਵਿਚ ਆ ਕੇ ਮੈਨੂੰ ਈ ਬੁਰਾ ਨਾ ਬਣਾਉ। ਤੁਹਾਡਾ ਖਿਆਲ ਨਾ ਹੁੰਦਾ ਤਾਂ ਉਹਨੂੰ ਮੈਂ ਉਦੋਂ ਹੀ ਝਾੜ ਕੇ ਪੱਲੇ ਨਾ ਬੰਨ੍ਹਦਾ ਆਣ ਕਰ ਕਰਕੇ ? ਸਰਦਾਰ ਜੀ ! ਭਲਾ ਤੁਸੀਂਉਂ ਦੱਸੋ ਅਸੀਂ ਅਮਲੀ

ਬੰਦੇ ਠਹਿਰੇ। ਫੀਮ ਨਾਲ ਨੀਂਦਰ ਜੁ ਵਧੇਰੇ ਆਉਂਦੀ ਹੋਈ ਆਣ ਕਰ ਕਰਕੇ। ਵੱਡੇ ਵੇਲੇ ਈ ਰਤਾ ਠੌਕਾ ਲਾਣ ਦਾ ਵੇਲਾ ਹੁੰਦਾ ਹੋਇਆ। ਤੇ ਹਾਂ ਸੱਚ, ਅਜੇ ਤੇ ਇਕ ਹੋਰ ਪੁਆੜਾ ਮੇਰੇ ਗਲ ਪਾਣ ਨੂੰ ਫਿਰਦਾ ਜੇ ਆਣ ਕਰ ਕਰ ਕੇ।"

"ਉਹ ਕੀ ?"

"ਕਹਿੰਦਾ ਏ, ਅਖੇ ਭਾਈ ਜੀ, ਤੁਸੀਂ ਸਾਰਾ ਦਿਨ ਵਿਹਲੇ ਜੂ ਮੰਜਾ ਤੋੜਦੇ ਰਹਿੰਦੇ ਓ ਆਣ ਕਰ ਕਰਕੇ, ਹੋਰ ਨਹੀਂ ਤਾਂ ਪਿੰਡ ਦਿਆਂ ਮੁੰਡਿਆਂ ਕੁੜੀਆਂ ਨੂੰ ਹੀ ਪੜ੍ਹਾਇਆ ਕਰੋ।"

ਗੁੱਸੇ ਨਾਲ ਹੋਠ ਚੱਬਦਾ ਹੋਇਆ ਪਾਲਾ ਸਿੰਘ ਬੋਲਿਆ-"ਨਾ ਨਾ ਕੋਈ ਲੋੜ ਨਹੀਂ ਪੜ੍ਹਾਣ ਪੜ੍ਹਣ ਦੀ। ਅਗੇ ਵੇਖਾਂ ਆਪ ਤਾਂ ਬਾਰਾਂ ਵਰ੍ਹੇ ਪੜ੍ਹ ਕੇ ਪੂਰੀਆਂ ਪਾ ਛੱਡੀਆਂ ਸੂ। ਚੰਗਾ ਭਲਾ ਮੁੰਡਾ ਹੁੰਦਾ ਸੀ, ਸੁਹਣਾ ਚੱਜ ਨਾਲ ਕੂੰਦਾ ਸੀ। ਜਿੱਦਨ ਦੇ ਚਾਰ ਵਿੰਗੇ ਅੱਖਰ ਪੜ੍ਹ ਲਏ ਸੂ, ਓਦਨ ਦੀ ਤੇ ਇਹਦੀ ਮਤ ਈ ਮਾਰੀ ਗਈ ਏ। ਤੇ ਵੇਖੋਂ ਨਾ ਜਿਹੜਾ ਸਾਂਗ ਬਣਾ ਕੇ ਆ ਵੜਿਆ ਏ। ਜੱਟਾਂ ਦਾ ਪੁੱਤਰ ਹੋ ਕੇ ਕੰਗਾਲਾਂ ਵਾਲਾ ਹੁਲੀਆ। ਅਖੇ ਜੀ ਖਾਲਸਾ ਘਾਰ (ਖਾਲਸਾ ਕਾਲਜ) ਵਾਲੇ ਚੰਗਾ ਪੜ੍ਹਾਂਦੇ ਨੇ। ਹਾਂ ਤੇ ਫਿਰ ਤੁਸਾਂ ਕੀ ਕਿਹਾ ?"

"ਕੁਝ ਨਹੀਂ, ਮੈਂ ਕੋਈ ਉਹਦੇ ਘਰ ਖਾਣ ਜਾ ਬਹਿਣਾ ਸੀ ਆਣ ਕਰ ਕਰਕੇ ? ਕਹਿ ਦਿੱਤਾ-ਬਾਬਾ,ਮੈਥੋਂ ਨਹੀਉਂ ਸਾਰੀ ਦਿਹਾੜੀ ਮੁੰਡਿਆਂ ਕੁੜੀਆਂ ਨਾਲ ਸਿਰ ਖਪਾਈ ਹੁੰਦੀ ਆਣ ਕਰ ਕਰਕੇ। ਨਾਲੇ ਸਰਦਾਰ ਜੀ ! ਦੁਪਹਿਰਾਂ ਨੂੰ ਸੁੱਖੇ ਸਰਦਾਈ ਦਾ ਵੇਲਾ ਹੋਣਾ ਹੋਇਆ, ਤੇ ਫੇਰ ਬਾਹਰ ਜੰਗਲ ਪਾਣੀ ਵੀ ਜਾਣਾ ਹੋਇਆ। ਸਾਨੂੰ ਵਿਹਲ ਕਿੱਥੇ ਲਗਦੀ ਏ ਇਹੋ ਜਿਹੇ ਪੁਆੜੇ ਕਰਨ ਦੀ ਆਣ ਕਰ ਕਰਕੇ।"

ਸੁੱਖੇ ਦੀ ਗੱਲ ਤੇ ਜ਼ੋਰ ਦਿੰਦਾ ਹੋਇਆ ਪਾਲਾ ਸਿੰਘ ਬੋਲਿਆ-"ਤੁਸੀਂ ਤੇ ਹੁਣ ਕੱਲੇ ਈ ਗੱਫੇ ਲਾਉਂਦੇ ਹੋਵੋਗੇ। ਧਿਆਨ ਸੁੰਹ ਤੇ ਨਰੈਣ ਸੁੰਹ ਅੱਜ ਵੱਡੇ ਵੇਲੇ ਦੇ ਮੇਰੇ ਮਗਰ ਪਏ ਹੋਏ ਨੇ, ਅਖੇ ਭਾਈ ਹੋਰਾਂ ਦੀ ਬੈਠਕੇ ਚਲ ਕੇ ਚਰਨਾਮਤ ਲਈਏ।"



"ਗੱਫੇ ਮਾਰਾ ਕੀ ਲਾਈਏ ਆਣ ਕਰ ਕਰਕੇ। ਉਸੇ ਮੁੰਡੇ ਦੇ ਡਰ ਕਰਕੇ . ਰਗੜਾ ਨਹੀਂ ਲਾਈਦਾ। ਕਈ ਦਿਨਾਂ ਤੋਂ ਵਾਂਜੇ ਈ ਬੈਠੇ ਆਂ।

"ਫਿਰ ਉਹੀ ਗੱਲਾਂ ਤੁਹਾਨੂੰ ਜੁ ਕਿਹਾ ਏ ਉਹਦੀ ਰਤਾ ਪ੍ਰਵਾਹ ਨਾ ਕਰਿਆ ਕਰੋ। ਮੈਂ ਆਪੇ ਉਸ ਨਾਲ ਸਿੱਝ ਲਵਾਂਗਾ। ਤੁਸੀਂ ਬਿਸੰਕ ਅੱਜ ਲਾਓ ਖਾਂ ਰਗੜਾ, ਉਹਦੀ ਲਾਟੀਕੀਨੀ ਵੀ ਮੈਂ ਵੇਖ ਲਾਂਗਾ।"

"ਚੰਗਾ ਜੀ, ਅੱਜ ਫਿਰ ਕਢਾਂਗੇ ਕਸਰਾਂ। ਆਉਗੇ ਨਾ ਤੁਸੀਂ ਵੀ।"

"ਹਾਂਹੋ ਜੀ ਜ਼ਰੂਰ!"

"ਚੰਗਾ ਫਿਰ ਰਤਾ ਛੇਤੀ ਕਿਰਪਾ ਕਰਨੀ ਆਣ ਕਰ ਕਰਕੇ . ਪਰਛਾਵੇ ਢਲਣ ਤੋਂ ਪਹਿਲਾਂ ਈ। ਤੇ ਨਾਲੇ ਸਾਥੀਆਂ ਨੂੰ ਵੀ ਲਿਆਉਗੇ ਨਾ ਆਣ ਕਰ ਕਰਕੇ ?"

"ਆਹੋ ਜੀ, ਉਹ ਤੇ ਸਗੋਂ ਮੇਰੇ ਮਗਰੋਂ ਈ ਨਹੀਂ ਲੱਥਦੇ।"

"ਇਹ ਤੇ ਮਾਰਾ ਆਣ ਕਰ ਕਰਕੇ ਬੜੀ ਖੁਸ਼ੀ ਦੀ ਗੱਲ ਏ।"

"ਹੱਛਾ ਵਾਹਿਗੁਰੂ ਜੀ ਕੀ ਫਤਹਿ" ਕਹਿ ਕੇ ਪਾਲਾ ਸਿੰਘ ਚਲਾ ਗਿਆ। ਭਾਈ ਹੋਰਾਂ ਦੀ ਕਹੁਕਰ ਉਥੇ ਹੀ ਰਖੀ ਰਹਿ ਗਈ ਤੇ ਆਪ ਰਗੜੇ ਦੀ ਤਿਆਰੀ ਲਈ ਹੁਣ ਤੋਂ ਹੀ ਜੁਟ ਗਏ। ਉਂਜ ਤਾਂ ਆਪ ਵੱਡੇ ਵੇਲੇ ਦੀ ਬਣਾਈ ਹੋਈ ਮਜੂਨ ਦੀਆਂ ਦੋ ਤਿੰਨ ਚੁਟਕੀਆਂ ਮਾਵੇ ਤੋਂ ਪਿਛੋਂ ਛਕ ਚੁਕੇ ਸਨ, ਅਮਲ ਵੀ ਚੰਗਾ ਹੋਇਆ ਸੀ, ਪਰ ਜਿਨ੍ਹਾਂ ਖਾਧਾ ਲਪ ਗੜੱਪੀ, ਉਹ ਕੀ ਜਾਣਨ ਉਂਗਲੀ ਚੱਟੀ, ਵਾਲਾ ਲੇਖਾ। ਸਤਸੰਗੀਆਂ ਵਿਚ ਬੈਠ ਕੇ ਗੋਡਿਆਂ ਉੱਤੇ ਕੂਹਣੀਆਂ ਧਰ ਕੇ ਗਟਾ-ਗਟ ਬਾਟਾ ਚਾੜ੍ਹਣ ਨਾਲ ਜੋ ਲਾਲੀਆਂ ਚੜ੍ਹਨੀਆਂ ਸਨ, ਉਹ ਇਹਨਾਂ ਚੁਟਕੀਆਂ ਨਾਲ ਕਿੱਥੇ ?

## ੨

ਦੁਪਹਿਰਾਂ ਦੇ ਤਿੰਨ ਕੁ ਵਜੇ ਦਾ ਵੇਲਾ ਹੈ। ਗੁਰਦਵਾਰੇ ਦੀ ਉਪਰਲੀ ਬੈਠਕ ਵਿਚ ਭਾਈ ਹੋਰਾਂ ਦੀ ਮੰਡਲੀ ਆਣ ਕੱਠੀ ਹੋਈ ਹੈ। ਭਾਈ ਸਾਹਿਬ ਇਕ ਪਾਸੇ ਬੈਠੇ ਬੜੇ ਪ੍ਰੇਮ ਨਾਲ ਹੌਲੀ ਹੌਲੀ ਦੋਰੀ ਡੰਡਾ ਸਾਫ਼ ਕਰ ਰਹੇ

ਸਨ, ਕਿਉਂਕਿ ਬਚਨ ਸਿੰਘ ਦੇ ਡਰ ਕਰਕੇ ਕਈਆਂ ਦਿਨਾਂ ਤੋਂ ਇਸ ਨੂੰ ਸਾਫ਼ ਕਰਨ ਦਾ ਮੌਕਾ ਨਹੀਂ ਸੀ ਮਿਲਿਆ।

ਪਾਲਾ ਸਿੰਘ ਚੱਦਰ ਦੇ ਪੱਲਿਉਂ ਵੱਟੀ ਕੁ ਗੁੜ ਖੋਲ੍ਹ ਕੇ ਇਕ ਪਾਸੇ ਰਖਦਾ ਹੋਇਆ ਬੋਲਿਆ-'' ਭਾਈ ਜੀ, ਰਤਾ ਛੇਤੀ ਹੱਥ ਹਿਲਾਓ ਨਾ।''

ਪਰਨੇ, ਨਾਲ ਦੌਰੀ ਡੰਡਾ ਪੂੰਝ ਕੇ ਲਿਆਉਂਦੇ ਹੋਏ ਭਾਈ ਹੋਰੀਂ ਬੋਲੇ- ''ਲਓ ਮਾਰਾ, ਤੁਸੀਂ ਗੁੜ ਨੂੰ ਆਣ ਕਰਕੇ ਪਤੀਲੇ ਵਿਚ ਘੋਲੋ, ਮੈਂ ਦੌੜ ਕੇ ਸਰਦਾਈ ਲੈ ਆਵਾਂ।''

ਮੰਡਲੀ ਵਿਚੋਂ ਇਕ ਗੱਭਰੂ ਉਠ ਕੇ ਗੁੜ ਘੋਲਣ ਲਗ ਪਿਆ। ਇਕ-ਹੋਰ ਸੁੱਖਾ ਧੋਣ ਲੱਗਾ। ਭਾਈ ਹੋਰੀਂ ਗਿੱਲੇ ਹੱਥ ਝੱਗੇ ਨਾਲ ਪੂੰਝਦੇ ਹੋਏ ਬਾਜ਼ਾਰ ਵਲ ਜਾਣ ਲਗੇ ਤਾਂ ਪਾਲਾ ਸਿੰਘ ਨੇ ਚੱਦਰ ਦੀ ਕੰਨੀਉਂ ਚੁਆਨੀ ਖੋਲ੍ਹਕੇ ਦੇਂਦਿਆਂ ਹੋਇਆਂ ਕਿਹਾ-''ਰਤਾ ਕਹਿਣਾ ਸੂ ਪ੍ਰੇਮ ਦੀ ਬਣਾ ਕੇ ਦੇਵੇ। ਦੁਆਨੀ ਦੀ ਸਰਦਾਈ ਤੇ ਦੁਆਨੀ ਦੇ ਬਦਾਮ।''

ਗੁਪਾਲ ਸਿੰਘ ਇਕ ਮੈਲੀ ਜਿਹੀ ਪੋਟਲੀ ਖੋਲ੍ਹਦਾ ਹੋਇਆ ਬੋਲਿਆ-

''ਭਾਈ ਜੀ, ਬਦਾਮ ਨਾ ਲਿਆਉਣੇ'' ਤੇ ਉਸ ਨੇ ਹਛੇ ਤਿੰਨ ਕੁ ਪਾ ਬਦਾਮ ਕੰਨਿਉਂ ਖੋਲ੍ਹਕੇ ਢੇਰੀ ਕਰ ਦਿਤੇ।

ਪਾਲਾ ਸਿੰਘ ਨੇ ਕਿਹਾ-''ਚੰਗਾ ਫਿਰ ਚੁਆਨੀ ਦੀਓ ਲੈ ਆਉਣੀ।''

''ਸਤ ਬਚਨ'' ਕਹਿ ਕੇ ਭਾਈ ਹੋਰੀਂ ਛੇਤੀ ਛੇਤੀ ਬਾਜ਼ਾਰ ਪੁੱਜੇ, ਸੋਚਣ ਲਗੇ, ਜੱਟਾ ਦੀ ਤਾਂ ਅਕਲ ਮਾਰੀ ਹੋਈ ਏ। ਦੁਆਨੀ ਦੀ ਸਰਦਾਈ ਲਈ ਤੇ ਦੁਆਨੀ ਦੇ ਪੈਸੇ ਮੋੜ ਕੇ ਝੱਗੇ ਦੇ ਖੀਸੇ ਵਿਚ ਪਾ ਲਏ।

ਡੇਰੇ ਆਏ ਤੇ ਅੱਗੇ ਫੌਜਾਂ ਦਬਾ ਦਬ ਬਦਾਮ ਭੰਨ ਰਹੀਆਂ ਸਨ। ਦੇਵਾ ਸਿੰਘ ਬੋਲਿਆ-''ਭਾਈ ਜੀ ! ਤੁਸੀਂ ਤੇ ਓਥੇ ਈ ਜਾ ਕੇ ਬੈਠ ਰਹੇ। ਲਿਆਓ ਫੜਾਓ ਓਰ੍ਹਾਂ'' ਤੇ ਉਸ ਨੇ ਭਾਈ ਹੁਰਾਂ ਵਲ ਹੱਥ ਵਧਾਇਆ।

ਭਾਈ ਹੋਰੀਂ ਝਗੇ ਦੇ ਖੀਸੇ ਚੋਂ ਪੁੜੀ ਕੱਢ ਕੇ ਉਹਨੂੰ ਛੇਤੀ ਨਾਲ ਫੜਾਂਦੇ ਹੋਏ ਬੋਲੇ-''ਮਾਰਾ ਮੈਂ ਤੇ ਭੱਜਾ ਈ ਗਿਆ.....''



ਸਾਰੀ ਮੰਡਲੀ ਵਿਚ ਖਿੱਲੀ ਮਚ ਗਈ ਤੇ ਹੱਸ ਹੱਸ ਕੇ ਸਾਰੇ ਦੂਹਰੇ ਹੋਣ ਲਗੇ। ਭਾਈ ਹੋਰਾਂ ਨੂੰ ਸਵੇਰ ਦੀ ਭੰਗ ਦਾ ਅਮਲ ਸੀ ਜਾਂ ਪਤਾ ਨਹੀਂ ਕੀ, ਸਰਦਾਈ ਵਾਲੀ ਪੁੜੀ ਉਹਨਾਂ ਦੇ ਖੀਸੇ ਵਿਚ ਹੀ ਖੁਲ੍ਹ ਗਈ ਤੇ ਖ਼ਾਲੀ ਪੁੜੀ ਕੱਢ ਕੇ ਉਹਨਾਂ ਨੇ ਦੇਵਾ ਸਿੰਘ ਦੇ ਹੱਥ ਫੜਾ ਦਿਤੀ। ਜਿਹੜੀ ਥੋੜ੍ਹੀ ਬਹੁਤੀ ਵਿਚ ਅੜ ਕੇ ਰਹਿ ਗਈ ਉਹ ਫੜਾਉਣ ਲਗਿਆਂ ਭੁੰਜੇ ਡੁਲ੍ਹ ਗਈ।

ਭਾਈ ਹੋਰੀਂ ਸ਼ਰਮਿੰਦੇ ਹੋ ਗਏ ਤੇ ਹੇਠਾਂ ਬੈਠਕੇ ਕੁੜਤੇ ਦੇ ਖੀਸੇ ਵਿਚੋਂ ਸਰਦਾਈ ਕੱਢ ਕੇ ਦੌਰੀ ਵਿਚ ਪਾਂਦੇ ਹੋਏ ਬੋਲੇ-''ਉਹੋ! ਵੇਖੋ ਨਾ ਮਾਰਾ, ਇਹਨਾਂ ਬਣੀਆਂ ਦੇ ਮੁੰਡਿਆਂ ਉੱਲੂਆਂ ਨੂੰ ਤੇ ਆਣ ਕਰ ਕਰ ਕੇ, ਪੁੜੀ ਬੰਨ੍ਹਣ ਦਾ ਚੱਜ ਨਹੀਂ। ਮਾਂ ਮੁੱਢੋਂ ਆ ਕੇ ਹੱਟੀਆਂ ਤੇ ਬਹਿ ਜਾਂਦੇ ਨੇ, ਆਣ ਕਰ ਕਰ ਕੇ।''

ਸਾਰੀ ਮੰਡਲੀ ਘੇਰਾ ਪਾ ਕੇ ਬੈਠ ਗਈ ਤੇ ਵਾਰੋ ਵਾਰੀ ਦੌਰੀ ਡੰਡੇ ਦੀ ਕਸਰਤ ਸ਼ੁਰੂ ਹੋਈ। ਜਦ ਘੋਟਦਿਆਂ ਘੋਟਦਿਆਂ ਪੌਣਾ ਘੰਟਾ ਹੋ ਗਿਆ ਤੇ ਸੁੱਖਾ ਸੁਰਮੇ ਨਾਲੋਂ ਵੀ ਵਧ ਮਹੀਨ ਹੋ ਗਿਆ ਤਾਂ ਲੱਖਾ ਸਿੰਘ ਬੋਲਿਆ-''ਚਲੋ ਬਸ ਵੀ ਕਰੋ ਹੁਣ ਕਿ ਰਾਤ ਇਥੇ ਈ ਪਾਣੀ ਜੇ।''

ਭਾਈ ਹੋਰੀਂ ਪਾਸ ਈ ਬੈਠੇ ਗਲਾਸ ਸਾਫ਼ ਕਰ ਰਹੇ ਸਨ। ਇਕ ਕੌਲ ਨਾਲ ਰਤਾ ਕੁ ਥਿੰਦਾ ਲੱਗਾ ਹੋਇਆ ਸੀ, ਉਸ ਨੂੰ ਉਂਗਲ ਨਾਲ ਲਾਹ ਕੇ ਗੋਡਿਆਂ ਤੇ ਮਲਦੇ ਹੋਏ ਬੋਲੇ-''ਅਜੇ ਨਹੀਂ ਮਾਰਾ, ਅਜੇ ਆਣ ਕਰ ਕਰ ਕੇ ਹੋਰ ਦੋ ਚਾਰ ਰਗੜੇ ਲਾਓ। ਮਹਾਤਮਾ ਜਨਾਂ ਦਾ ਕਥਨ ਹੈ-

''ਸੁਖਾ ਘੋਟਣ ਸੈਨ ਮੇਂ, ਜੇਤਾ ਕਰੇ ਬਿਲੰਬ,
ਤੇਤਾ ਹੀ ਬਹੁ ਗੁਣ ਕਰੇ, ਕਹੇ ਸ਼ਿਵ ਸ਼ੰਭੂ ਆਪ।''

ਅੱਜ ਕਿਤੋਂ ਇਕ ਨਿਰਮਲਾ ਸਾਧੂ ਵੀ ਗੁਰਦੁਆਰੇ ਆਇਆ ਹੋਇਆ ਸੀ ਤੇ ਉਹ ਵੀ ਇਸ ਮੰਡਲੀ ਦੇ ਲਾਗੇ ਕਰ ਕੇ ਇਕ ਨੁਕਰੇ ਦੜਿਆ ਬੈਠਾ ਭਾਵਰਸਾਮ੍ਰਿਤ ਦਾ ਟੀਕਾ ਪੜ੍ਹ ਰਿਹਾ ਸੀ। ਭਾਈ ਹੋਰਾਂ ਦੀ ਕਵਿਤਾ ਸੁਣਕੇ ਉਸ ਦਾ ਧਿਆਨ ਪੋਥੀ ਦੇ ਅਰਥਾਂ ਵਿਚੋਂ ਉਖੜ ਗਿਆ ਤੇ ਝੱਟ ਬੋਲ ਉਠਿਆ- ''ਭਾਈ ਸਾਹਿਬ ਜੀ, ਤੁਸੀਂ ਤਾਂ ਕਵੀ ਮਾਲੂਮ ਹੁੰਦੇ ਓ, ਪਰ ਤੁਕ ਨਾਲ ਤੁਕ ਨਹੀਂ ਮਿਲੀ।''

ਭਾਈ ਹੋਰੀਂ ਉਸ ਉਤੇ ਰੁਹਬ ਜਮਾਉਣ ਲਈ ਬੋਲੇ–''ਮਾਰਾ ਇਸ ਨੂੰ ਆਣ ਕਰ ਕਰ ਕੇ ਸਿਰਖੰਡੀ-ਛੰਦ ਕਹਿੰਦੇ ਨੇ। ਵੱਡੇ ਵੱਡੇ ਕਵੀ ਆਣ ਕਰ ਕਰਕੇ ਇਸੇ ਛੰਦ ਵਿਚ ਕਵਿਤਾ ਰਚਿਆ ਕਰਦੇ ਸਨ। ਵੇਖੋ ਨਾ ਇਕ ਕਵੀ ਜੀ ਨੇ ਉਚਾਰਿਆ ਹੈ-

ਮੁਖ ਪਰ ਗੰਗ ਸੁਹਾਇ, ਵਿਸ਼ਵ ਨਾਥ ਕੈਲਾਸ਼ ਪਤ।
ਜੋਊ ਭਜੇ ਸੁਖ ਪਾਇ, ਮਨ ਚਿਤ ਸੇਤੀ ਧਿਆਨ ਧਰ।

ਹੋਰ ਤਾਂ ਕਿਸੇ ਨੂੰ ਸਮਝ ਨਾ ਆਈ, ਪਰ ਨਿਰਮਲੇ ਸਾਧ ਹੋਰੀਂ ਚੁਪ ਨਾ ਰਹਿ ਸਕੇ, ਉਹ ਹਸਦੇ ਹਸਦੇ ਬੋਲੇ– ''ਭਾਈ ਸਾਹਿਬ ਜੀ ! ਇਸ ਨੂੰ ਤਾਂ ਸੋਰਠਾ ਕਹਿੰਦੇ ਨੇ, ਤੇ ਨਾਲੇ ਮਾਲੂਮ ਹੁੰਦਾ ਏ ਇਹ ਕਵਿਤਾ ਵੀ ਆਪ ਨੇ ਹੀ ਬੰਨ੍ਹੀ ਹੈ ''ਮੁਖ ਪਰ ਗੰਗ ਸੁਹਾਇ'' ਵਾਹ ! ਕਿਆ ਅਲੰਕਾਰ ਹੈ। ਗੰਗਾ ਸ਼ਿਵ ਜੀ ਦੇ ਮੂੰਹੋਂ ਨਿਕਲੀ ਸੀ ਕਿ ਸਿਰ ਵਿਚੋਂ ?''

ਭਾਈ ਹੋਰਾਂ ਨੂੰ ਝੋਕ ਵਿਚ ਇਸ ਗੱਲ ਦਾ ਚੇਤਾ ਹੀ ਭੁਲ ਗਿਆ ਸੀ ਕਿ ਇਹਨਾਂ ਮਿੱਟੀ ਦੇ ਮਾਧਵਾਂ ਵਿਚ ਕੋਈ ਖਰੜ ਗਿਆਨੀ ਵੀ ਬੈਠਾ ਹੈ। ਹੁਣ ਉਹਨਾਂ ਨੂੰ ਪਿੱਛਾ ਛੁਡਾਣ ਦਾ ਫਿਕਰ ਪਿਆ ਤੇ ਪੈਰ ਦੇ ਭੌਂਰੀ ਨੂੰ ਨਹੁੰ ਨਾਲ ਛਿਲਦੇ ਹੋਏ ਬੋਲੇ-''ਮਾਰਾ ਸੋਰਠਾ ਤੇ ਸਿਰਖੰਡੀ ਆਣ ਕਰ ਕਰਕੇ ਇਕੋ ਚੀਜ਼ ਹੈ। ਕਵੀ ਲੋਕਾਂ ਨੇ ਇਨ੍ਹਾਂ ਦੇ ਨਾਮ ਹੀ ਆਣ ਕਰ ਕਰਕੇ ਵਖੋ-ਵਖ ਰੱਖੇ ਹੋਏ ਨੇ।''

ਸਾਧ ਨੂੰ ਹੋਰ ਵੀ ਹਾਸਾ ਆ ਗਿਆ। ਉਹ ਬੋਲਿਆ-''ਠੀਕ ਏ ਗਿਆਨੀ ਜੀ, ਮੈਂ ਸਮਝ ਗਿਆ, ਕਿਉਂਕਿ ਦੋਹਾਂ ਦੀ ਰਾਸ ਜੁ ਇਕ ਹੋਈ। ਆਪ ਤਾਂ ਬੜੇ ਵਿਦਵਾਨ ਹੋ।''

ਆਪਣੇ ਭਾਈ ਜੀ ਦੀ ਇਸ ਜਿੱਤ ਤੇ ਸਾਰੇ ਤਾੜੀਆਂ ਵਜਾਣ ਲੱਗ ਪਏ। ਇਸ ਸੁਗਲ ਵਿਚ ਅੱਧਾ ਘੰਟਾ ਬੀਤ ਗਿਆ। ਪਿਆਰਾ ਸਿੰਘ ਉਂਗਲ ਨਾਲ ਕੂੰਡੇ ਦੇ ਪਾਸੀਂ ਲਗੇ ਸੁੱਖੇ ਨੂੰ ਕੱਠਾ ਕਰਦਾ ਹੋਇਆ ਬੋਲ ਉਠਿਆ– ''ਭਾਈ ਜੀ ! ਬਸ ਕਿ ਅਜੇ ਘੋਟੀ ਜਾਣਾ ਏਂ ?''

''ਬਸ ਮਾਰਾ ਬਸ'' ਕਹਿ ਕੇ ਤੇ ਕਿੱਲੀ ਨਾਲੋਂ ਪਰਨਾ ਲਾਹ ਕੇ ਭਾਈ ਹੋਰੀਂ ਅਗਾਂਹ ਵਧ ਕੇ ਆ ਬੈਠੇ। ਬੈਠਣ ਲਗਿਆਂ ਆਪ ਦੇ ਗੋਡਿਆਂ ਦੀਆਂ ਹੱਡੀਆਂ ਵਿਚੋਂ ਇਸ ਤਰ੍ਹਾਂ ਕੜ ਕੜ ਦੀ ਆਵਾਜ਼ ਆਈ, ਜਿਵੇਂ



ਕਿਸੇ ਨੇ ਭੂੰਡ ਪਟਾਕਾ ਚਲਾ ਦਿੱਤਾ ਹੋਵੇ। ਪਾਲਾ ਸਿੰਘ ਪੋਟਿਆਂ ਨਾਲ ਪਤੀਲੇ ਵਿਚੋਂ ਗੁੜ ਦੀਆਂ ਢੇਲੀਆਂ ਭੋਰਦਾ ਹੋਇਆ ਬੋਲਿਆ–''ਨਾਲੇ ਭਾਈ ਜੀ ! ਸਚ ਇਕ ਗੱਲ ਦਾ ਹੋਰ ਵੀ ਖ਼ਿਆਲ ਰੱਖਿਓ, ਅੱਜ ਛਾਂਦਾ ਦੋ ਮੇਲ ਦਾ ਬਨਾਣਾ। ਇਕ ਪੱਕੇ ਫ਼ੌਜੀਆਂ ਲਈ ਤੇ ਇਕ ਰੰਗਰੂਟਾਂ ਲਈ। (ਇਕ ਪਾਸੇ ਹੱਥ ਨਾਲ ਤਕਾ ਕੇ) ਆਹ ਸਰਦਾਰ ਹੋਰੀਂ , ਗੰਡਾ ਸੁੰਹ ਦੇ ਪ੍ਰਾਹੁਣੇ (ਜਵਾਈ) ਜੇ, ਇਹ ਪਹਿਲਾਂ ਪਹਿਲ ਸਹੁਰੀਂ ਆਏ ਨੇ। ਕਿਤੇ ਉਹ ਨਾ ਹੋਵੇ, ਜੋ ਮੁੜ ਕੇ ਸਹੁਰੀਂ ਵੜਨਾ ਹੀ ਛੱਡ ਦੇਣ ਤੇ ਵਸਾਵਾ ਸੁੰਹ ਤੇ ਮਾਨ ਸੁੰਹ ਵੀ ਨਵੇਂ ਈ ਭਰਤੀ ਹੋਏ ਜੇ।''

''ਸਤਿ ਬਚਨ'' ਕਹਿ ਕੇ ਭਾਈ ਹੋਰੀਂ ਆਪਣੇ ਕੰਮ ਵਿਚ ਰੁਝ ਗਏ ਤੇ ਥੋੜ੍ਹੇ ਚਿਰ ਵਿਚ ਹੀ ਸਾਰਾ ਕੰਮ ਟਿਚਨ ਹੋ ਗਿਆ।

ਗੰਡਾ ਸਿੰਘ ਦਾ ਜਵਾਈ ਪ੍ਰਤਾਪ ਸਿੰਘ ਭਾਵੇਂ ਸ਼ਹਿਰੀਆ ਸੀ, ਪਰ ਪੜ੍ਹਿਆ ਲਿਖਿਆ ਗਿਟੇ ਗਿਟੇ ਹੀ ਸੀ। ਉਂਜ ਪਹਿਰਾਵੇ ਤੇ ਕਾਲਰ ਨਕਟਾਈਆਂ ਤੋਂ ਉਹ ਬੀ. ਏ., ਐਮ. ਏ. ਤੋਂ ਘੱਟ ਨਹੀਂ ਸੀ ਜਾਪਦਾ। ਉਸ ਵਿਚਾਰੇ ਨੇ ਅੱਜ ਤੋਂ ਪਹਿਲਾਂ ਸੁੱਖਾ ਕਦੇ ਘਟ ਵਧ ਹੀ ਛਕਿਆ ਸੀ। ਅੱਜ ਭੰਗੜਾਂ ਦੀ ਮੰਡਲੀ ਵਿਚ ਫਸ ਕੇ ਉਹ ਸੋਚ ਰਿਹਾ ਸੀ, ਰੱਬ ਖੈਰ ਹੀ ਕਰੇ।

ਸਾਰਿਆਂ ਨੂੰ ਵਰਤਾਂਦਿਆਂ ਜਦ ਪਰਤਾਪ ਸਿੰਘ ਨੇ ਵੇਖਿਆ ਕਿ ਹੁਣ ਉਸ ਦੇ ਛਾਂਦੇ ਦੀ ਵਾਰੀ ਹੈ ਤਾਂ ਉਸ ਪਿਛੇ ਬੈਠੇ ਨੇ ਹੀ ਭਾਈ ਹੋਰਾਂ ਦੀ ਪਿੱਠ ਨੂੰ ਉਂਗਲ ਨਾਲ ਟੁੰਬ ਕੇ ਹੌਲੀ ਜਿਹੀ ਕਿਹਾ– ''ਭਾਈ ਸਾਹਿਬ ਜੀ ! ਰਤਾ ਸਵਾਇਆ ਗੱਫਾ ਪਾਣਾ।''

ਭਾਈ ਹੋਰੀਂ ਖ਼ਾਲਸਈ ਬੋਲਿਆਂ, ਤੋਂ ਘੱਟ ਵੱਧ ਹੀ ਜਾਣੂ ਸਨ। ਉਨ੍ਹਾਂ ਨੇ ਬਿਨ੍ਹਾਂ ਪਿਛਾਂਹ ਤੱਕਿਆਂ ਹੀ 'ਸਵਾਏ ਗੱਫੇ' ਦਾ ਮਤਲਬ ਸਮਝਿਆ 'ਰਤਾ ਵਧੇਰੇ'। ਭੰਗੜਾਂ ਨੂੰ ਅਸਲੋਂ ਹੀ ਇਸ ਗੱਲ ਦੀ ਚਿੜ ਹੁੰਦੀ ਹੈ। ਜਿਹੜਾ ਘੁਮੰਡ ਕਰੇ ਕਿ ਮੈਂ ਬਹੁਤੀ ਪੀ ਕੇ ਪਚਾ ਸਕਦਾ ਹਾਂ, ਉਹ ਖਾਰਬਾਜ਼ੀ ਨਾਲ ਉਸ ਨੂੰ ਇਤਨੀ ਗਾਹੜੀ ਦੇਂਦੇ ਹਨ ਕਿ ਜਿਸ ਨਾਲ ਉਸ ਦਾ ਘੁਮੰਡ ਚੰਗੀ ਤਰ੍ਹਾਂ ਟੁੱਟ ਜਾਵੇ।

ਭਾਈ ਹੋਰਾਂ ਵੀ ਪਰਤਾਪ ਸਿੰਘ ਨਾਲ ਉਹੋ ਹੱਥ ਕੀਤਾ। ਗੁਲਾਬੀ ਨੂੰ ਫੜ ਕੇ ਸੂਹੀ ਵਿਚੋਂ ਤੇ ਉਹ ਵੀ ਹੇਠੋਂ ਸੰਘਣੀ ਸੰਘਣੀ ਦਾ ਗਲਾਸ ਭਰ ਦਿਤਾ।

ਪਰਤਾਪ ਸਿੰਘ "ਥੋੜ੍ਹੀ ਕਰੋ, ਥੋੜ੍ਹੀ ਕਰੋ" ਬਥੇਰਾ ਕਹੀ ਗਿਆ, ਪਰ ਭਾਈ ਜੀ ਨੇ ਬੜੀ ਮੁਸ਼ਕਲ ਨਾਲ ਘੁਟ ਕੁ ਊਣਾ ਕਰ ਕੇ ਗਲਾਸ ਉਹਨੂੰ ਫੜਾ ਦਿਤਾ। ਸੰਗਦਿਆਂ ਸੰਗਦਿਆਂ ਉਸਨੇ ਪੀ ਤਾਂ ਲਈ, ਪਰ ਫੇਰ ਵੀ ਚੋਥਾ ਕੁ ਹਿੱਸਾ ਛੱਡ ਦਿਤਾ।

ਜਦ ਸਭ ਨੂੰ ਚਰਨਾਮਿਤ ਮਿਲ ਗਿਆ ਤਾਂ ਰਹਿੰਦੀ ਖੂੰਹਦੀ ਦੋ ਕੁ ਛੰਨੇ ਭਾਈ ਹੋਰਾਂ ਆਪ ਸਮੇਟ ਲਈ।

ਇਸ ਤੋਂ ਬਾਅਦ ਥੋੜ੍ਹਾ ਚਿਰ ਏਧਰ ਉਧਰ ਦੀਆਂ ਗੱਪਾਂ ਸ਼ੁਰੂ ਹੋਈਆਂ। ਮੂੰਹ ਤੇ ਹੱਥ ਫੇਰਦਾ ਹੋਇਆ ਉਜਾਗਰ ਸਿੰਘ ਬੋਲਿਆ – "ਬਈ ਆ ਹਾ ਹਾ ! ਅੱਜ ਤੇ ਉਹ ਸੁਰਗਾਂ ਦੇ ਹੂੰਟੇ ਆਉਣ ਡਹੇ ਨੇ ਕਿ ਬਸ ਚੁੱਪ ਈ ਭਲੀ। ਸਭ ਪਾਸੀਂ ਗੁਲਜ਼ਾਰਾਂ ਈ ਪੱਕੀਆਂ ਹੋਈਆਂ ਨੇ।"

ਮੂੰਹ ਮੀਟ ਕੇ ਤੇ ਅੱਖਾਂ ਸੁਕੇੜ ਕੇ ਇੰਦਰ ਸਿੰਘ ਨੇ ਉੱਤਰ ਦਿਤਾ– "ਕੀ ਕਿਹਾ ਈ ? ਗੁਲਜ਼ਾਰਾਂ 'ਪੱਕੀਆਂ ਹੋਈਆਂ' ਨੇ ! ਤੂੰ ਵੀ ਤੇ ਬੱਚਾ, ਲੋਂਡੂਵਾਲ ਦੀਆਂ ਪਾਥੀਆਂ ਈ ਪੱਥਣ ਜੋਗਾ ਏਂ। ਗੁਲਜ਼ਾਰਾਂ ਖਿੜਦੀਆਂ ਹੁੰਦੀਆਂ ਨੇ ਕਿ ਪੱਕਦੀਆਂ ਹੁੰਦੀਆਂ ਨੇ ? ਪੱਕਦੀਆਂ ਤੇ ਵਤਰਸਾਖਾਂ ਨੇ।"

ਅੱਖਾਂ ਨੂੰ ਰਤਾ ਜ਼ੋਰ ਦੀ ਉਘੇੜ ਕੇ ਭਾਨ ਸਿੰਘ ਬੋਲਿਆ– "ਪਾਲਾ ਸਿਆਂ ਕੀ ਗੱਲ ਆ, ਤੈਨੂੰ ਤੇ ਪੀਂਦਿਆਂ ਈ ਚੜ੍ਹਨ ਲਗ ਪਈ ਏ। ਤੂੰ ਤੇ ਪੁਰਾਣਾ ਪਾਪੀ ਸੈਂ। ਹੁਣੇ ਈ ਲਗ ਪਿਆ ਏਂ ਅੱਖਾਂ ਸੁਕੇੜਨ।"

ਪਾਲਾ ਸਿੰਘ ਮੂੰਹ ਵਿਚਲੇ ਥੁੱਕ ਨੂੰ ਰਤਾ ਔਖਿਆਈ ਨਾਲ ਅੰਦਰ ਲੰਘਾਂਦਾ ਹੋਇਆ ਬੋਲਿਆ– "ਕੀ ਕਿਹਾ ਈ ਚੜ੍ਹਨ ਲਗ ਪਈ ? (ਬੁਲ੍ਹਾਂ ਤੇ ਗੱਲ੍ਹਾਂ ਨੂੰ ਉਂਗਲਾਂ ਨਾਲ ਜ਼ੋਰ ਜ਼ੋਰ ਦੀ ਮਲਦਾ ਹੋਇਆ) ਮੈਨੂੰ ਤੇ ਭਾਨ ਸਿਆਂ ਕਦੇ ਚੜ੍ਹੀ ਈ ਨਹੀਂ। ਗੁਰੂ ਦੀ ਸਹੁੰ ਜੇ ਸਾਰੀ ਪੀ ਜਾਂਦਾ ਤਾਂ ਵੀ ਪਤਾ ਨਹੀਂ ਸੀ ਲੱਗਣਾ ਮੇਰਾ ਸੁਭਾ ਏ ਨਾ ਵਾਈ ਸ਼ੇਰਾ, ਇਸ ਕਰ ਕੇ ਨਹੀਂ



ਚੜ੍ਹਦੀ। ਸ਼ਰਾਬ ਦਾ ਨਸ਼ਾ ਤੇ ਮੈਨੂੰ ਆਉਂਦਾ ਈ ਨਹੀਂ, ਭਾਵੇਂ ਕਨੱਸਤਰ ਭਰ ਕੇ ਪੀ ਜਾਵਾਂ।"

ਜ਼ਰਾ ਕੁ ਰੁਕ ਕੇ ਪਾਲਾ ਸਿੰਘ ਫੇਰ ਬੋਲਿਆ– "ਭਾਨ ਸਿਆਂ ? ਤੂੰ ਤੇ ਮੈਨੂੰ ਪਿਆ ਕਹਿੰਦਾ ਸੈਂ, ਪਰ ਅੱਖਾਂ ਤੇ ਤੂੰ ਆਪ ਈ ਮੀਟੀ ਜਾਨਾਂ ਏਂ।"

ਤ੍ਰਬਕ ਕੇ ਭਾਨ ਸਿੰਘ ਕਹਿਣ ਲਗਾ "ਕੀ ਕਿਹਾ ਈ ? (ਫਿਰ ਭੰਗ ਚੜ੍ਹ ਰਹੀ ਦਾ ਅਨੁਭਵ ਕਰ ਕੇ) ਨਹੀਂ, ਮੈਨੂੰ ਤੇ ਪਤਾ ਵੀ ਨਹੀਂ।"

"ਹੋਖਾਂ ਪਤਾ ਈ ਨਹੀਂ, ਅੱਖਾਂ ਨਹੀਂ ਦਸਦੀਆਂ ਪਈਆਂ ?"

"ਹੱਛਾ ਨਾ ਸਹੀ ਭਲਾ। ਤੈਨੂੰ ਜ਼ਕੀਨ ਵੀ ਆਵੇ। ਲੈ ਬਈ, ਐਉਂ ਕਰ, ਤੂੰ ਜੋ ਜੀ ਆਵੇ ਮੈਥੋਂ ਪੁੱਛ। ਜੇ ਮੈਂ ਠੀਕ ਠੀਕ ਜਵਾਬ ਨਾ ਦਿੱਤਾ ਤਾਂ ਕਹੀਂ!"

"ਚੰਗਾ ਫੇਰ ਇਵੇਂ ਸਹੀ" ਕਹਿ ਕੇ ਤੇ ਸੋਚ ਕੇ ਪਾਲਾ ਸਿੰਘ ਨੇ ਕਿਹਾ– "ਹਛਾ ਦਸ ਖਾਂ ਭਲਾ, ਕਾਲਾ ਸੁੰਹ ਕਾਮੋਕਿਆਂ ਵਾਲੇ ਦੇ ਮੁਕੱਦਮੇ ਵਿਚ ਕਿਹੜਾ ਕਿਹੜਾ ਉਗਾਹ ਭੁਗਤਿਆ ਸੀ ?"

ਉੱਤਰ ਦੀ ਉਡੀਕ ਵਿਚ ਜਦ ਪਾਲਾ ਸਿੰਘ ਨੇ ਭਾਨ ਸਿੰਘ ਵਲ ਤੱਕਿਆ ਤਾਂ ਉਸਦੀਆਂ ਅੱਖਾਂ ਤਾੜੇ ਲਗੀਆਂ ਹੋਈਆਂ ਸਨ। ਉਹ ਆਪਣੀ ਜਿੱਤ ਤੇ ਖੁਸ਼ ਹੋ ਕੇ ਉਸ ਨੂੰ ਕੁਝ ਕਹਿਣ ਹੀ ਲੱਗਾ ਸੀ ਕਿ ਗੱਲ ਹੀ ਉਸ ਨੂੰ ਭੁੱਲ ਗਈ। ਜਦ ਭੁੱਲੀ ਹੋਈ ਗੱਲ ਦਾ ਚੇਤਾ ਕਰਨ ਲਈ ਉਹ ਹੋਰ ਧਿਆਨ ਨਾਲ ਸੋਚਣ ਲਗਾ, ਤਾਂ ਉਸ ਨੂੰ ਇਹ ਵੀ ਭੁੱਲ ਗਿਆ ਕਿ ਕਿਹੜੇ ਵਿਸ਼ੇ ਤੇ ਗੱਲ ਹੋ ਰਹੀ ਸੀ। ਹੋਰ ਜ਼ਰਾ ਸੋਚਣ ਨਾਲ ਉਸ ਨੂੰ ਇਹ ਵੀ ਖ਼ਿਆਲ ਨਾ ਰਿਹਾ ਕਿ ਉਹ ਕਿਸ ਨਾਲ ਗੱਲਾਂ ਕਰ ਰਿਹਾ ਸੀ। ਅਖੀਰ ਬੜੀ ਕੋਸ਼ਿਸ਼ ਤੋਂ ਬਾਅਦ ਉਸਨੂੰ ਗੱਲ ਚੇਤੇ ਆਈ, ਮਾਨੋ ਕੋਈ ਗੁਆਚੀ ਹੋਈ ਚੀਜ਼ ਲੱਭ ਪਈ। ਉਹ ਕਾਹਲੀ ਕਾਹਲੀ-ਮਤਾਂ ਫੇਰ ਨਾ ਭੁਲ ਜਾਵੇ– ਬੋਲਿਆ– "ਹਾਂ ਦਸ ਫੇਰ ਭਾਨ ਸਿਆਂ ! ਕਿਹੜਾ ਕਿਹੜਾ ਉਗਾਹ ਭੁਗਤਿਆ ਸੀ ?"

ਭਾਨ ਸਿੰਘ ਦੀ ਫਿਰ ਸਮਾਧੀ ਖੁੱਲ੍ਹੀ ਤੇ ਉਸ ਨੇ ਗੱਲ ਦਾ ਮਤਲਬ ਨਾ ਸਮਝ ਕੇ ਪੁਛਿਆ – "ਕੀ ਕਿਹਾ ਈ ?"

ਅੱਖਾਂ ਨੂੰ ਹੋਰ ਜ਼ੋਰ ਦੀ ਟੱਡਦੇ ਹੋਇਆ ਪਾਲਾ ਸਿੰਘ ਬੋਲਿਆ– ''ਕੀ? ਮੈਂ ਤੇ ਕੁਝ ਨਹੀਂ ਕਿਹਾ (ਸੋਚ ਕੇ) ਹਾਂ ਸਚ ਮੈਂ ਕਿਹਾ ਸੀ ਲਾਖੇ ਢੱਗੇ ਨੂੰ ਨਾ ਜੋੜੀਂ, ਸਾਰੀ ਰਾਤ ਵਿਚਾਰਾ ਖੂਹ ਅੱਗੇ ਜੁਤਿਆ ਰਿਹਾ ਏ।''

ਭਾਨ ਸਿੰਘ ਬੁੱਲ੍ਹਾਂ ਤੇ ਜੀਭ ਫੇਰਦਾ ਹੋਇਆ ਬੋਲਆ – ''ਓਇ ਛੱਡ ਨਾਂਹ ! ਤੂੰ ਤੇ ਕਹਿੰਦਾ ਸੈਂ..................ਤੂੰ ਤੇ ਕਹਿੰਦਾ ਸੈਂ (ਗੱਲ ਦਾ ਚੇਤਾ ਭੁਲਾ ਕੇ) ਆਹੋ ਮਿਲਿਆ ਸੀ, ਪਰ ਓਨ ਮੈਥੋਂ ਭਾੜੇ ਦੇ ਦੋ ਰੁਪਈਏ (ਰੁਕ ਕੇ) ਚਲੀ ਗਈ ਸੀ। (ਹੱਸਣ ਲਗ ਪਿਆ)।''

ਪਾਲਾ ਸਿੰਘ ਮੂੰਹ ਤੇ ਹੱਥ ਫੇਰਦਾ ਹੋਇਆ ਬੋਲਿਆ– ''ਬਈ ਭਾਨ ਸਿਆਂ, ਅਜ..........ਅੱਜ ਤੇ ਹੱਦ ਹੋ ਗਈ, ਮੈਨੂੰ ਤੇ ਕਦੇ ਨਹੀਂ ਸੀ............।''

ਗੱਲ ਕਰਦਿਆਂ ਕਰਦਿਆਂ ਹੀ ਉਸ ਦਾ ਕੁਝ ਖਾਣ ਨੂੰ ਜੀ ਕੀਤਾ। ਉਸਨੂੰ ਪਤਾ ਲਗਾ ਕਿ ਜਿਹੜਾ ਸੁੱਖੇ ਤੋਂ ਵਧਿਆ ਹੋਇਆ ਸੇਰ ਕੁ ਗੁੜ ਸਾਹਮਣੇ ਪਿਆ ਸੀ, ਉਹ ਸਾਰਾ ਹੀ ਖਾਧਾ ਗਿਆ ਹੈ। ''ਭਾਈ ਜੀ, ਜਾਓ ਖਾਂ ਕੁਝ ਖਾਣ ਨੂੰ ਲਿਆਓ।''

ਭਾਈ ਜੀ ਝੂਟੇ ਲੈ ਰਹੇ ਸਨ। ਬਿਨਾਂ ਕੁਝ ਕਹੇ ਸੁਣੇ ਰੁਪਿਆ ਲੈ ਕੇ ਬਾਹਰ ਚਲੇ ਗਏ ਤੇ ਗਲੀ ਦਾ ਮੋੜ ਮੁੜਨ ਤੇ ਉਨਾਂ ਨੂੰ ਚੇਤਾ ਹੀ ਭੁਲ ਗਿਆ ਕਿ ਉਹ ਕਿਸ ਕੰਮ ਜਾ ਰਹੇ ਹਨ, ਪਰ ਝਟ ਹੀ ਗੱਲ ਦਾ ਚੇਤਾ ਆ ਗਿਆ। ਬੜੀ ਚੌਕਸੀ ਨਾਲ ਉਹ ਹਟਵਾਣੀਏਂ ਦੀ ਹੱਟੀ ਪਹੁੰਚੇ। ਉਥੋਂ ਧੇਲੀ ਦੀਆਂ ਰਿਉੜੀਆਂ ਤੁਲਾ ਕੇ ਉਹ ਦਿਮਾਗ਼ ਤੇ ਸਾਰਾ ਜ਼ੋਰ ਦੇਂਦੇ ਹੋਏ ਡੇਰੇ ਜਾ ਪੁੱਜੇ। ਅੱਗੇ ਰੰਗਰੂਟ ਫ਼ੌਜ ਸਾਰੀ ਲੰਮਲੇਟ ਹੋਈ ਸੀ, ਤੇ ਪੱਕੇ ਫ਼ੌਜੀਆਂ ਵਿਚੋਂ ਕੋਈ ਛੱਤ ਵਲ ਨੀਝ ਲਾਈ ਬੈਠਾ ਸੀ, ਤੇ ਕੋਈ ਹੱਸ ਰਿਹਾ ਹੈ ਤਾਂ ਉਥੇ ਹੀ ਬੁੱਤ ਬਣ ਗਿਆ ਹੈ, ਤੇ ਜੇ ਅਗਾਂਹ ਝੁਕ ਕੇ ਦੂਸਰੇ ਨੂੰ ਬੁਲਾਣ ਲਗਾ, ਤਾਂ ਉਥੇ ਦਾ ਉਥੇ ਹੀ ਰਹਿ ਗਿਆ।

ਸੁੱਤੇ ਤਾਂ ਸੁੱਤੇ ਹੀ ਰਹੇ, ਪਰ ਜਾਗਦਿਆਂ ਨੂੰ ਰਿਉੜੀਆਂ ਵੀ ਭੂਤਾਂ ਦੇ ਸੰਤੂ ਬਣ ਗਈਆਂ। ਪਾਲਾ ਸਿੰਘ ਨੇ ਇਕ ਹੋਰ ਰੁਪਿਆ ਕੱਢ ਕੇ ਭਾਈ ਹੋਰਾਂ ਨੂੰ ਦਿੱਤਾ। ਉਹ ਉਂਜ ਤਾਂ ਖੌਰੇ ਨਾਂਹ ਹੀ ਕਰ ਦੇਂਦੇ, ਪਰ ਇਕ ਤਾਂ



ਧੇਲੀ ਖੱਟਣ ਦੇ ਮਾਰੇ ਤੇ ਦੂਜੇ ਪਹਿਲੀਆਂ ਰਿਉੜੀਆਂ ਵਿਚੋਂ ਇਕ ਦਾਣਾ ਵੀ ਨਾ ਮਿਲਣ ਕਰ ਕੇ ਤੁਰ ਹੀ ਪਏ।

ਇਸ ਵੇਲੇ ਉਹ ਬੜੀ ਚਿਤੰਨਤਾ ਨਾਲ ਇਸ ਗੱਲ ਦਾ ਚੇਤਾ ਰੱਖਣ ਦੀ ਕੋਸ਼ਿਸ਼ ਕਰ ਰਹੇ ਸਨ ਕਿ ਜਿਸ ਕੰਮ ਲਈ ਜਾ ਰਹੇ ਨੇ, ਉਹ ਭੁਲ ਨਾ ਜਾਵੇ, ਤੇ ਰਾਹੋਂ ਕੁਰਾਹੇ ਵੀ ਨਾ ਪੈਣ। ਜੀਕਣ ਸਣਾਹੀ ਤੇ ਤਰ ਰਿਹਾ ਅਣਤਾਰੂ ਉਸ ਨੂੰ ਘੁੱਟ ਘੁੱਟ ਕੇ ਜੱਫੇ ਪਾਂਦਾ ਹੈ ਕਿ ਇਸ ਨੂੰ ਛੱਡਿਆ ਨਹੀਂ ਤੇ ਡੁੱਬਾ ਨਹੀਂ।

ਮੋਢੇ ਦਾ ਪਰਨਾ ਉਹ ਪਤਾ ਨਹੀਂ ਕਿਥੇ ਰੱਖ ਬੈਠੇ ਸਨ। (ਇਹ ਚੇਤਾ ਹੀ ਭੁੱਲ ਗਿਆ ਕਿ ਓਸ ਵਿਚ ਤਾਂ ਰਿਉੜੀਆਂ ਬੰਨ੍ਹ ਕੇ ਲਿਆਂਦੀਆਂ ਸਨ।) ਉਹਨੂੰ ਲੱਭਣ ਲਈ ਮੰਜੇ ਦੇ ਹੇਠ ਉਤੇ ਫੋਲਾ ਫਾਲੀ ਕਰਨ ਲਗੇ।

ਜਦ ਚੋਖਾ ਚਿਰ ਬੀਤ ਗਿਆ ਤੇ ਭਾਈ ਹੋਰੀਂ ਰਿਉੜੀਆਂ ਲੈ ਕੇ ਨਾ ਆਏ, ਤਾਂ ਪਾਲਾ ਸਿੰਘ ਨੂੰ ਰਿਉੜੀਆਂ ਦਾ ਚੇਤਾ ਆਇਆ। ਉਹ ਉਠ ਕੇ ਉਹਨਾਂ ਦੇ ਮਗਰ ਗਿਆ, ਪਰ ਉਹ ਵੀ ਮੁੜ ਕੇ ਨਾ ਬਹੁੜਿਆ।

ਨਿਰਮਲੇ ਮਹਾਤਮਾ ਜੀ ਇਸ ਕੰਮ ਵਿਚ ਜ਼ਰਾ ਪੱਕੇ ਸਨ। ਘੰਟਾ ਕੁ ਪਿਛੋਂ ਜਾਂ ਉਨ੍ਹਾਂ ਦੀ ਖ਼ੁਮਾਰੀ ਕੁਝ ਹੌਲੀ ਹੋਈ, ਤਾਂ ਫਿਰ ਚੇਤਾ ਆਇਆ ਜੁ ਤਿੰਨ ਬੰਦੇ ਜਿਹੜੇ ਰਿਉੜੀਆਂ ਲੈਣ ਗਏ ਸਨ, ਉਹਨਾਂ ਵਿਚੋਂ ਕੋਈ ਨਹੀਂ ਬਹੁੜਿਆ। ਆਪ ਨੂੰ ਉਪਕਾਰ ਨੇ ਟਿਕਣ ਨਾ ਦਿੱਤਾ– ਭਾਵੇਂ ਇਸ ਉਪਕਾਰ ਦੀ ਨੀਹ ਰਿਉੜੀਆਂ ਦੇ ਤਿਲਾਂ ਤੇ ਹੀ ਉੱਸਰੀ ਹੋਈ ਸੀ, ਉੱਠ ਕੇ ਉਨ੍ਹਾਂ ਨੂੰ ਲੱਭਣ ਤੁਰ ਪਏ। ਦੀਵਾ ਜਗਣ ਦਾ ਵੇਲਾ ਹੋ ਚੁਕਾ ਸੀ।

ਬਾਜ਼ਾਰ ਪਹੁੰਚੇ। ਬਥੇਰੀ ਢੂੰਡ ਭਾਲ ਕੀਤੀ, ਪਰ ਤਿੰਨਾਂ ਵਿਚੋਂ ਕੋਈ ਨਾ ਲੱਭਾ। ਹਾਰ ਹੁੱਟ ਕੇ ਜਾਂ ਡੇਰੇ ਮੁੜੇ ਆ ਰਹੇ ਸਨ, ਤਾਂ ਰਸਤੇ ਵਿਚ ਇਕ ਥਾਂ ਖੂਹੀ ਦਾ ਪਾਣੀ ਕੱਠਾ ਹੋ ਕੇ ਗੰਦਾ ਚੱਲ੍ਹਾ ਬਣਿਆ ਹੋਇਆ ਸੀ। ਉਨ੍ਹਾਂ ਡਿੱਠਾ, ਪਾਲਾ ਸਿੰਘ ਉਸ ਵਿਚ ਮੂਧੇ ਮੂੰਹ ਪਿਆ ਸੀ। ਕਈ ਬੰਦੇ ਉਸ ਨੂੰ ਹਲੂਣ ਰਹੇ ਸਨ, ਪਰ ਉਹ ਇਹੋ ਹੀ ਕਹੀ ਜਾਂਦਾ ਸੀ–

''ਓਏ ਮੈਨੂੰ ਅੱਗ ਲਗ ਗਈ ਲੋਕੋ– ਮੇਰੇ ਕੱਪੜੇ ਸੜਦੇ ਜਾਂਦੇ ਜੇ। ਢਿੱਡ ਮੇਰੇ ਤੇ ਪਾਣੀ ਪਾ ਕੇ ਬੁਝਾ ਦਿੱਤੀ, ਪਰ ਪਿੱਠ ਅਜੇ ਬਲਦੀ ਪਈ ਜੇ। ਪਿੱਠ ਤੇ ਬਾਲਟੀ ਪਾਓ। ਹਾਇ ਓਇ ਮੈਂ ਮਰ ਗਿਆ !''

ਸੰਤਾਂ ਨੇ ਸਭ ਕੁਝ ਡਿੱਠਾ ਤੇ ਚੁਪ ਕੀਤੇ ਡੇਰੇ ਵਲ ਚਲੇ ਗਏ, ਪਰ ਭਾਈ ਹੋਰਾਂ ਦਾ ਕਿਤੇ ਪਤਾ ਨਾ ਲਗਾ। ਉਹ ਲੇਟਣ ਲਈ ਮੰਜੇ ਤੇ ਬੈਠੇ ਕਿ ਹੇਠੋਂ ਕੋਈ ਚੀਜ਼ ਉਨ੍ਹਾਂ ਦੇ ਪੈਰ ਨੂੰ ਸੁਲਕੀ। ਜਾਂ ਉਹਨਾਂ ਥੱਲੇ ਝਾਤੀ ਮਾਰੀ, ਤਾਂ ਭਾਈ ਹੋਰੀਂ ਗੁੱਛਾ-ਮੁੱਛਾ ਬਣੇ ਹੇਠਾਂ ਪਏ ਸਨ ਤੇ ਰੁਪਿਆ ਉਨ੍ਹਾਂ ਦੀ ਮੁਠ ਵਿਚ ਉਸੇ ਤਰ੍ਹਾਂ ਘੁਟਿਆ ਹੋਇਆ ਸੀ।

ਸੰਤਾਂ ਨੇ ਭਾਈ ਹੁਰਾਂ ਨੂੰ ਹਿਲਾ ਜੁਲਾ ਕੇ ਬਾਹਰ ਕੱਢਣ ਦਾ ਜਤਨ ਕੀਤਾ, ਪਰ ਉਹ ਸਗੋਂ ਸੁੰਗੜਦੇ ਜਾਂਦੇ ਸਨ ਤੇ ਕਹਿ ਰਹੇ ਸਨ – "ਫੜੋ ਫੜੋ ਬਚਨੇ ਨੂੰ ਆਣ ਕਰ ਕੇ। ਸਰਦਾਰ ਪਾਲਾ ਸਿੰਘ ਜੀ ! ਤੁਸੀ ਕਿਹਾ ਸੀ ਨਾ ਅਸੀਂ ਇਹਦੀ ਖ਼ਬਰ ਲਵਾਂਗੇ। (ਡਡਿਆ ਕੇ) ਛੇਤੀ ਕਰੋ, ਵੇਖੋ ਮੇਰਾ ਆਣ ਕਰ ਕਰ ਕੇ ਗਲਾ ਘੁੱਟੀ ਜਾਂਦਾ ਜੇ। ਇਹਨੇ ਮੈਨੂੰ (ਬੜੀ ਜ਼ੋਰ ਨਾਲ ਮੂੰਹ ਵਿਚਲਾ ਥੁੱਕ ਅੰਦਰ ਲੰਘਾ ਕੇ) ਮਾਰ ਸੁੱਟਣਾ ਜੇ। ਓਇ ਬਹੁੜੀਂ ਓਇ ਮੇਰੇ ਮੂੰਹ ਵਿਚ ਆਣ ਕਰ ਕਰ ਕੇ ਰੇਤ ਭਰੀ ਜਾਂਦਾ ਜੇ, ਓਇ ਮੇਰਾ ਮੂੰਹ ਸੁਕਦਾ ਜਾਂਦਾ ਜੇ, ਓਇ ਕੱਢੋ ਮੇਰੇ ਮੂੰਹ ਵਿਚੋਂ ਰੇਤ ਆਣ ਕਰ ਕਰਕੇ।"

ਇਧਰ ਸਭ ਬੇਹੋਸ਼ ਸਨ, ਭਾਈ ਹੋਰਾਂ ਦੀਆਂ ਵਾਵੇਲੀਆਂ ਵਲ ਧਿਆਨ ਦੇਣ ਦਾ ਕਿਸ ਨੂੰ ਖ਼ਿਆਲ ਸੀ !

ਸੰਤਾਂ ਨੂੰ ਫਿਰ ਖ਼ਿਆਲ ਆਇਆ ਕਿ ਉੱਤੋਂ ਰਾਤ ਆਈ ਹੈ ਤੇ ਇਨ੍ਹਾਂ ਲੋਥਾਂ ਦਾ ਕੀ ਬਣੇਗਾ। ਉਹਨਾਂ ਨੇ ਸਭਨਾਂ ਨੂੰ ਉਠਾ ਉਠਾ ਕੇ ਹਲੂਣਨਾ ਸ਼ੁਰੂ ਕੀਤਾ। ਹੋਰ ਤਾਂ ਸਾਰੇ ਉੱਠ ਕੇ ਡਿਗਦੇ ਢਹਿੰਦੇ ਚਲੇ ਗਏ ਪਰ ਪਰਤਾਪ ਸਿੰਘ ਹਜ਼ਾਰ ਯਤਨ ਕਰਨ ਤੇ ਵੀ ਨਾ ਉਠਿਆ। ਜਦ ਸੰਤਾਂ ਨੇ ਗਹੁ ਨਾਲ ਉਸ ਵਲ ਡਿੱਠਾ ਤਾਂ ਉਹ ਡਰ ਗਏ ਤੇ ਆਪਣਾ ਬਿਸਤਰਾ ਕਰਮੰਡਲ ਚੁੱਕ ਕੇ ਨੱਠਣ ਲਈ ਤਿਆਰ ਹੋ ਪਏ। ਪਰ ਇਹ ਸੋਚਕੇ ਕਿ ਇਸ ਹਾਲਤ ਵਿਚ ਜਾਣਾ ਤਾਂ ਮੁਸ਼ਕਲ ਹੈ, ਫਿਰ ਉਥੇ ਹੀ ਲੇਟ ਗਏ।

ਦੂਜੇ ਦਿਨ ਜਦ ਚੰਗਾ ਸੂਰਜ ਚੜ੍ਹ ਆਇਆ ਤਾਂ ਸੰਤ ਇਕ ਦੋ ਆਕੜਾਂ ਲੈ ਕੇ ਉਠ ਬੈਠੇ। ਉਹਨਾਂ ਚੌਹੀਂ ਪਾਸੀਂ ਵੇਖਿਆ, ਪਰ ਭਾਈ ਹੋਰੀਂ ਕਿਤੇ ਨਾ ਦਿਸੇ। ਇਸ ਵੇਲੇ ਉਹਨਾਂ ਦਾ ਬੁਰਾ ਹਾਲ ਹੋ ਰਿਹਾ ਸੀ। ਫਿਰ ਉਨ੍ਹਾਂ ਨੂੰ ਰਾਤ ਦੀ ਸਾਰੀ ਗੱਲ ਚੇਤੇ ਆਈ ਤੇ ਇਹ ਵੀ ਯਾਦ ਆ ਗਿਆ



ਕਿ ਭਾਈ ਹੋਰਾਂ ਨੂੰ ਮੰਜੇ ਹੇਠਾਂ ਛੱਡ ਕੇ ਸੁਤੇ ਸਨ, ਪਰ ਹੁਣ ਉਹ ਕਿਤੇ ਨਹੀਂ ਸਨ ਦਿਸਦੇ। ਫ਼ਰਸ਼ ਤੇ ਜਿਹੜਾ ਇਕ ਗਭਰੂ ਮੂੰਹ ਪਰਨੇ ਪਿਆ ਸੀ – ਉਹ ਵੀ ਹੈ ਨਹੀਂ ਸੀ।

ਸੰਤਾਂ ਨੂੰ ਡਰ ਜਿਹਾ ਭਾਸਣ ਲੱਗਾ, ਤੇ ਉਨ੍ਹਾਂ ਉਥੋਂ ਤਿਲਕਣ ਦੀ ਕੀਤੀ। ਉਹ ਪਿੰਡੋਂ ਅਜੇ ਮਸੇ ਅੱਧ ਕੁ ਮੀਲ ਹੀ ਗਏ ਸਨ ਜੁ ਉਨ੍ਹਾਂ ਡਿੱਠਾ, ਬਚਨ ਸਿੰਘ ਭਾਈ ਹੁਰਾਂ ਨੂੰ ਪਿੱਠ ਤੇ ਲੱਦੀ ਤੁਰਿਆ ਆ ਰਿਹਾ ਹੈ। ਪਰ ਸੰਤਾਂ ਨੇ ਅੱਖ ਬਚਾ ਕੇ ਖਿਸਕਣ ਦੀ ਕੀਤੀ।

## 13

ਸਾਰੇ ਪਿੰਡ ਵਿਚ ਹਲਚਲੀ ਮਚ ਗਈ। ਘਰ ਘਰ ਭੰਗ ਦੀ ਚਰਚਾ ਸੀ। ਹੋਰ ਤਾਂ ਸਾਰੇ ਘਰੀਂ ਪਰਦਾ ਕੱਜਿਆ ਗਿਆ, ਪਰ ਗੰਡਾ ਸਿੰਘ ਦੇ ਘਰ ਵਿਚ ਤਾਂ ਸਹੋ ਦੀ ਛੱਡ ਪਹੋ ਦੀ ਪੈ ਗਈ। ਜੁਆਈ ਭਾਈ ਪਹਿਲੀ ਵੇਰਾਂ ਘਰ ਆਇਆ ਸੀ, ਤੇ ਉਸਦਾ ਇਹ ਹਾਲ ਕਿ ਸਾਰੀ ਰਾਤ ਵਿਚਾਰੇ ਨੇ ਅੱਖ ਨਹੀਂ ਪੁਟੀ। ਬਜਨ ਸਿੰਘ ਦੀ ਜ਼ਬਾਨੀ ਉਹਨਾਂ ਨੂੰ ਪਤਾ ਲਗ ਗਿਆ ਸੀ ਕਿ ਗੁਰਦਵਾਰਿਓਂ ਭੰਗ ਪੀਤੀ ਸੂ–ਕਿਉਂਕਿ ਜਦ ਰਾਤੀਂ ਬਚਨ ਸਿੰਘ ਉਸ ਨੂੰ ਪਿੱਠ ਤੇ ਚੁਕ ਕੇ ਉਹਨਾਂ ਦੇ ਘਰ ਪੁਚਾਣ ਆਇਆ ਸੀ, ਤਾਂ ਉਹਨੇ ਦੱਸਿਆ ਸੀ ਕਿ ਜਦ ਉਹ ਗੁਰਦੁਆਰੇ ਗਿਆ ਤਾਂ ਭਾਈ ਹੋਰੀਂ ਤਾਂ ਉਥੇ ਨਹੀ ਸਨ, ਪਰ ਇਕ ਸੰਤ ਮੰਜੇ ਤੇ ਸੁਤਾ ਹੋਇਆ ਸੀ, ਤੇ ਪ੍ਰਤਾਪ ਸਿੰਘ ਭੁੰਜੇ।

ਗੰਡਾ ਸਿੰਘ ਦੇ ਟੱਬਰ ਨੇ ਬਥੇਰੇ ਓਹੜ-ਪੋਹੜ ਕੀਤੇ, ਕੰਨਾਂ ਵਿਚ ਤੇਲ ਪਾਇਆ, ਸਿਰ ਝੱਸਿਆ ਅੰਬ ਦਾ ਅਚਾਰ ਮੂੰਹ ਵਿਚ ਤੁੰਨਿਆ, ਪਰ ਉਸ ਵਿਚਾਰੇ ਦੇ ਅੰਦਰ ਤਾਂ ਲੰਘਦਾ ਹੀ ਕੁਝ ਨਹੀ ਸੀ। ਦੁੱਧ-ਘਿਓ ਰਲਾ ਕੇ ਪਿਆਇਆ, ਤਾਂ ਉਹ ਵੀ ਮੂੰਹ ਵਿਚੋਂ ਈ ਵਗ ਗਿਆ।

ਹੌਲੀ ਹੌਲੀ ਮੁੰਡੇ ਦੀ ਹਾਲਤ ਵਧੇਰੇ ਖ਼ਰਾਬ ਹੋਣ ਲਗੀ। ਅੱਖਾਂ ਪਥਰਾ ਗਈਆਂ, ਮੂੰਹ ਨੀਲਾ ਹੁੰਦਾ ਜਾਵੇ, ਸਾਰਾ ਜੁੱਸਾ ਗੜੇ ਵਰਗਾ ਹੋ ਗਿਆ-ਇਥੋ ਤਕ ਕਿ ਮੁੰਡਾ ਸ਼ਤੀਰੀ ਵਾਂਗ ਆਕੜ ਗਿਆ। ਲਗੇ ਸਾਰਿਆਂ

ਦੇ ਹੋਸ਼ ਉੱਡਣ। ਲਾਗਲੇ ਪਿੰਡ ਸਰਕਾਰੀ ਹਸਪਤਾਲ ਸੀ। ਵੱਡੇ ਵੇਲੇ ਜਾ ਕੇ ਡਾਕਟਰ ਨੂੰ ਲਿਆਂਦਾ ਗਿਆ। ਉਸ ਦੱਸਿਆ ਕਿ ਮੁੰਡੇ ਨੂੰ ਜ਼ਹਿਰ ਦਿਤਾ ਗਿਆ ਹੈ; ਮੁੰਡਾ ਸਰਕਾਰੀ ਹਸਪਤਾਲ ਪੁਚਾਇਆ ਗਿਆ।

ਦੂਜੇ ਪਾਸੇ ਪਾਲਾ ਸਿੰਘ ਤੇ ਉਹਦੀ ਮੰਡਲੀ ਨੂੰ ਵੀ ਹੱਥਾਂ ਪੈਰਾਂ ਦੀ ਪੈ ਗਈ। ਚੋਰ ਨੂੰ ਆਪਣਾ ਪਾਲਾ ਮਾਰਦਾ ਹੈ। ਪਾਲਾ ਸਿੰਘ ਨੂੰ ਵਧੇਰੇ ਫ਼ਿਕਰ ਇਸ ਲਈ ਪਿਆ ਕਿ ਜੇ ਪੁਲਿਸ ਨੂੰ ਉਨ੍ਹਾਂ ਦੀ ਕੱਲ੍ਹ ਵਾਲੀ ਕਾਰਵਾਈ ਦਾ ਪਤਾ ਲਗਾ ਤਾਂ ਸਾਰੀ ਗੱਲ ਉਸ ਦੇ ਸਿਰ ਤੇ ਆਵੇਗੀ, ਕਿਉਂਕਿ ਉਹ ਅੱਗੇ ਵੀ ਦੋ ਤਿੰਨ ਸਾਲ ਦੱਸ ਨੰਬਰੀਆਂ ਦੀ ਲਿਸਟ ਵਿਚ ਰਹਿ ਚੁਕਾ ਸੀ ਤੇ ਲਗਾਤਾਰ ਚੋਖਾ ਚਿਰ ਪੁਲਿਸ ਦੀ ਕਈ ਤਰ੍ਹਾਂ ਦੀ ਸੇਵਾ ਸਹਾਇਤਾ ਕਰਨ ਤੇ ਮਸੇ ਮਸੇ ਉਸ ਦੇ ਗਲੋਂ ਦੱਸ ਨੰਬਰੀ ਦਾ ਫਾਹ ਲੱਥਾ ਸੀ। ਹੁਣ ਪਰਤਾਪ ਸਿੰਘ ਦਾ ਜਿਹੋ ਜਿਹਾ ਹਾਲ ਵੇਖ ਆਇਆ ਸੀ, ਉਸ ਤੋਂ ਉਹ ਹੋਰ ਵੀ ਡਰ ਗਿਆ।

ਉਸ ਨੂੰ ਇਕ ਨਿਸ਼ਾਨੇ ਨਾਲ ਦੋ ਸ਼ਿਕਾਰ ਮਾਰਨ ਦੀ ਸੁੱਝੀ। ਅਗਲਵਾਂਢੇ ਹੀ ਜਾ ਠਾਣੇ ਰਿਪੋਰਟ ਕਰ ਦਿੱਤੀ ਕਿ ਜੀਵਾ ਸਿੰਘ ਦੇ ਮੁੰਡੇ ਬਚਨ ਸਿੰਘ ਨੇ ਗੰਡਾ ਸਿੰਘ ਦੇ ਜੁਆਈ ਨੂੰ ਭੰਗ ਵਿਚ ਜ਼ਹਿਰ ਪਾ ਕੇ ਪਿਆਲ ਦਿਤਾ ਹੈ।

ਦੁਪਹਿਰਾਂ ਨੂੰ ਠਾਣਾ ਦਗੜ ਦਗੜ ਕਰਦਾ ਆ ਗਿਆ। ਆਉਂ-ਦਿਆਂ ਹੀ ਇਕ ਸਿਪਾਹੀ ਜੀਵਾ ਸਿੰਘ ਦੇ ਬੂਹੇ ਤੇ ਤਾਇਨਾਤ ਕਰ ਕੇ ਠਾਣੇਦਾਰ ਗੰਡਾ ਸਿੰਘ ਦੇ ਘਰ ਜਾ ਪੁੱਜਾ।

ਉਧਰ ਇਕ ਹਵਾਲਦਾਰ ਬਚਨ ਸਿੰਘ ਦੇ ਘਰ ਦੀ ਤਲਾਸ਼ੀ ਲੈ ਰਿਹਾ ਸੀ ਤੇ ਇਧਰ ਠਾਣੇਦਾਰ ਮੌਕਾ ਵੇਖਣ ਲਈ ਗੁਰਦਵਾਰੇ ਜਾ ਵੜਿਆ। ਨਾਲ ਹੋਰ ਵੀ ਚੋਖੀ ਭੀੜ ਸੀ। ਗੁਰਦਵਾਰੇ ਜਾ ਕੇ ਉਸ ਨੇ ਡਿੱਠਾ ਕਿ ਬਚਨ ਸਿੰਘ ਭਾਈ ਹੋਰਾਂ ਦੇ ਸਿਰ ਵਿਚ ਤੇਲ ਝੱਸ ਰਿਹਾ ਹੈ ਤੇ ਭਾਈ ਹੋਰੀਂ ਉਸ ਦੇ ਅੱਗੇ ਬੈਠੇ ਝੁਟਲਾ ਰਹੇ ਹਨ।

ਪੁਲਿਸ ਨੇ ਦੋਹਾਂ ਨੂੰ ਹਰਾਸਤ ਵਿਚ ਲੈ ਲਿਆ। ਫੇਰ ਮਕਾਨ ਦੀ ਤਲਾਸ਼ੀ ਸ਼ੁਰੂ ਕੀਤੀ। ਪਰ ਉਨ੍ਹਾਂ ਨੂੰ ਜੋ ਕੁਝ ਚਾਹੀਦਾ ਸੀ ਉਹ ਝਟ ਪਟ ਹੀ ਮਿਲ ਗਿਆ। ਬਹੁਤੀ ਖੇਚਲ ਖਜਾਲਤ ਨਾ ਕਰਨੀ ਪਈ। ਇਕ ਨੁਗਦੇ



ਨੁਗਦੇ (ਫੋਕ) ਵਾਲਾ ਪਰਨਾ ਪਿਆ ਸੀ। ਸੁੱਖਾ ਛਾਣ ਕੇ ਭਾਈ ਹੁਰਾਂ ਜਿਉਂ ਦਾ ਤਿਉਂ ਹੀ ਸੁੱਟ ਦਿੱਤਾ ਸੀ– ਕਾਹਲੀ ਦੇ ਕਾਰਨ ਨਾ ਤਾਂ ਉਹਨਾਂ ਨੇ ਵਿਚੋਂ ਨੁਗਦਾ ਹੀ ਕੱਢ ਕੇ ਸੁੱਟਿਆ ਤੇ ਨਾ ਪਰਨਾ ਸਾਫ਼ ਕੀਤਾ ਸੀ।

ਡਾਕਟਰ ਨੂੰ ਸੱਦਿਆ ਗਿਆ। ਉਸ ਨੇ ਨੁਗਦੇ ਨੂੰ ਟੈੱਸਟ ਕਰਨ ਲਈ ਉਸ ਨੂੰ ਭੇਰਿਆ, ਤਾਂ ਉਸ ਵਿਚੋਂ ਘਸੇ ਹੋਏ ਦੋ ਪੈਸੇ ਨਿਕਲੇ, ਇਹ ਇਤਨੇ ਘਸ ਗਏ ਸਨ ਕਿ ਉਹਨਾਂ ਦਾ ਤੋਲ ਮਸੇ ਅੱਧਾ ਰਹਿ ਗਿਆ ਸੀ।

ਡਾਕਟਰ ਨੂੰ ਤੇ ਪੁਲਿਸ ਨੂੰ ਹੁਣ ਸਮਝਣ ਵਿਚ ਦੇਰ ਨਾ ਲਗੀ ਕਿ ਇਹ ਪੈਸੇ ਹੀ ਭੰਗ ਵਿਚ ਘੋਟ ਕੇ ਪਰਤਾਪ ਸਿੰਘ ਨੂੰ ਪਿਆਏ ਗਏ ਹਨ। ਬਚਨ ਸਿੰਘ ਤੇ ਭਾਈ ਜੀ ਨੂੰ ਹਥਕੜੀਆਂ ਵਜ ਗਈਆਂ, ਤੇ ਉਧਰ ਜੀਵਾ ਸਿੰਘ ਦੇ ਘਰ ਕੁਰਲਾਹਟ ਮਚ ਗਈ।

ਕੋਲ ਹੀ ਪਾਲਾ ਸਿੰਘ ਤੇ ਉਸ ਦੀ ਮੰਡਲੀ ਦੇ ਕਈ ਜਣੇ ਖੜ੍ਹੇ ਸਨ। ਭਾਵੇਂ ਭੰਗ ਦੀ ਖ਼ੁਸ਼ਕੀ ਨਾਲ ਸਾਰਿਆਂ ਦੇ ਸਿਰ ਭੌਂ ਰਹੇ ਸਨ, ਪਰ ਇਸ ਮੌਕੇ ਤੇ ਉਹ ਅਵੇਸਲੇ ਨਹੀਂ ਸਨ ਰਹਿਣਾ ਚਾਹੁੰਦੇ। ਨੁਗਦੇ ਵਿਚੋਂ ਪੈਸੇ ਨਿਕਲੇ ਦੇਖ ਕੇ ਸਾਰੇ ਹੀ ਹੱਕੇ ਬੱਕੇ ਰਹਿ ਗਏ। ਉਹਨਾਂ ਦੀ ਸਮਝ ਵਿਚ ਨਹੀਂ ਸੀ ਆਉਂਦਾ ਕਿ ਇਹ ਪੈਸੇ ਕਿਸ ਨੇ ਪਾ ਦਿਤੇ ਪਰ ਕੁਝ ਵੀ ਹੋਵੇ ਉਹਨਾਂ ਨੂੰ ਇਸ ਗੱਲ ਦੀ ਬੜੀ ਖ਼ੁਸ਼ੀ ਹੋਈ ਕਿ ਜਿਸ ਬਚਨ ਸਿੰਘ ਨੂੰ ਫਸਾਣ ਲਈ ਤੇ ਆਪਣਾ ਫਾਹ ਛਡਾਣ ਲਈ ਉਹਨਾਂ ਐਵੇਂ ਪਾਣੀ ਵਿਚ ਸੋਟਾ ਈ ਮਾਰਿਆ ਸੀ, ਉਸ ਦੇ ਵਿਰੁੱਧ ਹੁਣ ਆਪਣੇ ਆਪ ਹੀ ਪੁਲਿਸ ਨੂੰ ਸਬੂਤ ਮਿਲ ਗਿਆ ਸੀ। ਫਿਰ ਇਸ ਤੇ ਵਾਧਾ ਇਹ ਕਿ ਇਹ ਤਾਂ ਮੌਕੇ ਤੋਂ ਫੜਿਆ ਗਿਆ ਤੇ ਦੂਜੇ ਪਰਤਾਪ ਸਿੰਘ ਦੇ ਸਹੁਰਿਆਂ ਨੇ ਬਿਆਨ ਵਿਚ ਲਿਖਵਾਇਆ ਸੀ ਕਿ ਰਾਤੀਂ ਨੌਂ ਕੁ ਵਜੇ ਬਚਨ ਸਿੰਘ ਸਾਡੇ ਮੁੰਡੇ ਨੂੰ ਚੁਕ ਕੇ ਘਰ ਛੱਡ ਗਿਆ ਸੀ ਤੇ ਇਹ ਵੀ ਕਹਿ ਗਿਆ ਸੀ ਕਿ ਬਹੁਤੀ ਭੰਗ ਪੀਣ ਨਾਲ ਇਹ ਬੇਹੋਸ਼ ਹੋ ਗਿਆ ਹੈ। ਇਸ ਤੋਂ ਛੁੱਟ ਪਾਲਾ ਸਿੰਘ ਦੀ ਮੰਡਲੀ ਨੇ ਪੁਲਿਸ ਦੇ ਹੱਥ ਵੀ ਲਗਦੇ ਹੱਥ ਗਰਮ ਕਰਾ ਦਿੱਤੇ ਸਨ।

ਦੋਹਾਂ ਮੁਲਜ਼ਮਾਂ ਦਾ ਚਲਾਨ ਹੋ ਗਿਆ ਤੇ ਮੁਕੱਦਮਾ ਅਦਾਲਤ ਵਿਚ ਪੇਸ਼ ਹੋਇਆ। ਜੀਵਾ ਸਿੰਘ ਭਾਵੇਂ ਖੰਘ ਤਾਪ ਨਾਲ ਬਿਮਾਰ ਪਿਆ ਸੀ, ਪਰ ਉਸ ਵੱਲੋਂ ਇਕ ਵਕੀਲ ਖੜ੍ਹਾ ਕੀਤਾ ਗਿਆ। ਇਸਤਗਾਸੇ ਵਲੋਂ

ਜੋ ਗਵਾਹੀਆਂ ਹੋਈਆਂ, ਉਹਨਾਂ ਵਿਚ ਪਾਲਾ ਸਿੰਘ ਦੀ ਗਵਾਹੀ ਇਸ ਤਰ੍ਹਾਂ ਸੀ –

"ਵਕੂਏ ਵਾਲੇ ਦਿਨ ਮੈਂ ਆਪਣੇ ਘਰ ਮੌਜੂਦ ਸਾਂ। ਸ਼ਾਮ ਦੇ ਪੰਜ ਵਜੇ ਜਦ ਗੁਰਦਵਾਰੇ ਗਿਆ ਤਾਂ ਬਚਨ ਸਿੰਘ ਤੇ ਪਰਤਾਪ ਸਿੰਘ ਭੰਗ ਘੋਟ ਰਹੇ ਸਨ। ਭਾਈ ਹੋਰੀਂ ਪੂਜਾ ਪਾਠ ਵਿਚ ਲਗੇ ਹੋਏ ਸਨ। ਮੈਂ ਉਥੇ ਥੋੜ੍ਹਾ ਚਿਰ ਬੈਠ ਕੇ ਮੁੜ ਆਇਆ। ਰਾਤੀਂ ਨੌਂ ਕੁ ਵਜੇ ਜਦ ਮੈਂ ਗਲੀ ਵਿਚੋਂ ਲੰਘ ਰਿਹਾ ਸਾਂ ਤਾਂ ਬਚਨ ਸਿੰਘ ਨੂੰ ਮੈਂ ਵੇਖਿਆ, ਉਹ ਪਰਤਾਪ ਸਿੰਘ ਨੂੰ ਪਿੱਠ ਤੇ ਚੁੱਕੀ ਉਸ ਦੇ ਸਹੁਰਿਆਂ ਦੇ ਘਰ ਲੈ ਜਾ ਰਿਹਾ ਸੀ। ਮੈਂ ਇਸ ਨੂੰ ਕਈ ਆਵਾਜ਼ਾਂ ਦਿਤੀਆਂ, ਪਰ ਇਸ ਕੋਈ ਜਵਾਬ ਨਾ ਦਿੱਤਾ......।"

ਇਸ ਤੋਂ ਬਾਅਦ ਪਾਲਾ ਸਿੰਘ ਦੀ ਮੰਡਲੀ ਦੀਆਂ ਕੁਝ ਗਵਾਹੀਆਂ ਹੋਈਆਂ, ਉਹਨਾਂ ਦਾ ਮਤਲਬ ਵੀ ਲਗ ਪਗ ਇਹੋ ਸੀ।

ਜਦ ਮੁਲਜ਼ਮਾਂ ਦੇ ਬਿਆਨ ਸ਼ੁਰੂ ਹੋਏ ਤਾਂ ਭਾਈ ਹੋਰਾਂ ਨੂੰ ਜੋ ਕੁਝ ਤੋਤੇ ਵਾਂਗ ਪੜ੍ਹਾਇਆ ਗਿਆ ਸੀ, ਉਸ ਦੇ ਆਧਾਰ ਤੇ ਬੋਲੇ – "ਮੈਨੂੰ ਆਣ ਕਰ ਕਰਕੇ ਬਚਨ ਸਿੰਘ ਨੇ ਭੰਗ ਘੋਟਣ ਲਈ ਕਿਹਾ ਸੀ। ਸਰਦਾਈ ਲਿਆਉਣ ਲਈ ਆਣ ਕਰ ਕਰ ਕੇ ਚਾਰ ਆਨੇ ਦੇ ਪੈਸੇ ਵੀ ਇਸ ਨੇ ਦਿੱਤੇ ਸਨ। ਮੈਂ ਹੀ ਦੋਹਾਂ ਆਨਿਆਂ......" ਕਹਿੰਦੇ ਕਹਿੰਦੇ ਭਾਈ ਹੋਰੀਂ ਰੁਕ ਗਏ।

ਹਾਕਮ ਨੇ ਜਿਹੜਾ– ਐਂਗਲੋ-ਇੰਡੀਅਨ ਸੀ-ਸਰਕਾਰੀ ਵਕੀਲ ਤੋਂ ਪੁੱਛਿਆ "ਵੈਲ ! ਯੇ ਮੁਲਜ਼ਮ ਅਪਨੇ ਬਿਆਨ ਮੇਂ 'ਕਰ ਕਰ ਕਰ ਕਰ' ਕਿਆ ਬੋਲਟਾ ਹੈ" ਵਕੀਲ ਨੇ ਇਸ ਦਾ ਅੰਗਰੇਜ਼ੀ ਵਿਚ ਉੱਤਰ ਦਿੱਤਾ ਤੇ ਸਾਹਿਬ ਹੱਸ ਪਿਆ।

ਆਪਣੇ ਬਿਆਨ ਦੀ ਲੜੀ ਅਰੰਭਦੇ ਹੋਏ ਭਾਈ ਹੋਰੀਂ ਬੋਲੇ– "ਦੋ ਆਨਿਆਂ ਦੀ ਸਰਦਾਈ ਲਿਆਂਦੀ ਸੀ ਹਜ਼ੂਰ। ਆਣ ਕਰ ਕੇ ਮੇਰਾ ਤੇ ਇਸ ਵਿਚ ਕੋਈ ਕਸੂਰ ਵੀ ਨਹੀਂ। ਮੈਨੂੰ ਜਿਹੜੀ ਮਰਜ਼ੀ ਸਹੁੰ ਚੁਕਾ ਲਓ।"

ਬਚਨ ਸਿੰਘ ਦਾ ਵਕੀਲ ਪੂਰਾ ਉਸਤਾਦ ਸੀ। ਉਹ ਜਿਰ੍ਹਾ ਦੇ ਸਿਲਸਿਲੇ ਵਿਚ ਭਾਈ ਹੋਰਾਂ ਤੋਂ ਪੁੱਛਣ ਲੱਗਾ – "ਤੁਸਾਂ ਸਰਦਾਈ ਕਿਸ ਕੋਲੋਂ ਲਿਆਂਦੀ ਸੀ ?"



"ਦੇਵੀ ਦਿਆਲ ਹਟਵਾਣੀਏ ਦੇ ਮੁੰਡੇ ਪਾਸੋਂ ਆਣ ਕਰ ਕਰ ਕੇ।"

"ਉਸ ਨੂੰ ਤੁਸਾਂ ਕੀ ਦਿਤਾ ਸੀ ?"

"ਚੁਆਨੀ"

"ਤੇ ਉਹਨੇ ਤੁਹਾਨੂੰ ਮੋੜ ਕੇ ਕੀ ਦਿੱਤਾ ?"

"ਦੁਆਨੀ"

"ਹੱਛਾ, ਉਸ ਨੇ ਤੁਹਾਨੂੰ ਦੁਆਨੀ ਦੇ ਕਿੰਨੇ ਪੈਸੇ ਦਿਤੇ ਸਨ ?"

ਇਸ ਵੇਲੇ ਮਗਰ ਖਲੋਤੇ ਪਾਲਾ ਸਿੰਘ ਨੇ ਇਸ਼ਾਰਿਆਂ ਨਾਲ ਦੋ ਉਂਗਲਾਂ ਵਿਖਾ ਕੇ ਬਥੇਰਾ ਸਮਝਾਇਆ, ਪਰ ਭਾਈ ਹੋਰੀਂ ਤਾਂ ਨਿਪਟ ਗਊ ਦੇ ਜਾਏ ਸਨ – ਉਹਨਾਂ ਨੂੰ ਸਮਝ ਹੀ ਨਾ ਆਈ ਤੇ ਬੋਲੇ– "ਅੱਠ ਪੈਸੇ।"

ਫਿਰ ਵਕੀਲ ਨੇ ਪੁੱਛਿਆ – "ਉਹ ਪੈਸੇ ਤੁਸਾਂ ਕੀ ਕੀਤੇ ?"

"ਮੈਂ ਆਣ ਕਰ ਕਰ ਕੇ ਝੱਗੇ ਦੇ ਖੀਸੇ ਵਿਚ ਪਾ ਲਏ ਸਨ।"

"ਤੇ ਸਰਦਾਈ ਵਾਲੀ ਪੁੜੀ ?"

"ਉਹ ਵੀ ਉਸੇ ਖੀਸੇ ਵਿਚ ਆਣ ਕਰ ਕਰ ਕੇ।"

"ਤੇ ਡੇਰੇ ਜਾ ਕੇ ਤੁਸਾਂ ਉਹਨਾਂ ਪੈਸਿਆਂ ਨੂੰ ਕਿੱਥੇ ਰੱਖਿਆ ?"

ਭਾਈ ਹੋਰਾਂ ਨੂੰ ਕਿਸੇ ਭੁੱਲੀ ਗੱਲ ਦਾ ਚੇਤਾ ਆ ਗਿਆ ਤੇ ਉਹ ਡੱਕੇ ਡੋਲੇ ਖਾਂਦੇ ਹੋਏ ਬੋਲੇ–"ਮਗਰੋਂ, ਮੇਰੇ ਖੀਸੇ ਚੋਂ ਆਣ ਕਰ ਕਰ ਕੇ ਛੇ ਪੈਸੇ ਨਿਕਲੇ ਸਨ ! ਸ਼ੈਤ ਦੋ ਪੈਸੇ ਦੌੜੀ ਵਿਚ ............ਨਾ ਸਚ (ਸੋਚ ਕੇ) ਭੁੰਜੇ ਡਿੱਗ ਪਏ ਹੋਣਗੇ ਆਣ ਕਰ ਕਰ ਕੇ।"

"ਤੇ ਉਹ ਜਿਹੜੇ ਦੋ ਪੈਸੇ ਨੁਗਦੇ ਵਿਚੋਂ ਨਿਕਲੇ ਹਨ (ਰੁਹਬ ਨਾਲ), ਉਹ ਕਿੱਥੋਂ ਆਏ ਸਨ ?"

ਭਾਈ ਹੋਰਾਂ ਦੀਆਂ ਲੱਤਾਂ ਕੰਬਣ ਲੱਗ ਪਈਆਂ ਤੇ ਨੰਗੇ ਗੋਡੇ ਇਕ ਦੂਜੇ ਨਾਲ ਖਟ ਖਟ ਵੱਜਣ ਲੱਗੇ। ਮਾਮਲਾ ਸਾਫ਼ ਹੁੰਦਾ ਵੇਖ ਕੇ ਉਹ ਭੰਬਲ-ਭੂਸਿਆਂ ਵਿਚ ਪੈ ਗਏ। ਵਕੀਲ ਨੇ ਜਦ ਉਹਨਾਂ ਨੂੰ ਜਕੋ-ਤੱਕੀ ਵਿਚ ਵੇਖਿਆ ਤਾਂ ਹੋਰ ਜ਼ਰਾ ਅੱਖਾਂ ਟੇਡੀਆਂ ਕਰ ਕੇ ਬੋਲਿਆ, "ਸੱਚ ਸੱਚ ਦਸੋਗੇ ਤਾਂ ਬਚ ਜਾਓਗੇ, ਨਹੀਂ ਤਾਂ ਸਾਰੀ ਉਮਰ ਲਈ ਜੇਲ੍ਹਖਾਨਾ ਮਿਲੇਗਾ ਫਿਰ ਬੈਠੇ ਕਰਮਾਂ ਨੂੰ ਰੋਵੋਗੇ।"

ਭਾਈ ਹੋਰਾਂ ਦੇ ਰਹਿੰਦੇ ਖੂੰਹਦੇ ਦੇਵਤੇ ਵੀ ਕੂਚ ਕਰ ਗਏ। ਉਹ ਵਕੀਲ ਅੱਗੇ ਹੱਥ ਜੋੜ ਕੇ ਬੋਲੇ –"ਹਜ਼ੂਰ ਆਣ ਕਰ ਕਰ ਕੇ ਸਚੋ ਸੱਚ ਕਹਾਂਗਾ। ਇਹ ਪੈਸੇ ਮੇਰੇ ਖੀਸੇ ਵਿਚੋਂ ਹੀ ਸਰਦਾਈ ਵਿਚ ਰਲ ਕੇ ਕੂੰਡੇ ਵਿਚ ਪੈ ਗਏ ਸਨ। ਮੈਨੂੰ ਮਗਰੋਂ ਖ਼ਿਆਲ ਆ ਗਿਆ ਸੀ।"

ਪਾਲਾ ਸਿੰਘ ਹੋਰਾਂ ਦੇ ਮੂੰਹ ਫੱਕ ਹੋ ਗਏ ! ਉਹਨਾਂ ਦੀ ਬੇੜੀ ਦਾ ਚੱਪੂ ਇਕ ਅਜਿਹੇ ਅਣਜਾਣ ਮਲਾਹ ਦੇ ਹੱਥ ਵਿਚ ਸੀ, ਜਿਸ ਤੋਂ ਉਹਨਾ ਨੂੰ ਇਹੋ ਮਾਲੂਮ ਹੁੰਦਾ ਸੀ ਕਿ ਹੁਣ ਵੀ ਡੁੱਬੇ-ਹੁਣ ਵੀ ਡੁੱਬੇ।

ਵਕੀਲ ਨੇ ਭਾਈ ਹੋਰਾਂ ਨੂੰ ਥਾਪੀ ਦੇ ਕੇ ਮਿਠਾਸ ਨਾਲ ਕਿਹਾ– "ਸ਼ਾਬਾਸ਼! ਮੈਂ ਤੁਹਾਡੇ ਉਤੇ ਬੜਾ ਖ਼ੁਸ਼ ਹਾਂ। ਗੁਰੂ ਦੇ ਸਿੱਖ ਤੇ ਫਿਰ ਤੁਹਾਡੇ ਵਰਗੇ ਗ੍ਰੰਥੀ ਕਦੇ ਝੂਠ ਨਹੀਂ ਬੋਲਦੇ ਹੁੰਦੇ। " ਇਸ ਥਾਪੀ ਨੇ ਮਾਨੋ ਭਾਈ ਹੋਰਾਂ ਦੀ ਕਾਇਆ ਪਲਟ ਦਿਤੀ, ਉਹਨਾਂ ਅਲਫ਼ ਤੋਂ ਯੇ ਤਕ ਸਭ ਗੱਲਾਂ ਸੱਚ ਸੱਚ ਦੱਸ ਦਿੱਤੀਆਂ ਤੇ ਇਹ ਵੀ ਕਹਿ ਦਿੱਤਾ ਕਿ ਬਚਨ ਸਿੰਘ ਦਾ ਇਸ ਵਿਚ ਉੱਕਾ ਕੋਈ ਹੱਥ ਨਹੀਂ ਸੀ।

ਇਸ ਤੋਂ ਬਾਅਦ ਬਚਨ ਸਿੰਘ ਦਾ ਬਿਆਨ ਹੋਇਆ। ਉਸ ਨੇ ਕਿਹਾ– "ਮੈ ਵਕੂਏ ਵਾਲੇ ਦਿਨ ਸਵੇਰੇ ਸੱਤ ਵਜੇ ਦਾ ਤਸੀਲ ਗਿਆ ਹੋਇਆ ਸਾਂ। ਇਕ ਜ਼ਮੀਨ ਦੇ ਰਾਜ਼ੀਨਾਮੇ ਬਾਰੇ ਬਾਪੂ ਹੋਰਾਂ ਮੈਨੂੰ ਭੇਜਿਆ ਸੀ। (ਇਸ ਦੇ ਸਬੂਤ ਲਈ ਤਸੀਲਦਾਰ ਦੀ ਸ਼ਹਾਦਤ ਹੋਈ। ) ਰਾਤ ਦੇ ਅੱਠ ਸਵਾ ਅੱਠ ਵਜੇ ਜਦ ਮੈਂ ਪਿੰਡ ਵੜਿਆ ਤਾਂ ਮੇਰੀ ਸਲਾਹ ਸੀ ਕਿ ਭਾਈ ਹੋਰਾਂ ਨੂੰ ਮਿਲਦਾ ਜਾਵਾਂ ਕਿਉਂਕਿ ਪਿੰਡ ਦੇ ਗੁਰਦਵਾਰੇ ਵਿਚ ਮੁੰਡੇ ਕੁੜੀਆਂ ਦਾ ਇਕ ਸਕੂਲ ਖੋਲ੍ਹਣ ਲਈ ਇਹਨਾਂ ਨਾਲ ਮੇਰੀ ਗੱਲ ਬਾਤ ਹੋ ਰਹੀ ਸੀ।

"ਮੈ ਗੁਰਦਵਾਰੇ ਦੀ ਉਤਲੀ ਛੱਤੇ ਜਾ ਕੇ ਡਿੱਠਾ ਕਿ ਭਾਈ ਹੋਰੀਂ ਉਥੇ ਮੌਜੂਦ ਨਹੀਂ ਸਨ। ਇਕ ਨਿਰਮਲਾ ਸਾਧ (ਜੋ ਉਸ ਦਿਨ ਤੋਂ ਬਾਅਦ ਨਹੀ ਡਿੱਠਾ) ਮੰਜੇ ਤੇ ਪਿਆ ਸੀ ਤੇ ਪਰਤਾਪ ਸਿੰਘ ਭੁੰਜੇ। ਮੈਂ ਦੋਹਾਂ ਨੂੰ ਜਗਾਣ ਦੀ ਕੋਸ਼ਿਸ਼ ਕੀਤੀ। ਪਰ ਉਹ ਨਾ ਜਾਗੇ। ਕੋਲ ਹੀ ਭੰਗ ਵਾਲੇ ਭਾਂਡੇ ਤੇ ਦੌਰੀ ਡੰਡਾ ਵੇਖ ਕੇ ਮੈ ਸਮਝ ਗਿਆ ਕਿ ਇਹਨਾਂ ਭੰਗ ਪੀ ਲਈ ਹੈ।



ਪਰਤਾਪ ਸਿੰਘ ਦੀ ਹਾਲਤ ਵੇਖ ਕੇ ਮੈ ਡਰ ਗਿਆ। ਪਿੰਡ ਦਾ ਜੁਆਈ ਸੀ, ਉਸ ਨੂੰ ਚੁਕ ਕੇ ਉਸ ਦੇ ਸਹੁਰੇ ਘਰ ਪੁਚਾ ਦਿਤਾ।

"ਸਵੇਰੇ ਜਦ ਮੈ ਪੈਲੀਆਂ ਵਲ ਗਿਆ ਤਾਂ ਮੈਨੂੰ ਕਿਸੇ ਦੱਸਿਆ ਜੁ ਦਰਿਆ ਦੇ ਕੰਢੇ ਕੋਈ ਸਿੱਖ ਮੋਇਆ ਪਿਆ ਹੈ। ਮੈ ਉਸੇ ਵੇਲੇ ਉਸ ਦੇ ਦੱਸੇ ਥਾਂ ਪੁਜਾ ਤੇ ਅੱਗੇ ਭਾਈ ਹੋਰਾਂ ਨੂੰ ਬੇਹੋਸ਼ ਪਿਆ ਵੇਖਿਆ। ਇਨ੍ਹਾਂ ਨੂੰ ਚੁੱਕ ਕੇ ਮੈਂ ਗੁਰਦਵਾਰੇ ਲਿਆਂਦਾ। ਜਦ ਬਹੁਤ ਸਾਰੀ ਕੋਸ਼ਿਸ਼ ਕਰਨ ਤੇ ਇਨ੍ਹਾਂ ਨੂੰ ਹੋਸ਼ ਆਈ ਤਾਂ ਇਨ੍ਹਾਂ ਦਸਿਆ– ਮੈਨੂੰ ਪਤਾ ਨਹੀ ਕਿਹੜੇ ਵੇਲੇ ਮੈਂ ਭੰਗ ਦੇ ਨਸ਼ੇ ਵਿਚ ਮੰਜੇ ਥੱਲੇ ਜਾ ਵੜਿਆ। ਸੰਧਿਆ ਨੂੰ ਕੋਈ ਸਾਢੇ ਸਤ ਵਜੇ ਮੈਨੂੰ ਜੰਗਲ ਪਾਣੀ ਜਾਣ ਦੀ ਹਾਜਤ ਹੋਈ। ਮੈਂ ਉਸੇ ਤਰ੍ਹਾਂ ਡਿਗਦਾ ਢਹਿੰਦਾ ਪਿੰਡੋਂ ਬਾਹਰ ਨਿਕਲ ਗਿਆ। ਲਾਗੇ ਹੀ ਇਕ ਅੰਬਾਂ ਦਾ ਬਾਗ ਸੀ, ਉਸ ਵਿਚ ਜੰਗਲ ਪਾਣੀ ਹੋ ਕੇ ਜਦ ਮੈਂ ਮੁੜਿਆ ਤਾਂ ਮੈਨੂੰ ਕੋਈ ਪਤਾ ਨਾ ਲੱਗਾ ਜੁ ਕਿਧਰੋਂ ਆਇਆ ਹਾਂ ਤੇ ਕਿਧਰ ਜਾਣਾ ਹੈ। ਫਿਰ ਮੈਨੂੰ ਕੋਈ ਪਤਾ ਨਹੀਂ ਕਿ ਮੈਂ ਕਿਹੜੇ ਵੇਲੇ ਤੇ ਕਿਹੜੇ ਰਸਤੇ ਦਰਿਆ ਤੇ ਪਹੁੰਚ ਕੇ ਬੇਹੋਸ਼ ਹੋ ਗਿਆ।"

ਇਸ ਤੋਂ ਬਾਅਦ ਪਰਤਾਪ ਸਿੰਘ ਦੀ ਗਵਾਹੀ ਹੋਈ, ਜੋ ਅਜੇ ਹਸਪਤਾਲ ਵਿਚ ਸੀ ਤੇ ਮਸੇਂ ਬੋਲ ਸਕਦਾ ਸੀ। ਉਸ ਨੇ ਭਾਵੇਂ ਸਿੱਖੇ ਸਿਖਾਏ ਅਨੁਸਾਰ ਏਧਰ ਉਧਰ ਦੀਆਂ ਬਥੇਰੀਆਂ ਮਾਰੀਆਂ ਪਰ ਵਕੀਲ ਦੀ ਜਿਰ੍ਹਾ ਅੱਗੇ ਠਹਿਰ ਨਾ ਸਕਿਆ।

ਮੁਕੱਦਮੇ ਦਾ ਰੁਖ਼ ਹੀ ਪਲਟ ਗਿਆ। ਪਾਲਾ ਸਿੰਘ, ਗ੍ਰੰਥੀ ਤੇ ਉਸ ਦੇ ਪੰਜਾਂ ਸਾਥੀਆਂ ਨੂੰ ਅਦਾਲਤ ਦੇ ਹੁਕਮ ਨਾਲ ਗ੍ਰਿਫ਼ਤਾਰ ਕੀਤਾ ਗਿਆ ਤੇ ਕੁਝ ਪੇਸ਼ੀਆਂ ਤੋਂ ਬਾਅਦ ਅਦਾਲਤ ਨੇ ਮੁਕੱਦਮੇ ਦਾ ਫ਼ੈਸਲਾ ਇਸ ਤਰ੍ਹਾਂ ਸੁਣਾ ਦਿਤਾ :–

"ਬਚਨ ਸਿੰਘ ਬਰੀ, ਭਾਈ ਦਸੌਂਧਾ ਸਿੰਘ ਨੂੰ ਅਣਗਹਿਲੀ ਨਾਲ ਇਕ ਜਾਨ ਖ਼ਤਰੇ ਵਿਚ ਪਾਣ ਦੇ ਜੁਰਮ ਵਿਚ ਇਕ ਸਾਲ ਕੈਦ। ਪਾਲਾ ਸਿੰਘ ਨੂੰ ਝੂਠੀ ਰਿਪੋਰਟ ਪਹੁੰਚਾਣ ਬਦਲੇ ਦਫ਼ਾ 177 ਹੇਠ ਦੋ ਸਾਲ ਕੈਦ। ਬਾਕੀ ਪੰਜਾਂ ਨੂੰ ਝੂਠੀ ਗਵਾਹੀ ਦੇਣ ਬਦਲੇ ਦਫ਼ਾ 193 ਹੇਠ ਛੇ-ਛੇ ਮਹੀਨੇ ਕੈਦ।"

ਭਾਵੇਂ ਪਾਲਾ ਸਿੰਘ ਤੇ ਉਸ ਦੇ ਸਾਥੀਆਂ ਤੇ ਭਾਈ ਜੀ ਨੇ ਕੀਤੇ ਦਾ ਹੀ ਫਲ ਪਾਇਆ ਸੀ, ਪਰ ਪਾਲਾ ਸਿੰਘ ਦੀ ਬਾਕੀ ਮੰਡਲੀ ਉਤੇ ਉਲਟਾ ਅਸਰ ਹੋਇਆ ਤੇ ਉਹ ਬਚਨ ਸਿੰਘ ਉਤੇ ਦੰਦ ਪੀਹਣ ਲੱਗ ਪਏ। ਖ਼ਾਸ ਕਰਕੇ ਪਾਲਾ ਸਿੰਘ ਦੇ ਕੁਝ ਗੂੜ੍ਹੇ ਦੋਸਤ ਤਾਂ ਉਡੀਕ ਵਿਚ ਸਨ ਕਿ ਕਦੋਂ ਪਾਲਾ ਸਿੰਘ ਬਾਹਰ ਆਵੇ ਤੇ ਬਚਨ ਸਿੰਘ ਤੋਂ ਗਿਣ ਗਿਣ ਕੇ ਬਦਲੇ ਲੈਣ। ਉਨ੍ਹਾਂ ਨੇ ਸਾਰੇ ਪਿੰਡ ਵਿਚ ਮਸ਼ਹੂਰ ਕਰ ਦਿਤਾ ਕਿ ਬਚਨ ਸਿੰਘ ਨੇ ਹੀ ਭੰਗ ਵਿਚ ਪੈਸੇ ਪਾ ਕੇ ਪਾਲਾ ਸਿੰਘ ਨਾਲ ਦੁਸ਼ਮਣੀ ਕੀਤੀ ਸੀ ਤੇ ਉਸਨੇ ਹੀ ਭਾਈ ਹੋਰਾਂ ਦੀ ਗਵਾਹੀ ਉਲਟਵਾ ਕੇ ਸਭ ਨੂੰ ਫਸਾਇਆ।

ਇਧਰ ਬਚਨ ਸਿੰਘ ਇਹ ਸੋਚ ਕੇ ਕਿ ਕੇਵਲ ਅਵਿੱਦਿਆ ਦੀ ਹੀ ਕਿਰਪਾ ਨਾਲ ਸਾਡੇ ਭਰਾਵਾਂ ਦੀ ਇਹ ਦੁਰਦਸ਼ਾ ਹੋ ਰਹੀ ਹੈ ਕਿ ਉਹ ਗੁਰਦਵਾਰਿਆਂ ਵਰਗੀਆਂ ਪਵਿੱਤਰ ਥਾਵਾਂ ਤੇ ਵੀ ਭੰਗ ਤੇ ਅਫੀਮ ਦੇ ਦੌਰ ਚਲਾ ਕੇ ਆਪਣਾ ਤੇ ਆਪਣੀਆਂ ਨਸਲਾਂ ਦਾ ਸਤਿਆਨਾਸ ਕਰ ਰਹੇ ਹਨ, ਉਹ ਪੱਕੇ ਇਰਾਦੇ ਨਾਲ ਅਵਿੱਦਿਆ ਨੂੰ ਦੂਰ ਕਰਨ ਤੇ ਭਾਈਚਾਰਕ ਸੁਧਾਰ ਲਈ ਕੋਈ ਅਮਲੀ ਸਕੀਮ ਸੋਚਣ ਲੱਗਾ।

ਅੰਮ੍ਰਿਤਸਰ ਆਉਣ ਲੱਗਿਆ ਬਚਨ ਸਿੰਘ ਨੇ ਉਸ ਬਿਰਧ ਮਹਾਤਮਾ (ਗਿਆਨੀ ਦੀਦਾਰ ਸਿੰਘ) ਪਾਸੋਂ ਪਿੰਡ ਆਉਣ ਦਾ ਇਕਰਾਰ ਲਿਆ ਸੀ। ਉਸੇ ਅਨੁਸਾਰ ਉਸ ਨੇ ਗਿਆਨੀ ਜੀ ਨੂੰ ਸੱਦਾ ਭੇਜਿਆ ਤੇ ਉਹ ਛੇਤੀ ਹੀ ਆ ਗਏ।

ਸ਼ਹਿਰ ਸਿਆਲਕੋਟ ਦੇ ਆਪ ਨਿਵਾਸੀ ਸਨ ਤੇ ਉਥੇ ਆਪ ਦੇ ਦੋ ਲੜਕੇ ਸਾਧਾਰਨ ਕੰਮ ਧੰਦਾ ਕਰਦੇ ਸਨ। ਗਿਆਨੀ ਜੀ ਨੇ ਕੁਝ ਚਿਰ ਤੋਂ ਇਹੋ ਇਰਾਦਾ ਧਾਰ ਲਿਆ ਸੀ ਕਿ ਬਥੇਰਾ ਗ੍ਰਿਹਸਤ ਭੋਗ ਲਿਆ ਹੈ, ਹੁਣ ਬਾਕੀ ਜੀਵਨ ਲੋਕ-ਸੇਵਾ ਵਲ ਲਾਇਆ ਜਾਵੇ। ਉਹਨਾਂ ਦੇ ਦੋਹਾਂ ਪੁੱਤਰਾਂ ਨੇ ਦੱਸ ਦੱਸ ਰੁਪਏ ਮਹੀਨਾ ਆਪ ਨੂੰ (ਭਾਵੇਂ ਕਿਤੇ ਹੋਣ) ਭੇਜਣਾ ਪ੍ਰਵਾਨ ਕਰ ਲਿਆ ਸੀ। ਇਸ ਤੋਂ ਛੁੱਟ ਥੋੜ੍ਹੀ ਜਿਹੀ ਜਮ੍ਹਾਂ ਪੂੰਜੀ ਉਹਨਾਂ ਦੇ ਆਪਣੇ ਪਾਸ ਵੀ ਸੀ।



ਗਿਆਨੀ ਹੋਰਾਂ ਦਾ ਦਰਸ਼ਨ ਕਰ ਕੇ ਬਚਨ ਸਿੰਘ ਨੂੰ ਬੜੀ ਪ੍ਰਸੰਨਤਾ ਹੋਈ। ਉਸ ਨੇ ਆਪਣੇ ਪਿੰਡ ਤੇ ਆਸ ਪਾਸ ਦੇ ਇਲਾਕੇ ਦੀ ਹਾਲਤ ਅਜਿਹੇ ਦਰਦ ਭਰੇ ਸ਼ਬਦਾਂ ਵਿਚ ਉਹਨਾਂ ਨੂੰ ਸੁਣਾਈ ਕਿ ਗਿਆਨੀ ਜੀ ਦੀਆਂ ਅੱਖਾਂ ਤਰ ਹੋ ਗਈਆਂ। ਉਹਨਾਂ ਨੇ ਮੁਕੱਦਮੇ ਦਾ ਹਾਲ ਸੁਣਿਆ ਤੇ ਬੜੇ ਹੀ ਦੁਖੀ ਹੋਏ ਤੇ ਇਹ ਵੀ ਉਹਨਾਂ ਅਨੁਭਵ ਕੀਤਾ ਕਿ ਬਚਨ ਸਿੰਘ ਇਤਨਾ ਸੱਚਾ, ਦਲੇਰ ਤੇ ਬੇਖ਼ੌਫ ਨੌਜਵਾਨ ਹੈ, ਉਸ ਦੇ ਜੀਵਨ ਵਿਚ ਕਿੰਨੀ ਤਬਦੀਲੀ ਆ ਗਈ ਹੈ।

ਅਖੀਰ ਜਦ ਬਚਨ ਸਿੰਘ ਨੇ ਜਾ ਕੇ ਗੁਰਦਵਾਰੇ ਦੀ ਹਾਲਤ ਵਿਖਾਈ ਤਾਂ ਗਿਆਨੀ ਜੀ ਜਰ ਨਾ ਸਕੇ ਤੇ ਉਹ ਦੀਵਾਨਪੁਰ ਹੀ ਕੁਝ ਚਿਰ ਲਈ ਟਿਕ ਗਏ।

ਗਿਆਨੀ ਜੀ ਬੜੇ ਗੁਰਮੁਖ, ਸਿੱਧੇ ਸਾਦੇ, ਬਾਣੀ ਦੇ ਰਸੀਏ ਤੇ ਡਾਢੇ ਮਿਠ-ਬੋਲੇ ਸਨ। ਇਹ ਰੋਜ਼ ਨੇਮ ਨਾਲ ਅੰਮ੍ਰਿਤ ਵੇਲੇ ਉਠਦੇ, ਇਸ਼ਨਾਨ ਪਾਣੀ ਕਰਕੇ ਗੁਰਬਾਣੀ ਦਾ ਪਾਠ ਕਰਦੇ, ਫਿਰ ਮਹਾਰਾਜ ਦਾ ਪ੍ਰਕਾਸ਼ ਕਰਦੇ ਸਨ। ਗਿਆਨੀ ਜੀ ਦੇ ਆਉਣ ਦਾ ਜੱਟਾਂ ਨੂੰ ਇਕ ਲਾਭ ਜ਼ਰੂਰ ਹੋਇਆ ਕਿ ਅੰਮ੍ਰਿਤ ਵੇਲੇ ਚਾਰ ਵਜੇ ਜਦ ਆਪ ਖੂਹੀ ਤੇ ਇਸ਼ਨਾਨ ਕਰਦੇ ਹੁੰਦੇ ਸਨ ਤਾਂ ਭੌਣੀ ਦਾ ਖੜਾਕ ਸੁਣਦਿਆਂ ਹੀ ਜੱਟਾਂ ਦੀ ਨੀਂਦਰ ਖੁਲ੍ਹ ਜਾਂਦੀ ਤੇ ਉਹ ਪੰਜਾਲੀਆਂ ਸੰਭਾਲ ਕੇ ਪੈਲੀਆਂ ਵਲ ਤੁਰ ਪੈਂਦੇ।

ਹੌਲੀ ਹੌਲੀ ਜੱਟੀਆਂ ਉੱਤੇ ਉਨ੍ਹਾਂ ਦਾ ਕੁਝ ਪ੍ਰਭਾਵ ਪੈਣ ਲੱਗਾ। ਉਹ ਪੈਲੀ ਬੰਨੇ ਸਾਗ ਤੋੜਨ ਜਾਂ ਰੋਟੀ ਦੇਣ ਜਾਂਦੀਆਂ ਹੋਈਆਂ ਕੋਈ ਦਾਣਿਆਂ ਦੀ ਮੁੱਠ, ਕੋਈ ਕਪਾਹ ਦਾ ਤੂੰਬਾ ਤੇ ਕੋਈ ਮਕਈ ਦੀਆਂ ਇਕ ਦੋ ਛਲੀਆਂ ਮੱਥਾ ਟੇਕ ਜਾਂਦੀਆਂ।

ਕੁਝ ਸਮਾਂ ਹੋਰ ਲੰਘ ਗਿਆ। ਹੁਣ ਵਿਚ ਵਿਚ ਜਟ ਵੀ ਲੰਘਦੇ ਹੋਏ ਹਲ-ਪੰਜਾਲੀ ਬਾਹਰ ਕੰਧ ਨਾਲ ਖੜ੍ਹੀ ਕਰ ਕੇ ਢੱਗਿਆਂ ਨੂੰ ਅਗਾਂਹ ਹਿੱਕ ਕੇ ਅੰਦਰ ਲੰਘ ਅਥਵਾ ਬਾਹਰੋਂ ਹੀ ਮੱਥਾ ਟੇਕ ਜਾਂਦੇ ਸਨ।

ਬਚਨ ਸਿੰਘ ਦੇ ਉੱਦਮ ਨਾਲ ਜੱਟਾਂ ਦੇ ਕਈ ਨਿੱਕੇ ਨਿੱਕੇ ਮੁੰਡਿਆਂ ਕੁੜੀਆਂ ਨੂੰ ਕੱਠਿਆਂ ਕਰ ਕੇ ਗਿਆਨੀ ਜੀ ਨੇ ਉਨ੍ਹਾਂ ਨੂੰ ਪੜ੍ਹਾਣ ਦਾ ਬੀੜਾ ਚੁੱਕਿਆ। ਇਕ ਤਰਖਾਣ ਨੂੰ ਲਕੜੀ ਦੇ ਕੇ ਦਸ ਪੰਦਰ੍ਹਾਂ ਪੱਟੀਆਂ

ਬਣਵਾਈਆਂ, ਕਲਮਾਂ ਲਈ ਬੇਲੇ ਚੋਂ ਜਾ ਕੇ ਕਾਹੀਆਂ ਦਾ ਇਕ ਥੱਬਾ ਵੱਢ ਲਿਆਂਦਾ ਤੇ ਪਿੰਡ ਦੇ ਘੁਮਿਆਰ ਪਾਸੋਂ ਥੋੜ੍ਹੀ ਜਿਹੀ ਗੇਰੀ ਤੇ ਕੁਝ ਮਿੱਟੀ ਦੇ ਦੀਵੇ ਲੈ ਕੇ ਸਭ ਬਾਲਾਂ ਨੂੰ ਲਿਖਣ ਦਾ ਸਾਮਾਨ ਵੰਡ ਦਿਤਾ। ਜੱਟਾਂ ਦੇ ਵਿਗੜੇ ਹੋਏ ਬਾਲਾਂ ਲਈ ਪਹਿਲਾਂ ਕੁਝ ਚਿਰ ਤਾਂ ਗੋਡੇ ਭੰਨ ਸਾਰੀ ਦਿਹਾੜੀ ਬੈਠਣਾ ਗੋਡੀ ਨਾਲੋਂ ਵੀ ਔਖਾ ਕੰਮ ਸੀ, ਪਰ ਗਿਆਨੀ ਜੀ ਦੇ ਮਿੱਠੇ ਸੁਭਾਅ ਤੇ ਪਿਆਰ ਭਰੇ ਵਰਤਾਉ ਨੇ ਉਨ੍ਹਾਂ ਨੂੰ ਕਾਬੂ ਕਰ ਹੀ ਲਿਆ।

ਗਿਆਨੀ ਜੀ ਨੂੰ ਦਿਲ ਪਰਚਾਵੇ ਲਈ ਚੰਗਾ ਸ਼ੁਗਲ ਲੱਭ ਪਿਆ। ਉਹ ਸਾਰੀ ਦਿਹਾੜੀ ਉਨ੍ਹਾਂ ਨੂੰ ਸਿਖਾਣ ਪੜ੍ਹਾਣ ਵਿਚ ਰੁਝੇ ਰਹਿੰਦੇ ਸਨ। ਇਕ ਨੂੰ ਪੂਰਨੇ ਪਾ ਕੇ ਦੇਂਦੇ ਤਾਂ ਦੂਜਾ ਕਹਿੰਦਾ – "ਓ ਗਿਆਨੀ ਜੀ ! ਮੰਗੂ ਨੇ ਮੇਰੀ ਲਿਖਣ ਤੋੜ ਸੁਟੀ ਜੂ" ਉਹਨੂੰ ਹੋਰ ਘੜ ਦੇਂਦੇ ਤਾਂ ਇਕ ਹੋਰ ਬੋਲ ਉੱਠਦਾ – " ਗਿਆਨੀ ਜੀ ! ਵੇਖ ਬੰਤਾ ਮੇਰੀਆਂ ਸਾਂਗਾਂ ਲਾਉਂਦਾ ਈ", ਉਧਰੋਂ ਲਾਗਲੇ ਤਪੜ ਤੇ ਬੈਠੀਆਂ ਕੁੜੀਆਂ ਆਪੇ ਵਿਚ ਗੁਤੋ-ਹੱਥੀ ਹੋ ਪੈਂਦੀਆਂ ਤੇ ਗਿਆਨੀ ਹੋਰੀਂ ਉਨ੍ਹਾਂ ਦਾ ਮੁਕੱਦਮਾ ਨਜਿੱਠਣ ਲਗਦੇ।

ਇਨ੍ਹਾਂ ਕਾਵਾਂ ਚਿੜੀਆਂ ਨੂੰ ਪੜ੍ਹਾਣ ਵਿਚ ਗਿਆਨੀ ਜੀ ਨੇ ਰਾਤ ਦਿਨ ਇਕ ਕਰ ਦਿੱਤਾ ਤੇ ਦੋਹ ਕੁ ਮਹੀਨਿਆਂ ਵਿਚ ਮਸੇ ਉਹਨਾਂ ਨੂੰ ਬੈਠਣ ਦੀ ਹੀ ਆਦਤ ਪਾ ਸਕੇ। ਅੱਥਰੇ ਬਾਲ ਗਿਆਨੀ ਜੀ ਦਾ ਚਿੱਟਾ ਦਾਹੜਾ ਉਨ੍ਹਾਂ ਦੀ ਹਿੱਕ ਤੇ ਹਿਲਦਾ ਵੇਖ ਵੇਖ ਕੇ ਹੱਸਦੇ ਹੱਸਦੇ ਦੂਹਰੇ ਹੋ ਜਾਂਦੇ। ਕੁੜੀਆਂ ਉਹਨਾਂ ਨੂੰ ਰਤਾ ਕੁ ਉਹਲੇ ਹੋਇਆ ਵੇਖ ਕੇ ਝਟ ਸਿਰੋਂ ਚੁੰਨੀਆਂ ਲਾਹ ਲੈਂਦੀਆਂ ਤੇ ਉਹਨਾਂ ਦੇ ਖੇਹਨੂੰ ਬਣਾ ਬਣਾਕੇ ਪੱਟੀ ਉਤੇ ਉਛਾਲਦੀਆਂ ਹੋਈਆਂ ਥਾਲ ਪਾਣ ਲੱਗ ਪੈਂਦੀਆਂ ਤੇ ਆਪੇ ਵਿੱਚੀਂ ਗੁੱਤਾਂ ਬੰਨ੍ਹ ਕੇ ਭੰਗੜਾ ਪਾਣ ਡਹਿ ਪੈਂਦੀਆਂ ਸਨ, ਪਰ ਗਿਆਨੀ ਹੋਰੀਂ ਵੀ ਲੰਮੇ ਦਾਈਏ ਬੰਨ੍ਹ ਕੇ ਬੈਠੇ ਸਨ। ਉਹਨਾਂ ਦਾ ਖਿਆਲ ਸੀ ਜੁ ਉਹ ਕਦੇ ਨਾ ਕਦੇ ਜ਼ਰੂਰ ਸਫਲ ਮਨੋਰਥ ਹੋ ਜਾਣਗੇ।

ਇਕ ਦਿਨ ਗਿਆਨੀ ਜੀ ਤੇ ਬਚਨ ਸਿੰਘ ਬੈਠੇ ਕਿਸੇ ਮਾਮਲੇ ਤੇ ਬਹਿਸ ਕਰ ਰਹੇ ਸਨ। ਸਾਹਮਣੇ ਇਕ ਸਫ ਉਤੇ ਕੁੜੀਆਂ ਮੁੰਡੇ ਪੜ੍ਹਾਈ ਕਰ ਰਹੇ ਸਨ। ਗੱਲਾਂ ਦਾ ਵਿਸ਼ਾ ਸੀ 'ਸੇਵਾ'। ਗਿਆਨੀ ਜੀ ਕਹਿ ਰਹੇ



ਸਨ– "ਸੇਵਾ ਬੜੀ ਕਠਿਨ ਹੈ। ਜਿਸਨੂੰ ਲੋਕੀਂ ਸੇਵਾ ਸਮਝ ਕੇ ਕਰ ਰਹੇ ਹਨ, ਉਹ ਅਸਲ ਵਿਚ ਉਸ ਦਾ ਸਾਂਗ...।"

ਗਿਆਨੀ ਜੀ ਦੇ ਮੂੰਹੋਂ ਨਿਕਲਿਆ ਹਰ ਇਕ ਸ਼ਬਦ ਬਚਨ ਸਿੰਘ ਦੇ ਦਿਲ ਤੇ ਡੂੰਘਾ ਅਸਰ ਕਰ ਰਿਹਾ ਸੀ। ਉਹ ਕੁਝ ਹੋਰ ਪੁੱਛਣ ਹੀ ਲੱਗਾ ਸੀ, ਜੋ ਇਸੇ ਵੇਲੇ ਉਸ ਦਾ ਧਿਆਨ ਇਕ ਹੋਰ ਪਾਸੇ ਖਿਚਿਆ ਗਿਆ। ਉਸ ਦਾ ਮੂੰਹ ਦਰਵਾਜ਼ੇ ਵਲ ਸੀ। ਉਹ ਕਿੰਨੇ ਚਿਰ ਤੋਂ ਦਲ੍ਹੀਜਾਂ ਤੋਂ ਬਾਹਰ ਇਕ ਕੁੜੀ ਨੂੰ ਖਲੋਤੀ ਵੇਖ ਰਿਹਾ ਸੀ। ਕੁੜੀ ਦੀ ਉਮਰ ਬਾਰਾਂ ਤੇਰਾਂ ਵਰ੍ਹਿਆਂ ਦੀ ਸੀ। ਉਸਨੇ ਸਿਰ ਤੇ ਕੂੜੇ ਦਾ ਭਰਿਆ ਇਕ ਛੱਜ ਚੁਕਿਆ ਹੋਇਆ ਸੀ, ਜਿਸਦੇ ਭਾਰ ਨਾਲ ਉਹ ਤੰਗ ਹੋ ਰਹੀ ਸੀ। ਵਿਚ ਵਿਚ ਜਦ ਉਸ ਦੀ ਗਿੱਚੀ ਥੱਕ ਜਾਂਦੀ ਸੀ, ਤਾਂ ਦੋਹਾਂ ਬਾਂਹਾਂ ਉਤੇ ਛੱਜ ਦਾ ਭਾਰ ਚੁਕ ਕੇ ਉਹ ਥਕਾਣ ਦੂਰ ਕਰ ਲੈਂਦੀ। ਉਸ ਦਾ ਚੰਨ ਵਰਗਾ ਚਿਹਰਾ ਕੰਗਾਲੀ ਦੇ ਬਦਲਾਂ ਵਿਚੋਂ ਚਮਕਾਂ ਮਾਰ ਰਿਹਾ ਸੀ।

ਬਚਨ ਸਿੰਘ ਨੇ ਵੇਖਿਆ, ਪੜ੍ਹਣ ਵਾਲੀਆਂ ਕੁੜੀਆਂ, ਜੋ ਬੂਹੇ ਦੇ ਲਾਗੇ ਹੀ ਸਨ, ਉਸ ਵਲ ਵੇਖ ਕੇ ਤੇ ਇਕ ਦੂਜੀ ਵੱਲ ਤੱਕ ਤੱਕ ਕੇ ਹੱਸ ਰਹੀਆਂ ਸਨ। ਕੋਈ ਉਸ ਵਲ ਗੰਨੇ ਦੀ ਜੂਠੀ ਛਿੱਲ ਚੁਕ ਸੁੱਟਦੀ, ਕੋਈ ਸਫ ਵਿਚੋਂ ਤੀਲ੍ਹੇ ਕੱਢ ਕੱਢ ਉਸ ਉੱਤੇ ਸੁਟ ਰਹੀ ਸੀ। ਤੇ ਕੋਈ ਆਨੇ ਬਹਾਨੇ ਉਸ ਦੇ ਪਾਸੋਂ ਲੰਘਦੀ ਹੋਈ ਉਸ ਉੱਤੇ ਥੁੱਕ ਜਾਂਦੀ ਸੀ।

ਪਰ ਉਸ ਕੁੜੀ ਦਾ ਇਸ ਪਾਸੇ ਧਿਆਨ ਹੀ ਨਹੀਂ ਸੀ। ਉਹ ਇਕ-ਟਿਕ ਉਨ੍ਹਾਂ ਦੀਆਂ ਪੱਟੀਆਂ, ਕੈਦਿਆਂ ਤੇ ਲਿਖਾਈ ਢੰਗ ਵੱਲ ਵੇਖ ਰਹੀ ਸੀ। ਉਸ ਨੇ ਇਕ ਵਾਰੀ ਫੇਰ ਛੱਜ ਦੋਹਾਂ ਹੱਥਾਂ ਨਾਲ ਉਤਾਹ ਚੁੱਕਿਆ। ਅਚਾਨਕ ਹੀ ਉਸ ਦੇ ਸਿਰ ਦਾ ਇਨੂੰ ਹੇਠਾਂ ਡਿੱਗ ਪਿਆ। ਕੁੜੀਆਂ ਨੇ ਜਦ ਡਿੱਠਾ ਤਾਂ ਉਹਨਾਂ ਨੂੰ ਹੋਰ ਮਖ਼ੌਲ ਦਾ ਬਹਾਨਾ ਮਿਲ ਗਿਆ। ਉਹਨਾਂ ਨੇ ਬਥੇਰਾ ਹਾਸਾ ਰੋਕਿਆ ਪਰ ਮੂੰਹ ਘੁਟਦਿਆਂ ਘੁਟਦਿਆਂ ਵੀ ਦੋਹ ਤਿੰਨਾਂ ਕੁੜੀਆਂ ਦਾ ਹਾਸਾ ਨਿਕਲ ਹੀ ਗਿਆ। ਗਿਆਨੀ ਹੋਰਾਂ ਦੇ ਕੰਨੀਂ ਵੀ ਇਸ ਦੀ ਆਵਾਜ਼ ਪਈ। ਕੁੜੀ ਵਿਚਾਰੀ ਸ਼ਰਮਿੰਦੀ ਹੋ ਗਈ ਤੇ ਹੋਰ ਨਾ ਠਹਿਰ ਸਕੀ।

ਗਿਆਨੀ ਹੋਰਾਂ ਕੁੜੀਆਂ ਨੂੰ ਰੋਕਿਆ ਤੇ ਸਭ ਪੱਟੀਆਂ ਵਿਚ ਸਿਰ ਦੇ ਕੇ ਚੁੱਪ [illegible] ਹੋ ਗਈਆਂ। ਇਸ ਤੇ ਬਾਅਦ ਬਚਨ ਸਿੰਘ ਨੇ ਗਿਆਨੀ [illegible] ਨੂੰ ਸਾਰੀ ਗੱਲ ਦੱਸੀ ਕਿ ਕਿਸ ਤਰ੍ਹਾਂ ਇਹ ਚੁੜੇਲਾਂ ਉਸ ਵਿਚਾਰੀ [illegible] ਨੂੰ ਕਿੰਨੇ ਚਿਰ ਤੋਂ ਛੇੜ ਰਹੀਆਂ ਸਨ। ਗਿਆਨੀ ਹੋਰਾਂ ਨੂੰ ਕੇਵਲ ਕੁੜੀਆਂ ਦੇ [illegible] ਤੇ ਹੀ ਗੁੱਸਾ ਆਇਆ ਸੀ, ਉਨ੍ਹਾਂ ਹੋਰ ਕੁਝ ਨਹੀਂ ਸੀ [illegible] "ਖ਼ਬਰਦਾਰ, ਜੇ ਮੁੜ ਕੇ ਖਰੂਦ ਕੀਤਾ" (ਬਚਨ ਸਿੰਘ [illegible]) ਇਹ ਕੁੜੀਆਂ ਅਫਾਤਾਂ ਨੇ, ਬਥੇਰਾ ਇਨ੍ਹਾਂ ਨਾਲ [illegible] ਹੈ, ਪਰ ਇਹਨਾਂ ਨੂੰ ਇਕ ਨਹੀਂ ਪੁੱਗਦੀ। ਸੱਚ ਕਿਹਾ ਏ [illegible] ਕੁੜੀਆਂ [illegible] ਤੇ ਤਿੰਨੇ ਜਾਤੀ ਅੱਥਰੀਆਂ' ਇਹਨਾਂ [illegible]

[illegible] ਬਚਨ ਸਿੰਘ ਬੋਲਿਆ – "ਗਿਆਨੀ ਜੀ ਇਹ ਵੀ [illegible], ਜੇ ਇਹਨਾਂ ਦੇ ਢਿੱਡੀ ਚਾਰ ਅੱਖਰ ਪਾ ਰਹੇ ਹੋ, [illegible] ਕਰ ਕੇ) ਐਹ ਜੂਠਾ ਪੜ੍ਹਣ ਜੋਗੀਆਂ ਨੇ! [illegible] ਨੂੰ ਤੰਤਾ ਤੰਤਾ ਕਰਨਾ ਹੀ ਜਾਣਦੇ ਨੇ।

[illegible] ਹੋਣ ਮਗਰੋਂ ਬਚਨ ਸਿੰਘ ਚਲਾ ਗਿਆ।

15

[illegible] ਨੂੰ ਮੰਗ ਪਿੰਨ ਕੇ ਘਰ ਮੁੜ ਰਿਹਾ ਸੀ [illegible] ਉਸ ਨੂੰ ਖਿਆਲ ਆਇਆ ਜੇ ਸੁੰਦਰੀ ਲਈ ਕਿੰਨੇ ਹੀ [illegible] ਨਹੀਂ ਸੀ ਲਿਆਂਦਾ। ਉਸ ਨੇ ਪੱਗ ਦਾ ਲੜ ਲਾਹਿਆ। ਉਸ [illegible] ਇਕ ਪੈਸਾ ਨਿਕਲਿਆ। ਫਿਰ ਉਸ ਨੇ ਤਹਿਮਤ [illegible] ਇਕ ਪਾਟੀ ਹੋਈ ਲੀਰ ਦੀ ਗੰਢ [illegible] ਉਸਨੇ ਸਾਰੇ ਪੈਸੇ ਗਿਣੇ, ਜੋ ਤਿੰਨ ਕੁ ਆਨੇ [illegible] ਸੋਚਦਾ ਰਿਹਾ ਕਿ ਇਨ੍ਹਾਂ ਪੈਸਿਆਂ [illegible] ਉਸ ਨੂੰ ਖਿਆਲ ਆਇਆ ਕਿ ਸੁੰਦਰੀ ਰੋਜ਼ ਵਾਜਾ [illegible] ਕਰਦੀ ਹੁੰਦੀ ਸੀ। ਉਹ ਮੁਨਿਆਰੀ ਵਾਲੇ ਦੀ ਹੱਟੀ



ਗਿਆ। ਢਾਈਆਂ ਆਨਿਆਂ ਦਾ ਉਹਨੇ ਵਾਜਾ ਲਿਆ ਤੇ ਹਲਵਾਈ ਪਾਸੋਂ ਟਕੇ ਦੀ ਬਰਫੀ ਲੈ ਕੇ ਕਾਹਲੀ ਕਾਹਲੀ ਘਰ ਪੁੱਜਾ।

ਘਰ ਜਾ ਕੇ ਬਾਂਦਰੀ ਨੂੰ ਉਸ ਨੇ ਬੂਹੇ ਪਾਸ ਛੱਡ ਦਿਤਾ ਤੇ ਆਪ ਸੁੰਦਰੇ! ਸੁੰਦਰੇ !!' ਆਵਾਜ਼ਾਂ ਦੇਂਦਾ ਅੰਦਰ ਵੜਿਆ, ਪਰ ਹੋਰ ਦਿਨਾਂ ਤੋਂ ਉਲਟ ਅਜ ਸੁੰਦਰੀ ਉਸ ਨੂੰ ਕਿਤੇ ਨਾ ਦਿਸੀ, ਜਿਹੜੀ ਪਹਿਲਾਂ ਰੋਜ਼ ਹੀ ਅਗਲਵਾਂਢੀ ਉਸ ਦੇ ਸਵਾਗਤ ਲਈ ਛੰਨ ਤੋਂ ਬਾਹਰ ਆ ਖਲੋਂਦੀ ਸੀ।

ਉਹ ਛੇਤੀ ਨਾਲ ਅੰਦਰੋਂ ਬਾਹਰ ਆਇਆ। ਏਧਰ ਉਧਰ ਤੱਕਿਆ, ਕਈ ਆਵਾਜ਼ਾਂ ਦਿਤੀਆਂ, ਪਰ ਸੁੰਦਰੀ ਦਾ ਕੋਈ ਉਸਨੂੰ ਪਤਾ ਨਾ ਲੱਗਾ। ਉਹ ਗੁੱਸੇ ਨਾਲ ਤਿਲਮਿਲਾ ਉੱਠਿਆ। ਇਸ ਗੁੱਸੇ ਵਿਚ ਕਿੰਨਾ ਪਿਆਰ, ਕਿੰਨੀ ਸਿੱਕ ਤੇ ਕਿਤਨੀ ਬੇ-ਸਬਰੀ ਰਲੀ ਹੋਈ ਸੀ। ਇਸ ਦਾ ਅਨੁਮਾਨ ਕਰਨਾ ਔਖਾ ਹੈ।

ਉਹ ਕਾਹਲੀ ਕਾਹਲੀ ਜਦ ਛੰਨ ਦੇ ਪਿਛਲੇ ਪਾਸੇ ਗਿਆ ਤਾਂ ਉਸ ਨੇ ਡਿੱਠਾ, ਸੁੰਦਰੀ ਇਕ ਮੰਜਾ ਖੜਾ ਕਰ ਕੇ ਉਸ ਦੇ ਪਿਛਵਾੜੇ ਬੈਠੀ ਉਂਗਲ ਨਾਲ ਭੋਂ ਤੇ ਕੁਝ ਲਿਖ ਰਹੀ ਸੀ।

ਵਿਚਾਰੇ ਰੋੜੂ ਦਾ ਸਾਹ ਮੁੜਿਆ। ਰੋੜੂ ਨੂੰ ਤੱਕਦਿਆਂ ਹੀ ਸੁੰਦਰੀ ਨੂੰ ਸਭ ਲਿਖਣਾ ਭੁੱਲ ਗਿਆ ਤੇ ਉਹ ਪਿਆਰ ਨਾਲ ਮੁਸਕਰਾਂਦੀ ਹੋਈ ਉਸ ਦੇ ਲੱਕ ਨੂੰ ਜੱਫੀ ਪਾ ਕੇ ਉਸਨੂੰ ਆਪਣੇ ਵੱਲ ਖਿੱਚਦੀ ਹੋਈ ਬੋਲੀ – "ਬਾਬਾ ! ਆ ਤੈਨੂੰ ਕੁਝ ਦਿਖਾਵਾਂ। ਉਰੇ ਆ, ਛੇਤੀ ਹੋ ਵੇਖ ਐਧਰ" ਤੇ ਉਸ ਨੇ ਰੋੜੂ ਨੂੰ ਉਥੇ ਹੀ ਲਿਆ ਬਿਠਾਇਆ। ਫੇਰ ਉਸ ਦੀ ਪਿੱਠ ਵਲ ਹੋ ਕੇ ਦੁਹਾਂ ਹੱਥਾਂ ਦੀਆਂ ਤਲੀਆਂ ਨਾਲ ਉਸ ਦੇ ਚਿਹਰੇ ਨੂੰ ਥਾਪੜਦੀ ਹੋਈ ਬੋਲੀ– "ਐਹ ਵੇਖ ਬਾਬਾ ਏਧਰ" ਤੇ ਆਪ ਉਸ ਦੇ ਸਾਹਮਣੇ ਆ ਕੇ ਇਸ ਤਰ੍ਹਾਂ ਭੁੜਕਣ ਲੱਗ ਪਈ, ਜਿਵੇਂ ਉਸ ਨੇ ਕੋਈ ਰੁਪਿਆਂ ਦਾ ਭਰਿਆ ਹੋਇਆ ਕੁੱਜਾ ਲੱਭ ਲਿਆਂਦਾ ਹੋਵੇ।

ਰੋੜੂ ਉਸ ਦੀ ਚੰਚਲ ਬਾਲ-ਲੀਲ੍ਹਾ ਤੇ ਮੁਗਧ ਹੋ ਰਿਹਾ ਸੀ। ਉਸ ਨੇ ਪਿਆਰ ਨਾਲ ਉਸ ਨੂੰ ਆਪਣੇ ਵਲ ਖਿੱਚ ਕੇ ਤੇ ਉਸ ਦਾ ਸਿਰ ਚੁੰਮ ਕੇ ਕਿਹਾ– "ਇਹ ਕੀ ਚੀਚ-ਬਲੋਲੇ ਵਾਹਣ ਡਹੀ ਹੋਈ ਏਂ ਪੁੱਤ ?"

ਸੁੰਦਰੀ ਨੇ ਉਸ ਪਾਸੋ ਆਪਣੇ ਆਪ ਨੂੰ ਛੁਡਾ ਕੇ ਤੇ ਅੱਖਰਾਂ ਵਲ ਉਸ ਦਾ ਧਿਆਨ ਦਿਵਾਂਦਿਆਂ ਹੋਇਆਂ ਕਿਹਾ "ਹਾਂ ਚੀਚ ਬਲੋਲੇ ! (ਅੱਖਰਾਂ ਤੇ ਉਂਗਲ ਲਾ ਕੇ) ਔਹ ਵੇਖ ਖਾਂ ਬਾਬਾ, ਔਹ ਊੜਾ ਈ ਤੇ ਔਹ ਵੇਖ ਸੱਸਾ ਤੇ ਨਾਲੇ ਔਹ ਈ (ਸੋਚ ਸੋਚ ਕੇ) "ਠਹਿਰ ਜਾ ਮੈਨੂੰ ਨਾਂ ਈ ਭੁੱਲ ਗਿਆ....... ਆਹੋ, ਇਹਨੂੰ ਕਹਿੰਦੇ ਈ ਪੱਪਾ।"

ਰੋੜੂ ਵਿਚਾਰੇ ਦੀ ਜਾਣੇ ਬਲਾ 'ਸੱਸਾ' ਕੀ ਹੁੰਦਾ ਹੈ ਤੇ 'ਪੱਪਾ' ਕਿਸ ਨੂੰ ਕਹਿੰਦੇ ਨੇ। ਉਹ ਹੱਸਦਾ ਹੋਇਆ ਬੋਲਿਆ – "ਨੀ ਵਾਹ ਨੀ ਮੇਰੀ ਪੜ੍ਹਾਕੋ! ਤੇ ਪੁੱਤ, ਤੈਨੂੰ ਕੀ ਪਤਾ ਕਿੱਦਾਂ ਲਿਖੀਦਾ ਏ ?"

"ਹਾਂਹੋ ਬਾਬਾ ! ਉਹ ਏਦਾਂ ਈ ਲਿਖਦੀਆਂ ਸੀ ਕਿ !"

"ਕੌਣ ?"

"ਉਹ ਕੁੜੀਆਂ, ਹੋਰ ਕੌਣ !"

"ਕਿਹੜੀਆਂ ਕੁੜੀਆਂ ?"

"ਉਹੋ ਜਿਹੜੀਆਂ ਗੁਰਦਵਾਰੇ ਪੜ੍ਹਦੀਆਂ ਨੇ।"

"ਤੇ ਪੁੱਤ, ਤੈਨੂੰ ਕੀ ਪਤਾ ਜੁ ਏਦਾਂ ਲਿਖਦੀਆਂ ਨੇ ?"

"ਮੈਨੂੰ ਪਤਾ ਏ ਕਿ ! ਮੈਂ ਤੇ ਰੋਜ਼ ਵੇਹਨੀ ਹੁੰਨੀਆਂ, ਅੱਜ ਵੀ ਵੇਖਿਆ ਸੀ। ਜਦੋਂ ਰੂੜੀ ਤੇ ਕੂੜਾ ਸੁਟਣ ਗਈ ਸਾਂ ਨਾ, ਉਹ ਪਈਆਂ ਲਿਖਦੀਆਂ ਸਨ।"

"ਫੇਰ ਪਈਆਂ ਲਿਖਣ ਤੈਨੂੰ ਕੀ ?"

ਬੱਚਿਆਂ ਵਾਲੀ ਜ਼ਿਦ ਕਰ ਕੇ ਤੇ ਰੋਣਾ ਮੂੰਹ ਬਣਾ ਕੇ ਉਹ ਮਚਲਦੀ ਹੋਈ ਬੋਲੀ – ਨਾ ਬਾਬਾ, ਮੈਂ ਵੀ ਲਿਖਿਆ ਕਰੂੰ।"

ਹੱਸਦਿਆਂ ਹੱਸਦਿਆਂ ਤੇ ਕੁਝ ਉਦਾਸੀ ਦੇ ਭਾਵ ਨਾਲ ਰੋੜੂ ਉਸਦੀ ਠੋਡੀ ਫੜਕੇ ਬੋਲਿਆ – "ਵੇਖਾਂ ਵੱਡੀ ਪੜ੍ਹਾਕੋ। ਸੁਦੈਣੇ ! ਲਿਖਣਾ ਪੜ੍ਹਨਾ ਕੋਈ ਸਾਡਾ ਕੰਮ ਆ ?"

ਸੁੰਦਰੀ ਦੇ ਦਿਲ ਵਿਚ ਨਿਰਾਸਤਾ ਜਿਹੀ ਛਾ ਗਈ ਤੇ ਪ੍ਰਸ਼ਨ ਭਰੀ ਨਜ਼ਰ ਨਾਲ ਉਸ ਵੱਲ ਤੱਕਦੀ ਹੋਈ ਬੋਲੀ – "ਤੇ ਹੋਰ ਕੀਹਦਾ ਕੰਮ ਆ ?"



"ਪੁੱਤ ! ਉਹ ਤੇ ਹੋਈਆਂ ਸਰਦਾਰਾਂ ਮਹਾਜਨਾਂ ਦੀਆਂ ਕੁੜੀਆਂ ਤੇ ਅਸੀਂ ਹੋਏ ਗਰੀਬ ਮੰਗਤੇ। ਸਾਨੂੰ ਕੀ ਲੱਗੇ ਭਲਾ ਇਹੋ ਜਿਹੇ ਕੰਮਾਂ ਨਾਲ !"

"ਮੰਗਤੇ ਨਹੀਂ ਪੜ੍ਹਿਆ ਕਰਦੇ," ਇਹ ਸੁਣ ਕੇ ਸੁੰਦਰੀ ਦੇ ਚਿਹਰੇ ਤੇ ਵਧੇਰੇ ਨਿਰਾਸਤਾ ਛਾ ਗਈ, ਤੇ ਉਹ ਸੋਚਣ ਲੱਗੀ ਮੈਂ ਸੱਚ ਮੁੱਚ ਹੀ ਬੜਾ ਅਯੋਗ ਕੰਮ ਕੀਤਾ ਹੈ। ਪਰ ਬਾਲਾਂ ਵਾਲੀ ਜ਼ਿੱਦ ਪਿੱਟਦੀ ਹੋਈ ਫਿਰ ਬੋਲੀ– "ਤੇ ਬਾਬਾ ! ਸਾਨੂੰ.......ਸਾਥੋਂ ਨਹੀਂ........ਅਸੀਂ...... ਸਾਥੋਂ ਨਹੀਂ ਪੜ੍ਹੀਦਾ ?"

"ਪੁੱਤ ! ਡਾਢਿਆਂ ਦਾ ਸੁਣਿਆ ਨਹੀਉਂ, ਸਤੀਂ ਵੀਹੀਂ ਸੌ ਹੁੰਦਾ ਏ। ਉਹ ਕਹਿੰਦੇ ਹੁੰਦੇ ਨੇ, ਜੇ ਕਮੀਣ ਜਾਤਾਂ ਵੀ ਪੜ੍ਹ ਗਈਆਂ ਤੇ ਉਨ੍ਹਾਂ ਦੇ ਕੰਮ ਧੰਦੇ ਕੌਣ ਕਰਿਆ ਕਰੂ ?"

ਕੁੜੀ ਦਾ ਦਿਲ ਫਿਰ ਵੀ ਨਾ ਮੰਨਿਆ ਉਹ ਅੜੀ ਕਰਦੀ ਹੋਈ ਬੋਲੀ– "ਨਾਂਹ ਬਾਬਾ ! ਮੈਂ ਲਿਖਿਆ ਕਰੂੰ ! ਅੰਦਰ ਬਹਿ ਕੇ ਲਿਖ ਲਿਆ ਕਰੂੰ। ਉਹਨਾਂ ਨੂੰ ਕੀ ਪਤਾ ਲਗਣਾ ਏ ? ਦਿਨੇ ਜਦੋਂ ਕੂੜਾ ਸੁੱਟਣ ਜਾਇਆ ਕਰੂੰ, ਉਥੋਂ ਕੁੜੀਆਂ ਦੇ ਅੱਖਰ ਵੇਖ ਆਇਆ ਕਰੂੰ ਤੇ ਰਾਤ ਨੂੰ...।"

ਵਿਚੋਂ ਈ ਰੋੜੂ ਬੋਲਿਆ – "ਚਲ ਛਡ ਪਰੇ ਵਿਹਲੀਆਂ ਗੱਲਾਂ, ਲੈ ਫੜ" ਤੇ ਉਸ ਨੇ ਵਾਜਾ ਤੇ ਮਠਿਆਈ ਦਾ ਡੂਨਾ ਉਸਨੂੰ ਫੜਾ ਦਿਤਾ।

ਓਹੀ ਵਾਜਾ, ਜਿਸ ਦੀ ਮੰਗ ਉਹ ਲਗਾਤਾਰ ਕਈ ਹਫ਼ਤਿਆਂ ਤੋਂ ਕਰ ਰਹੀ ਸੀ, ਉਸ ਨੂੰ ਮਿਲ ਗਿਆ। ਰੋੜੂ ਦਾ ਖ਼ਿਆਲ ਸੀ ਕਿ ਸੁੰਦਰੀ ਵਾਜਾ ਲੈ ਕੇ ਸਿੱਧੀਆਂ ਪੁੱਠੀਆਂ ਛਾਲਾਂ ਮਾਰੇਗੀ, ਪਰ ਸੁੰਦਰੀ ਨੇ ਲਾ-ਪਰਵਾਹੀ ਨਾਲੋਂ ਦੋਵੇਂ ਚੀਜ਼ਾਂ ਫੜੀਆਂ ਤੇ ਓਵੇਂ ਹੀ ਅੰਦਰ ਜਾ ਕੇ ਇਕ ਨੁਕਰੇ ਰੱਖ ਆਈ।

## 16

ਬਚਨ ਸਿੰਘ ਰੋਜ਼ ਹੀ ਨੇਮ ਨਾਲ ਗਿਆਨੀ ਹੋਰਾਂ ਪਾਸ ਜਾ ਬਹਿੰਦਾ ਤੇ ਹਰ ਰੋਜ਼ ਕਈ ਵਖੋ ਵੱਖ ਵਿਸ਼ਿਆਂ ਤੇ ਦੋਹਾਂ ਦੀ ਚਰਚਾ ਹੁੰਦੀ ਰਹਿੰਦੀ ਸੀ। ਬਚਨ ਸਿੰਘ ਨੂੰ ਇਸ ਚਰਚਾ ਵਿਚੋਂ ਬੜਾ ਅਨੰਦ ਆਉਂਦਾ ਸੀ।

ਗਿਆਨੀ ਜੀ ਦੇ ਸਤਸੰਗ ਨਾਲ ਉਸ ਦੀ ਕਾਇਆ ਦਿਨੋ ਦਿਨ ਪਲਟਣ ਲੱਗੀ ਤੇ ਉਸ ਦੇ ਜੀਵਨ-ਪਰਵਾਹ ਦਾ ਰੁਖ਼ ਕਿਸੇ ਹੋਰ ਪਾਸੇ ਮੁੜਨ ਲੱਗਾ।

ਹਰ ਰੋਜ਼ ਉਹ ਵੇਖਦਾ, ਉਹ ਕੁੜੀ ਵਟਛਿਟੀਆਂ ਦੀ ਟੁੱਟੀ ਹੋਈ ਟੋਕਰੀ ਹੱਥ ਵਿਚ ਲਮਕਾਈ ਤੇ ਕਦੇ ਸਿਰ ਤੇ ਚੁੱਕੀ, ਕਿੰਨਾ ਕਿੰਨਾ ਚਿਰ ਵਿਹੜੇ ਦੇ ਬਾਹਰਲੇ ਬੂਹੇ ਪਾਸ ਖੜੋਤੀ ਮੁੰਡਿਆਂ ਕੁੜੀਆਂ ਦੀ ਲਿਖਾਈ ਵੇਖਦੀ ਰਹਿੰਦੀ।

ਇਕ ਦਿਨ ਦੁਪਹਿਰ ਵੇਲੇ ਜਦ ਉਹ ਗੁਰਦਵਾਰੇ ਆਇਆ, ਤਾਂ ਅੱਗੋ ਗਿਆਨੀ ਹੋਰੀਂ ਮੁੰਡਿਆਂ ਕੁੜੀਆਂ ਨੂੰ ਪੜ੍ਹਨ ਦੀ ਤਕੜਾਈ ਕਰ ਕੇ ਕਿਤੇ ਜਾਣ ਲਈ ਤਿਆਰ ਖੜ੍ਹੇ ਸਨ।

ਬਚਨ ਸਿੰਘ ਨੇ ਆਉਂਦਿਆਂ ਹੀ ਪੁਛਿਆ–"ਅੱਜ ਕਿਧਰ ਤਿਆਰ ਹੋਏ ਓ !"

"ਤੁਹਾਨੂੰ ਈ ਉਡੀਕ ਰਿਹਾ ਸਾਂ। ਕਪੜੇ ਮੈਲੇ ਹੋਏ ਪਏ ਸਨ, ਮੈਂ ਆਖਿਆ ਖੂਹ ਤੇ ਜਾ ਕੇ ਧੋ ਲਿਆਵਾਂ। ਮੇਰੀ ਮਰਜ਼ੀ ਸੀ ਜੇ ਤੁਸੀਂ ਵੀ ਨਾਲ ਚਲਦੇ ਤਾ ਚੰਗਾ ਹੁੰਦਾ, ਸੈਰ ਸਪਾਟਾ ਹੋ ਜਾਂਦਾ।"

"ਚਲੋ ਫਿਰ" ਕਹਿ ਕੇ ਬਚਨ ਸਿੰਘ ਨਾਲ ਹੋ ਤੁਰਿਆ। ਦੋਵੇਂ ਜਦ ਬੂਹਿਉਂ ਬਾਹਰ ਨਿਕਲੇ, ਤਾਂ ਓਹੀ ਕੁੜੀ ਕੂੜੇ ਵਾਲੀ ਖ਼ਾਲੀ ਟੋਕਰੀ ਇਕ ਪਾਸੇ ਰੱਖ ਕੇ ਕੰਧ ਵੱਲ ਮੂੰਹ ਕੀਤੀ ਉਂਗਲ ਨਾਲ ਜ਼ਮੀਨ ਉੱਤੇ ਕੁਝ ਲਿਖ ਰਹੀ ਸੀ। ਉਸ ਦੇ ਕੋਲ ਕਾਗਜ਼ ਦਾ ਇਕ ਪਾਟਾ ਹੋਇਆ ਟੁਕੜਾ ਸੀ, ਜਿਸ ਤੋਂ ਵੇਖ ਕੇ ਉਹ ਲਿਖਦੀ ਜਾਂਦੀ ਸੀ। ਉਸਦੇ ਮੋਤੀਆਂ ਵਰਗੇ ਸੁੰਦਰ ਅੱਖਰ– ਜੋ ਬਿਲਕੁਲ ਛਾਪੇ ਦੇ ਮਾਲੂਮ ਹੁੰਦੇ ਸਨ – ਵੇਖ ਕੇ ਦੋਵੇਂ ਹੈਰਾਨ ਰਹਿ ਗਏ। ਕਾਗਜ਼, ਬਾਲ ਬੋਧ ਦਾ ਪਹਿਲਾ ਵਰਕਾ ਸੀ, ਜਿਸ ਉੱਤੇ ਮੋਟੇ ਅੱਖਰਾਂ ਵਿਚ ਊੜੇ ਐੜੇ ਦੀ ਪੈਂਤੀ ਸੀ। ਕਾਗਜ਼ ਰੱਦੀ ਤੇ ਪਾਟਾ ਹੋਇਆ ਸੀ। ਕੁੜੀ ਨੇ ਉਸ ਦੇ ਹਾਸ਼ੀਏ ਨੂੰ ਆਟੇ ਦੀ ਲੇਵੀ ਨਾਲ ਲੀਰਾਂ ਚਿਪਕਾਈਆਂ ਹੋਈਆਂ ਸਨ, ਤੇ ਉਸ ਨੂੰ ਇਤਨੀ ਕੋਮਲਤਾ ਨਾਲ ਫੜਦੀ ਰੱਖਦੀ ਜਿਵੇਂ ਕੋਈ ਸ਼ਾਹੀ ਹੁਕਮਨਾਮਾ ਹੋਵੇ।

ਦੋਵੇਂ ਕਈ ਮਿੰਟ ਖੜ੍ਹੇ ਉਸ ਦੀ ਲਿਖਾਈ ਬਾਰੇ ਇਕ ਦੂਜੇ ਵਲ ਵੇਖ ਵੇਖਕੇ ਹੈਰਾਨੀ ਪ੍ਰਗਟ ਕਰਦੇ ਰਹੇ। ਜਦ ਕੁੜੀ ਨੇ ਸਭ ਤੋਂ ਛੇਕੜਲਾ



ਵਰਣ ਲਿਖਣ ਲਈ ਕਾਗ਼ਜ਼ ਵੱਲ ਤੱਕਿਆ, ਤਾਂ ਝਟ ਉਸਦੀ ਨਜ਼ਰ ਸਿਰ ਤੇ ਖੜ੍ਹੇ ਦੁਹਾਂ ਬੰਦਿਆਂ ਤੇ ਪਈ। ਉਹ ਇਤਨੀ ਡਰੀ, ਇਤਨੀ ਸਹਿਮੀ ਕਿ ਟੋਕਰੀ ਨੂੰ ਉਥੇ ਹੀ ਛੱਡ ਕੇ ਉੱਠ ਨੱਸੀ।

ਉਸ ਦੀ ਤੇਜ਼ ਬੁੱਧੀ ਤੇ ਇਤਨੀ ਸੁੰਦਰ ਲਿਖਾਈ ਵੇਖ ਕੇ ਦੋਵੇਂ ਗਦ ਗਦ ਹੋ ਗਏ। ਕੁੜੀ ਅਜੇ ਪੰਜ ਚਾਰ ਕਦਮ ਹੀ ਗਈ ਹੋਵੇਗੀ ਕਿ ਗਿਆਨੀ ਜੀ ਨੇ ਆਵਾਜ਼ ਦਿਤੀ – "ਕੁੜੀਏ !"

ਆਵਾਜ਼ ਸੁਣਕੇ ਪਹਿਲਾਂ ਤਾਂ ਕੁੜੀ ਦੀ ਸਲਾਹ ਹੋਈ ਕਿ ਨੱਸੀ ਜਾਵੇ ਪਰ ਲੱਤਾਂ ਨੇ ਉਸ ਦਾ ਸਾਥ ਨਾ ਦਿਤਾ ਤੇ ਉਨ੍ਹਾਂ ਹੀ ਕਦਮਾਂ ਤੇ ਖੜੋ ਗਈ। ਇੰਨੇ ਨੂੰ ਗਿਆਨੀ ਜੀ ਨੇ ਦੂਸਰੀ ਆਵਾਜ਼ ਦਿਤੀ– ਪੁੱਤਰ ਨਾ ਡਰ, ਮੈਂ ਤੈਨੂੰ ਮਾਰਦਾ ਨਹੀਂ, ਉਰੇ ਆ, ਮੇਰੀ ਗੱਲ ਸੁਣ।"

ਕੁੜੀ ਦੀ ਜਾਨ ਵਿਚ ਜਾਨ ਆਈ, ਤੇ ਉਹ ਸਿਰ ਨੀਵਾਂ ਕੀਤੀ ਮੁਜਰਮ ਦੀ ਤੋਰ ਤੁਰਦੀ ਹੌਲੀ ਹੌਲੀ ਉਨ੍ਹਾਂ ਦੇ ਸਾਹਮਣੇ ਆ ਕੇ ਖੜੋ ਗਈ। ਗਿਆਨੀ ਜੀ ਨੇ ਪਿਆਰ ਨਾਲ ਪੁੱਛਿਆ – "ਕਾਕੇ ! ਇਹ ਅੱਖਰ ਲਿਖਣੇ ਤੂੰ ਕਿੱਥੋਂ ਸਿੱਖੇ ਨੇ ?"

ਕੁੜੀ ਫੇਰ ਕੰਬ ਉਠੀ। ਉਹ ਸਮਝ ਗਈ ਕਿ ਚੋਰ ਨੂੰ ਚੋਰੀ ਦਾ ਇਕਬਾਲ ਕਰਾਣ ਲਈ ਹੀ ਇਹ ਢੰਗ ਵਰਤਿਆ ਜਾ ਰਿਹਾ ਹੈ। ਗਿਆਨੀ ਜੀ ਦੀ ਗੱਲ ਦਾ ਉਸ ਨੂੰ ਕੋਈ ਜੁਆਬ ਨਾ ਅਹੁੜਿਆ।

ਗਿਆਨੀ ਜੀ ਨੇ ਉਸ ਦੇ ਸਿਰ ਤੇ ਹੱਥ ਫੇਰਦਿਆਂ ਹੋਇਆਂ ਉਸਨੂੰ ਹੋਰ ਥੋੜ੍ਹਾ ਆਪਣੇ ਵੱਲ ਖਿਚ ਕੇ ਕਿਹਾ–"ਕਾਕੇ ! ਤੂੰ ਡਰ ਨਾ, ਅਸੀਂ ਤੈਨੂੰ ਕਹਿੰਦੇ ਕੁਝ ਨਹੀਂ ! ਤੇਰੇ ਸੁਹਣੇ ਅੱਖਰ ਵੇਖ ਕੇ ਮੈਂ ਬੜਾ ਖੁਸ਼ ਹੋਇਆ ਹਾਂ। ਤੂੰ ਇਹ ਕਿਸ ਕੋਲੋਂ ਸਿੱਖੇ ਨੇ ?"

ਕੁੜੀ ਦੇ ਦਿਲ ਨੂੰ ਕੁਝ ਖਲੋਤ ਹੋਈ। ਹੁਣ ਉਸ ਨੂੰ ਬੋਲਣ ਦੀ ਵੀ ਸੰਗ ਹੋ ਆਈ। ਉਹ ਧੀਮੀ ਜਿਹੀ ਆਵਾਜ਼ ਵਿਚ ਬੋਲੀ – "ਮੈਂ ਆਪੇ ਲਿਖਨੀ ਹੁੰਨੀ ਆਂ।"

ਬਚਨ ਸਿੰਘ ਹੁਣ ਤਕ ਹੈਰਾਨੀ ਨਾਲ ਇਹ ਸਭ ਕੁਝ ਵੇਖ ਰਿਹਾ ਸੀ। ਕੁੜੀ ਦੀ ਗੱਲ ਸੁਣ ਕੇ ਉਹ ਆਪ-ਮੁਹਾਰਾ ਬੋਲ ਉਠਿਆ –"ਆਪੇ ਲਿਖੇ ਨੇ? ਕਿਸੇ ਤੋਂ ਸਿੱਖੇ ਨਹੀਂ ?"

ਕੁੜੀ ਦਾ 'ਨਹੀਂ' ਉੱਤਰ ਸੁਣ ਕੇ ਦੋਹਾਂ ਨੂੰ ਹਦੋਂ ਬਾਹਰ ਖ਼ੁਸ਼ੀ ਹੋਈ। ਗਿਆਨੀ ਜੀ ਨੇ ਫੇਰ ਪੁੱਛਿਆ– ''ਤੈਨੂੰ ਇਨ੍ਹਾਂ ਅੱਖਰਾਂ ਦੇ ਨਾਉਂ ਆਉਂਦੇ ਹਨ?''

''ਆਹੋ ਜੀ।''

''ਸੁਣਾ ਖਾਂ ''

ਕੁੜੀ ਨੇ ਰਵਾਂ ਰਵੀਂ ਪੈਂਤੀ ਪੜ੍ਹ ਲਈ ਤੇ ਫਿਰ ਬੋਲੀ – ''ਜੀ ਮੈਨੂੰ ਮੁਹਾਰਨੀ ਵੀ ਆਉਂਦੀ ਏ।''

ਗਿਆਨੀ ਹੋਰਾਂ ਬਚਨ ਸਿੰਘ ਵਲ ਤਕ ਕੇ ਕਿਹਾ – ''ਬਚਨ ਸਿੰਘ ਜੀ, ਲਿਖਣ ਦਾ ਵਲ ਤਾਂ ਭਲਾ ਇਹਨੇ ਵਰਕੇ ਤੋਂ ਸਿੱਖ ਲਿਆ ਸਹੀ, ਪਰ ਪੜ੍ਹਨਾ...।''

ਕੁੜੀ ਬੋਲੀ, ''ਜੀ ਮੁੰਡੇ ਕੁੜੀਆਂ ਰੋਜ਼ ਲੌਂਦੇ ਵੇਲੇ ਮੁਹਾਰਨੀਆਂ ਬੁਲਾਂਦੇ ਹੁੰਦੇ ਨੇ, ਮੈਂ ਸੁਣਦੀ ਰਹਿੰਦੀ ਆਂ।''

ਗਿਆਨੀ ਜੀ ਨੇ ਉਸ ਦੀ ਪਿੱਠ ਤੇ ਹੱਥ ਫੇਰਦਿਆਂ ਹੋਇਆਂ ਕਿਹਾ – ''ਸ਼ਾਬਾਸ਼ ਬੱਚੀ ਸ਼ਾਬਾਸ਼ ! ਤੂੰ ਬੜੀ ਅਕਲ ਵਾਲੀ ਏਂ। ਲੈ ਮੈਂ ਤੈਨੂੰ ਕੈਦਾ ਪੱਟੀ ਲਿਆ ਦੇਨਾ ਵਾਂ, ਤੂੰ ਪੜ੍ਹਿਆ ਕਰ, ਤੇਰਾ ਨਾਂ ਕੀ ਏ ਪੁੱਤ ?''

''ਜੀ ਸੁੰਦਰੀ।''

ਬਚਨ ਸਿੰਘ ਬੋਲਿਆ– ''ਬਾਬਾ ਜੀ, ਇਹ ਤਾਂ ਸ਼ਾਇਦ ਅਛੂਤਾਂ ਦੀ ਕੁੜੀ ਜੇ, ਤੁਸੀਂ ਇਸ ਨੂੰ ਇਸ ਤਰ੍ਹਾਂ ਬੇਖਟਕੇ ਛੂਹ ਰਹੇ ਓ। ਮੈਨੂੰ ਤੇ ਇਸ ਗੱਲ ਦੀ ਵਿਚਾਰ ਨਹੀਂ, ਪਰ ਪਿੰਡ ਦੇ ਲੋਕੀਂ ਬੜੇ ਕੱਬੇ ਨੇ।''

ਗਿਆਨੀ ਜੀ ਨੇ ਬੇ-ਪਰਵਾਹੀ ਨਾਲ ਕਿਹਾ – ''ਜੇ ਓਹ ਇਹੋ ਜਿਹੀਆਂ ਹੋਣਹਾਰ ਬੱਚੀਆਂ ਨੂੰ ਛੁਹਣ ਤੇ ਵਿਦਿਆ ਦੇਣ ਤੋਂ ਰੋਕਦੇ ਨੇ ਤਾਂ ਇਹ ਉਹਨਾਂ ਦਾ ਅਨਿਆਉਂ ਹੈ। ਮੈਨੂੰ ਅਜਿਹੇ ਲੋਕਾਂ ਦੀ ਕੋਈ ਪਰਵਾਹ ਨਹੀਂ।''

ਬਚਨ ਸਿੰਘ ਹੋਰ ਕੁਝ ਨਾ ਬੋਲਿਆ। ਗਿਆਨੀ ਜੀ ਨੇ ਅੰਦਰੋਂ ਜਾ ਕੇ ਕੈਦਾ ਪੱਟੀ ਤੇ ਕਲਮ ਦਵਾਤ ਲਿਆ ਕੇ ਕੁੜੀ ਦੇ ਹਵਾਲੇ ਕਰਦਿਆਂ



ਹੋਇਆਂ ਕਿਹਾ – ''ਲੈ ਪੁੱਤ ! ਰੋਜ਼ ਨੇਮ ਨਾਲ ਪੜ੍ਹਿਆ ਲਿਖਿਆ ਕਰ। ਜੇ ਤੇਰਾ ਜੀ ਕਰੇ ਤਾਂ ਇਥੇ ਆ ਕੇ ਪੜ੍ਹ ਜਾਇਆ ਕਰ।''

ਕੁੜੀ ਨੇ ਇਹ ਚੀਜ਼ਾਂ ਲਈਆਂ ਤੇ ਇਹ ਪਿਆਰ ਭਰੇ ਵਾਕ ਸੁਣੇ ! ਕਿਸ ਤਰ੍ਹਾਂ ? ਜਿਸ ਤਰ੍ਹਾਂ ਕਿਸੇ ਜਨਮ ਦੇ ਅੰਨ੍ਹੇ ਨੂੰ ਅੱਖਾਂ ਮਿਲ ਜਾਣ। ਇਸ ਤੋਂ ਬਾਅਦ ਸਭ ਆਪੋ ਆਪਣੇ ਰਾਹ ਪਏ।

ਸੁੰਦਰੀ ਉਡਦੀ ਉਡਦੀ ਘਰ ਪੁੱਜੀ।

## 17

''ਬਾਬਾ ! ਬਾਬਾ ! ਵੇਖ ਮੈਂ ਕੀ ਲਿਆਈ'' ਕਹਿ ਕੇ ਖ਼ੁਸ਼ੀ ਨਾਲ ਝੂਲਦੀ ਝੂਲਦੀ ਸੁੰਦਰੀ ਨੇ ਰੋਡੂ ਨੂੰ ਵਾਰੋ ਵਾਰੀ ਸਭ ਚੀਜ਼ਾਂ ਵਿਖਾਈਆਂ ਤੇ ਫਿਰ ਬੋਲੀ – ''ਤੂੰ ਤੇ ਕਹਿੰਦਾ ਸੈਂ ਉਹ ਮਾਰਨਗੇ-ਨਾ ਪੜ੍ਹਿਆ ਕਰ। ਉਹ ਸਗੋਂ ਕਹਿੰਦੇ ਸਨ ਤੂੰ ਪੜ੍ਹਿਆ ਕਰ - ਅਸੀਂ ਆਪ ਤੈਨੂੰ ਪੜ੍ਹਾਇਆ ਕਰਾਂਗੇ ! ਔਹ ਵੇਖ ਕੇਹੀ ਸੁਹਣੀ ਪੱਟੀ ਨਾਲੇ ਕੈਦਾ, ਨਾਲੇ ਦੋ ਕਾਨੀਆਂ ਤੇ ਬਾਬਾ ! ਗਾਚਨੀ ਵੀ। ਉਰੇ ਕਰ ਮੈਂ ਰੱਖਾਂ ਤੇ ਦੁਆਤ ਵਿਚ ਗਾਚਨੀ ਕੁਟ ਕੇ ਪਾਵਾਂ। ਵੇਖਿਆ ਈ? ਅਹਾ ਜੀ ਅਸੀਂ ਪੱਟੀ ਤੇ ਲਿਖਾਂਗੇ।''

ਕੁੜੀ ਦੀਆਂ ਚੀਜ਼ਾਂ ਵੇਖ ਕੇ ਰੋਡੂ ਨੂੰ ਹੈਰਾਨੀ ਹੋਈ ਕਿ ਇਹ ਚੀਜ਼ਾਂ ਇਸ ਨੂੰ ਕੌਣ ਦੇਣ ਲੱਗਾ ਸੀ। ਉਸ ਨੂੰ ਸ਼ੱਕ ਹੋਇਆ ਕਿ ਮਤੇ ਕਿਸੇ ਦੀਆਂ ਚੁੱਕ ਲਿਆਈ ਹੋਵੇ, ਇਹ ਸੋਚ ਕੇ ਉਸ ਨੇ ਪੁੱਛਿਆ – ''ਤੇ ਇਹ ਕੀਹਦੀਆਂ ਚੁੱਕ ਲਿਆਈ ਏਂ ? ਜਾਹ ਪੁੱਤ, ਜਿਸ ਦੀਆਂ ਲਿਆਂਦੀਆਂ ਈ, ਜਾ ਕੇ ਦੇ ਆ। ਹੋਰ ਕਿਤੇ ਮਤਾਂ ਸਿਰ ਪੜਵਾਂਦੀ ਹੋਵੇਂ ਮੇਰਾ।''

''ਨਹੀਂ ਬਾਬਾ ! ਦੇਵੀ ਦੀ ਸਹੁੰ ਮੈਨੂੰ ਤੇ ਗਿਆਨੀ ਜੀ ਨੇ ਆਪ ਦਿਤੀਆਂ ਈ। ਚਲ ਤੈਨੂੰ ਪੁਛਾਵਾਂ'' ਤੇ ਉਹ ਰੋਡੂ ਦਾ ਹੱਥ ਫੜ ਕੇ ਖਿੱਚਣ ਲੱਗੀ।

ਸੁੰਦਰੀ ਦੇ ਚਿਹਰੇ ਉਤੇ ਦ੍ਰਿੜ੍ਹਤਾ ਤੇ ਨਿਡਰਤਾ ਵੇਖ ਕੇ ਰੋਡੂ ਨੂੰ ਉਸਦੀ ਗੱਲ ਦਾ ਯਕੀਨ ਆ ਗਿਆ। ਨਾਲੇ ਇਸ ਤੋਂ ਬਾਅਦ ਸੁੰਦਰੀ ਨੇ ਜਦ ਸਾਰਾ ਹਾਲ ਸੁਣਾਇਆ, ਤਾਂ ਉਸ ਨੂੰ ਕੋਈ ਸ਼ੰਕਾ ਬਾਕੀ ਨਾ ਰਹੀ।

ਇਸੇ ਦਿਨ ਤੋਂ ਸੁੰਦਰੀ ਨੂੰ ਪੜ੍ਹਣ ਲਿਖਣ ਦੀ ਸਹੂਲਤ ਮਿਲ ਗਈ ਤੇ ਉਹ ਕੰਮ ਧੰਦੇ ਤੋਂ ਜਿੰਨਾ ਸਮਾਂ ਬਚਦਾ, ਇਸੇ ਕੰਮ ਵਿਚ ਖਰਚ ਕਰਨ ਲਗੀ। ਇਥੋਂ ਤਕ ਕਿ ਰਾਤੀਂ ਸੁੱਤੀ ਦਾ ਵੀ ਧਿਆਨ ਪੜ੍ਹਾਈ ਵਿਚ ਹੀ ਰਹਿੰਦਾ। ਘੰਟੇ ਦੋ ਘੰਟੇ ਰੋਜ਼ ਗਿਆਨੀ ਜੀ ਪਾਸੋਂ ਸੰਥਾ ਲੈਣ ਵੀ ਚਲੀ ਜਾਂਦੀ ਸੀ। ਗਿਆਨੀ ਜੀ ਭਾਵੇਂ ਦਿਲੋਂ ਉਸ ਨੂੰ ਹੋਰਨਾਂ ਕੁੜੀਆਂ ਵਿਚ ਬਿਠਾਣਾ ਚਾਹੁੰਦੇ ਸਨ, ਪਰ ਇਸ ਦੇ ਰਸਤੇ ਵਿਚ ਕਈ ਰੁਕਾਵਟਾਂ ਆਉਣ ਦੇ ਖ਼ਿਆਲ ਨਾਲ ਉਨ੍ਹਾਂ ਬੂਹਿਉਂ ਬਾਹਰ ਹੀ ਉਸ ਲਈ ਇਕ ਬੋਰੀ ਦਾ ਤੱਪੜ ਵਿਛਾ ਛਡਿਆ ਸੀ, ਜਿਥੇ ਬੈਠੇ ਕੇ ਉਹ ਇਕੱਲੀ ਹੀ ਪੜ੍ਹਦੀ ਸੀ। ਇਹ ਵੀ ਕੁੜੀ ਲਈ ਚੰਗਾ ਹੋਇਆ, ਕਿਉਂਕਿ ਜੇ ਉਹ ਕੁੜੀਆਂ ਵਿਚ ਬਹਿੰਦੀ ਤਾਂ ਉਹਨਾਂ ਦੇ ਖਰੂਦ ਹਥੋਂ ਉਹਦੇ ਪੱਲੇ ਰੁਪਏ ਚੋਂ ਪੈਸਾ ਵੀ ਨਾ ਪੈਂਦਾ ! ਪਰ ਉਸ ਦੀ ਇਕਾਂਤ ਵਿਚ ਵੀ ਵਿਘਨ ਪੈਣਾ ਸ਼ੁਰੂ ਹੋ ਗਿਆ। ਕੁੜੀਆਂ ਮੁੰਡੇ ਅੰਦਰ ਬਾਹਰ ਆਉਂਦੇ ਜਾਂਦੇ ਉਸ ਨਾਲ ਕੋਈ  ਨਾ ਕੋਈ ਛੇੜਖਾਨੀ ਕਰ ਹੀ ਜਾਂਦੇ ਸਨ। ਕਿਸੇ ਕੁੜੀ ਨੇ ਦੂਜੀ ਨੂੰ ਧੱਕਾ ਦੇ ਕੇ ਉਸ ਦੇ ਉੱਤੇ ਸੁੱਟ ਦੇਣਾ ਤੇ ਮਗਰੋਂ ਉਂਗਲਾਂ ਦਾ ਅੜਾਂਗੜਾ ਪਾ ਕੇ ਕਹਿਣ ਲਗ ਜਾਣਾ 'ਅੜਾਂਗੜਾ ਭੜਾਂਗੜਾ ਪਰਾਈ ਭਿੱਟ ਕੋਈ ਨਾ' ਤੇ ਭਿੱਟਣ ਵਾਲੀ ਕੁੜੀ ਨੇ ਜ਼ਿਦ ਨਾਲ ਦੂਸਰੀਆਂ ਨੂੰ ਛੂਹਣ ਲਈ ਦੌੜਨਾ। ਕਿਸੇ ਨੇ ਮਲਕੜੇ ਹੀ ਪੈਰ ਨਾਲ  ਉਸ ਦੀ ਦਵਾਤ ਪੁਠੀ ਕਰ ਜਾਣੀ ਤੇ ਕਿਸੇ ਨੇ ਕਲਮ ਨਾਲੋਂ ਛਿਲ ਲਾਹ ਕੇ ਦੋਹਾਂ ਉਂਗਲਾਂ ਵਿਚ ਲਿਫਾ ਕੇ (ਕਮਾਨ ਬਣਾਕੇ) ਉਸ ਦੇ ਮੂੰਹ ਤੇ ਛੱਡ ਜਾਣੀ। ਇਹ ਸਿਲਸਿਲਾ ਬੰਦ ਹੋਣ ਵਿਚ ਇਸ ਕਰਕੇ ਨਹੀਂ ਸੀ ਆਉਂਦਾ ਕਿ ਸੁੰਦਰੀ ਕਦੀ ਕਿਸੇ ਦੀ ਸ਼ਿਕਾਇਤ ਨਹੀਂ ਸੀ ਕਰਦੀ।

ਸੁੰਦਰੀ ਇਹਨਾਂ ਰੁਕਾਵਟਾਂ ਤੋਂ ਲਾ-ਪਰਵਾਹ ਸਿਰ ਸੁੱਟ ਕੇ ਆਪਣੇ ਕੰਮ ਲਗੀ ਰਹਿੰਦੀ ਸੀ, ਪਰ ਉਸ ਦੇ ਰਾਹ ਵਿਚ ਇਕ ਹੋਰ ਰੁਕਾਵਟ ਆ ਪਈ ਕਿ ਪਿੰਡ ਦੇ ਸਾਊ ਤੇ ਸਵਾਣੀਆਂ ਵੀ ਹੁਣ ਇਕ ਦੂਜੇ ਨਾਲ ਮੂੰਹ ਜੋੜਨ ਲਗ ਪਏ ਸਨ। ਇਹ ਸਾਰੀ ਚੁਕ ਪਾਲਾ ਸਿੰਘ ਦੀ ਪਾਰਟੀ ਦੀ ਸੀ। ਰਾਹ ਵਿਚ ਉਹ ਗਿਆਨੀ ਜੀ ਨੂੰ ਵੀ ਧਮਕੀਆਂ ਧੌਂਸਾਂ ਦੇ ਜਾਂਦੇ ਸਨ, ਪਰ ਗਿਆਨੀ ਜੀ ਨੇ ਸੁੰਦਰੀ ਨੂੰ ਪੜ੍ਹਾਣਾ ਨਾ ਹੀ ਛਡਿਆ।



ਹੁੰਦੀ ਹੁੰਦੀ ਗੱਲ ਬਹੁਤ ਵਧ ਗਈ। ਇਥੋਂ ਤਕ ਕਿ ਇਕ ਦਿਨ ਜਦ ਚੰਦਾ ਸਿੰਘ ਦੀ ਬੇਬੇ ਦੇ ਉਠਾਲੇ ਸਮੇਂ ਲੋਕੀਂ ਉਸਦੀ ਹਵੇਲੀ ਵਿਚ ਜੁੜੇ ਬੈਠੇ ਸਨ ਤਾਂ ਇਹੋ ਚਰਚਾ ਚਲ ਪਈ। ਜੁਆਲਾ ਸਿੰਘ ਦੇ ਕਹਿਣ ਤੇ ਕਿ "ਪਿੰਡ ਦੇ ਖੂਹ ਵਿਚ ਡਾਕਟਰ  ਦੁਆਈ ਪਾ ਗਏ ਨੇ " ਸੁੰਦਰ ਸਿੰਘ ਬੋਲਿਆ – "ਦੁਆਈ ਤੇ ਸਾਡੇ ਈ ਫੈਦੇ ਲਈ ਪਾਂਦੇ ਨੇ। ਉਦਨ ਜੀਵਾ ਸੁੰਹ ਦਾ ਮੁੰਡਾ ਬਚਨਾ ਕਹਿੰਦਾ ਸੀ ਪਈ ਦੁਆਈ ਨਾਲ ਤਾਪ ਦੇ ਕੀੜੇ- ਜਿਹੜੇ ਪਾਣੀ ਵਿਚ ਹੁੰਦੇ ਨੇ – ਮਰ ਜਾਂਦੇ ਨੇ।"

ਨੱਥਾ ਸਿੰਘ ਪਗੜੀ ਨੂੰ ਅੱਖਾਂ ਤੋਂ ਉਤਾਂਹ ਕਰਕੇ ਬੋਲਿਆ – "ਹੋਖਾਂ ! ਦਵਾਈ ਨਾਲ ਤੇ ਸਗੋਂ ਬਿਮਾਰੀਆਂ ਪੈਂਦੀਆਂ ਨੇ। ਪਰਾਰ ਪਤਾ ਜੇ ਤਾਊਨ ਕਿਉਂ ਪਈ ਸੀ ? ਅੰਗਰੇਜ਼ਾਂ ਨੇ ਗੋਲੀਆਂ ਸੁਟਾਈਆਂ ਸਨ। ਚੂਹੇ ਗੋਲੀਆਂ ਖਾ ਕੇ ਮਰ ਗਏ ਤੇ ਉਹਨਾਂ ਦੀ ਮੁਸ਼ਕ ਨਾਲ ਤਾਊਨ ਪੈ ਗਈ ਤੇ ਘਰਾਂ ਦੇ ਘਰ ਉੱਜੜ ਗਏ।"

ਸੁੰਦਰ ਸਿੰਘ ਬੋਲਿਆ– "ਸਾਨੂੰ ਬਈ ਅਨਪੜ੍ਹਾਂ ਨੂੰ ਇਹਨਾਂ ਗੱਲਾਂ ਦਾ ਕੀ ਪਤਾ, ਜਿਦਾਂ ਕੋਈ ਕਹਿੰਦਾ ਏ ਮੰਨ ਲੈਨੇ ਆਂ, ਬਈ ਹੋਊ। ਇਹ ਗੱਲਾਂ ਤੇ ਪੜ੍ਹੇ ਹੋਏ ਜਾਣਨ।"

ਇੰਨੇ ਨੂੰ ਬਾਬਾ ਭਾਨ ਸਿੰਘ ਬੋਲਿਆ– "ਓਏ ਵੇਖ ਲਏ ਓਏ ਤੁਹਾਡੇ ਪੜ੍ਹੇ ਹੋਏ। ਸੱਚੀ ਗੱਲ ਦਾ ਭਾਵੇਂ ਤੁਹਾਨੂੰ ਗੁੱਸਾ ਹੀ ਲਗੂ, ਚੰਦਰੀ ਜ਼ਬਾਨ ਜੁ ਨਾ ਰਹਿੰਦੀ ਹੋਈ। ਜੀਵਾ ਸੁੰਹ ਨੇ ਮੁੰਡੇ ਨੂੰ ਪੜ੍ਹਾਇਆ ਕਾਹਦਾ ਏ, ਸਗੋਂ ਅਕਲ ਉਹਦੀ ਨੂੰ ਜੰਦਰਾ ਈ ਮਾਰ ਦਿੱਤਾ ਸੂ। ਇਹ ਰੰਗੇਜੀਆਂ ਕਾਹਦੀਆਂ ਪੜ੍ਹ ਆਉਂਦੇ ਨੇ, ਚੂਹੜਿਆਂ ਚੁਮਿਆਰਾਂ ਨੂੰ ਰਲਾਣ ਦਾ ਠੇਕਾ ਈ ਲੈ ਆਉਂਦੇ ਨੇ, ਰਾਤੀਂ ਵਰਿਆਮਾ ਪਿਆ ਆਂਹਦਾ ਸੀ ਅਖੇ ਬਚਨੇ ਦੇ ਆਖੇ ਲਗ ਕੇ ਧਰਮਸਾਲੀਆ ਭਾਈ ਕਿਸੇ ਕਲੰਦਰਾਂ ਦੀ ਕੁੜੀ ਨੂੰ ਪੜ੍ਹਾਣ ਲਗ ਪਿਆ ਏ।"

ਇਕ ਹੋਰ ਬੋਲਿਆ –" ਬਈ ਗੱਲ ਤੇ ਤਾਏ ਨੇ ਲੱਖ ਰੁਪਏ ਦੀ ਕੀਤੀ ਏ। ਮੈਂ ਤੇ ਆਪ ਕਈ ਦਿਨਾਂ ਤੋਂ ਉਹਨੂੰ ਗੁਰਦਵਾਰੇ ਅੱਗੇ ਬੈਠੀ ਵੇਹਨਾ ਵਾਂ। ਕਈ ਵਾਰ ਸਲਾਹ ਵੀ ਹੋਈ ਜੁ ਜੀਵਾ ਸੁੰਹ ਨੂੰ ਜਾ ਕੇ ਸਮਝਾਵਾਂ , ਨਾਲੇ ਉਸ ਗਿਆਨੀ ਨੂੰ ਵੀ ਪੁੱਛਾਂ। ਪਰ ਫੇਰ ਸੋਚਿਆ, ਕੌਣ

ਰਪ ਜਾਈਆਂ ਰਕਾਈਆਂ ਜਨੇਤੇ। ਨਾਲੇ ਜੀਵ ਸੁੰਹ ਵਿਚਾਰਾ ਅਖੇ ਜੀ ਮੇਰੇ ਨਾਲ ਐਸਾ ਹੋਇਆ ਪਿਆ ਏ, ਉਹਨੂੰ ਕੀ ਕਹਿਣਾ ਹੋਇਆ। ਕਦ ਏਦਾ ਤੇ ਨਹੀਂ ਨਾ ਗੁਜ਼ਾਰਾ ਹੁੰਦਾ। ਅੱਜ ਗੁਰਦਵਾਰੇ ਜਾਣ ਲੱਗਾ ਪਈ ਤੇ ਕਲ੍ਹੇ ਖੂਹ ਤੇ ਜਾ ਵੜ੍ਹੇਗੀ।"

ਦੂਜਾ – "ਤੇ ਹਾਹੋ ਕਿ, ਇਹ ਕਮੇਟਿ ਲੇਕ ਟਲਣ ਵਾਲੇ ਹੀ? ਪਰ ਜੇ ਰਵਾਣੀ ਪਿੰਡ ਵਿਚ ਕਿੱਡਾ ਪਜਾਦ ਮਚਿਆ ਸੀ। ਬਿਲਾਵਦੀ ਦਾਰਜਾ ਵਾਲਿਆਂ ਦੁਆਣ ਚੁਕ ਕੀਤਾ, ਅਖੇ ਸੁੱਧੀ ਕਰਾਂਗੇ।"

ਤੀਜਾ– "ਵਈ ਭਰਾਓ ! ਮੈਂ ਤੇ ਸੱਚੀ ਗੱਲ ਮੂੰਹ ਤੇ ਕਹਿੰਦਾ ਜੇ। ਅਜੇ ਵੀ ਕੁਝ ਵੇਲਾ ਦਾ ਕੁਝ ਨਹੀਂ ਜੇ ਵਿਗੜਿਆ। ਜੇ ਇਸ ਗਿਆਨੀ ਨੂੰ ਇਥੋਂ ਅਜੇ ਨਾ ਕੀਤਾ ਤੇ ਰਵਾਣੀ ਵਾਲਾ ਕੁਪੱਤ ਇਥੇ ਵੀ ਹੋ ਕੇ ਰਹੂ। ਅਖੇ ਇਕ ਇਕ ਤੇ ਦੋ ਯਾਰਾਂ। ਅੱਗੇ ਕੱਲਾ ਬਚਨਾ ਈ ਕਿਹੜਾ ਘੱਟ ਸੀ ਜੁ ਹੁਣ ਉਹੋ ਜਿਹਾ ਨਾਲ ਗਿਆਨੀ ਆ ਰਲਿਆ ਏ।"

ਇਕ ਹੋਰ ਬੋਲਿਆ "ਇੰਦਾਂ ਹੀ ਕਹਿੰਦੇ ਨੇ ਨਾ, ਅਖੇ ਸੰਗ ਤਾਰੇ ਕੁਸੰਗ ਡੋਬੇ। ਤਾਈ ਜੀ ਦੇਵਤਾ ਇਉਂਤਾ ਮਨੁੱਖ ਸੀ ਜੁ ਕਦੇ ਅਲਫੋਂ ਬੇ ਨਹੀਂ ਸੀ ਹੁੰਦਾ। ਵੇਲੇ ਕੁਵੇਲੇ ਸੱਤ ਕੰਮ ਸਵਾਰ ਕੇ ਦੇਂਦਾ ਸੀ ਤੇ ਹੈਗਾ ਵੀ ਬੜਾ ਹੀ ਸੀਲ ਸੀ ਜੁ ਜਿਦਾਂ ਕਹੋ ਮੰਨ ਲੈਂਦਾ ਸੀ।"

ਦੂਜਾ– "ਤਾਹੀਉਂ ਤੇ ਬਚਨਾ ਆਉਂਦਿਆਂ ਹੀ ਉਹਦੇ ਵੈਰ ਪੈ ਗਿਆ। ਕਹਾਣੇ ਕਹਾਣੇ ਉਸ ਵਿਚਾਰੇ ਨੂੰ ਕਢਾਣ ਲਈ ਕਦੇ ਆਖੇ ਮੁੰਡੇ ਕੁੜੀਆਂ ਨੂੰ ਪੜ੍ਹਾਇਆ ਕਰ ਤੇ ਕਦੇ ਗ੍ਰੰਥ ਸਾਹਿਬ ਲਾਇਆ ਕਰ, ਐਹ ਕਰ, ਅਹੁ ਕਰ। ਪਰ ਉਹ ਕਦੋਂ ਇਹਦੀਆਂ ਗੱਲਾਂ ਵਿਚ ਆਣ ਲਗਾ ਸੀ। ਉਹਨੇ...।"

ਤੀਜਾ – "ਤੇ ਹਾਹੋ ਕਿ, ਏਸ ਗਲੋਂ ਖਿਝਕੇ ਤੇ ਉਸ ਨਿਮਾਣੇ ਨੂੰ ਕੈਦ ਕਰਾਇਆ ਸੂ। ਪਰ ਬਈ ਸਾਨੂੰ ਕੀ ਖੋਰ ਸੀ ਇਹਨਾਂ ਵਿਚਲੀਆਂ ਗੱਲਾਂ ਦੀ। ਉਹ (ਬਚਨ ਸਿੰਘ) ਜੂ ਰੋਜ਼ ਆ ਆ ਕੇ ਕਿਹਾ ਕਰੇ ਅਖੇ ਜੁਆਕਾਂ ਨੂੰ ਪੜ੍ਹਨ ਘਲਿਆ ਕਰੋ। ਅਸੀਂ ਵੀ ਆ ਗਏ ਉਹਦੀਆਂ ਗੱਲਾਂ ਵਿਚ।"

ਚੌਥਾ – "ਤੇ ਦੱਸ ਨਾ, ਐਨਾ ਜੂ ਚਿਰ ਹੋ ਗਿਆ ਏ, ਪੜ੍ਹਾਇਆ



ਕੀ ਸੂ। ਸਗੋਂ ਨਿਆਣੇ ਘਰ ਦਾ ਮਾੜਾ ਮੋਟਾ ਕੰਮ ਕਰਦੇ ਸੀ, ਉਹ ਵੀ ਗਿਆ। ਅਸੀਂ ਤੇ ਭਾਊ ਮੁੜ ਕੇ ਕੁੜੀ ਨੂੰ ਘਲਣਾ ਕੋਈ ਨਹੀਂ ਜੇ ਪੜ੍ਹਣ। ਅਖੇ 'ਭੱਠ ਪਿਆ ਸੋਨਾ ਜਿਹੜਾ ਕੰਨਾਂ ਨੂੰ ਖਾਏ' ਕੀ ਲੈਣਾ ਹੋਇਆ ਇਹੋ ਜਿਹੀਆਂ ਪੜ੍ਹਾਈਆਂ ਪੜ੍ਹਾ ਕੇ।"

ਪੰਜਵਾਂ– "ਤੇ ਤਾਇਆ ! ਤੂੰ ਨਹੀਂ ਘਲਣਾ ਤੇ ਹੋਰ ਕਿਹੜਾ ਲੱਗਾ ਏ ਘੱਲਣ। ਮੈਂ ਤੇ ਜਾ ਕੇ ਪੱਟੀਆਂ ਸੁਟੂੰ ਖੂਹ ਵਿਚ। ਕੁੜੀ ਚੰਗੀ ਭਲੀ ਸਾਰੇ ਕੰਮ ਕਰਦੀ ਸਾਈ। ਜਿੱਦਨ ਦੀ ਪੜ੍ਹਨ ਦਾ ਪੁਆੜਾ ਲੈ ਬੈਠੀ ਏ ਹੱਥ ਈ ਨਹੀਉਂ ਲਾਂਦੀ ਕੰਮ ਨੂੰ। ਬਸ ਫੜਿਆ ਜੁਆਰ ਦਾ ਟੁਕ ਜਿਹਾ (ਗੁਟਕਾ) ਤੇ ਜਾ ਬੈਠੀ ਖੂੰਜੇ।"

ਛੇਵਾਂ – "ਹੁਣ ਨੂੰ ਕਦੇ ਦੀਆਂ ਇਹ ਸਫਾਂ ਵਲ੍ਹੇਟੀਆਂ ਜਾਣੀਆਂ ਸਨ ਜੇ ਪਾਲਾ ਸੁੰਹ ਬਾਹਰ ਹੁੰਦਾ।"

ਸਤਵਾਂ– "ਭਰਾਓ ! ਗੱਲ ਕੀਤੀ ਹੋਈ ਜਾਂਦੀ ਏ ਦੂਰ ! ਅਸੀਂ ਤੇ ਮੂੰਹ ਪਾੜ ਕੇ ਆਂਹਦੇ ਕੁਝ ਨਹੀਂ, ਪਰ ਲੋਕਾਂ ਤੋਂ ਗੁੱਝੀ ਏ ? ਪਾਲਾ ਸੁੰਹ ਨੂੰ ਹੋਰ ਕੀਹਨੇ......।"

ਇਕ ਹੋਰ– "ਜਾਣ ਦਿਓ ਜਵਾਨ, ਇਹਨਾਂ ਗੱਲਾਂ ਦੇ ਫੋਲਣੇ ਕਾਹਨੂੰ ਫੋਲਦੇ ਓ। ਉਹਦੀ ਕੈਦ ਵੀ ਥੋੜ੍ਹਾ ਈ ਚਿਰ ਰਹਿ ਗਈ ਏ। ਅੱਬਲ ਤੇ ਖੌਰੇ ਪੀਲ ਚੋਂ ਈ ਬਰੀ ਹੋ ਜੂ। ਆਪੇ ਜਦੋਂ ਆਊ ਤੇ ਸਚ ਝੂਠ ਪਿਆ ਨਿੱਤਰੂ। ਸਾਨੂੰ ਕੀ ਪਈ ਏ।"

ਇਸੇ ਤਰ੍ਹਾਂ ਦੀਆਂ ਗੱਲਾਂ ਹੋਰ ਚੋਖਾ ਚਿਰ ਹੁੰਦੀਆਂ ਰਹੀਆਂ, ਪਰ ਕਿਸੇ ਸਿੱਟੇ ਤੇ ਕੋਈ ਨਾ ਪੁੱਜ ਸਕਿਆ, ਕਿਉਂਕਿ ਪਿੰਡ ਦਾ ਮੋਰ ਮੁਕਟ ਪਾਲਾ ਸਿੰਘ ਤੇ ਉਸ ਦੀ ਮੰਡਲੀ ਜੇਲ੍ਹ ਵਿਚ ਸੀ।

## 18

ਵਰ੍ਹਾ ਡੂਢ ਵਰ੍ਹਾ ਬਿਮਾਰ ਰਹਿਣ ਤੋਂ ਬਾਅਦ ਜੀਵਾ ਸਿੰਘ ਆਪਣੀ ਜੀਵਨ-ਯਾਤਰਾ ਸਮਾਪਤ ਕਰ ਕੇ ਸੰਸਾਰ ਤੋਂ ਕੂਚ ਕਰ ਗਿਆ। ਘਰ ਦਾ ਸਾਰਾ ਭਾਰ ਹੁਣ ਬਚਨ ਸਿੰਘ ਦੇ ਸਿਰ ਤੇ ਸੀ। ਬਚਨ ਸਿੰਘ ਦੀ ਮਾਂ ਹੁਣ

ਕੇਵਲ ਇਸ ਨੂੰ ਵੇਖ ਕੇ ਜਿਉਂਦੀ ਸੀ, ਉਸ ਦਾ ਹੋਰ ਕੋਈ ਮੁੰਡਾ ਕੁੜੀ ਨਹੀਂ ਸੀ।

ਉਧਰ ਪਾਲਾ ਸਿੰਘ ਤੇ ਉਸਦੇ ਸਾਥੀ ਵੀ ਕੈਦ ਕਟ ਕੇ ਵਾਰੋ ਵਾਰੀ ਆ ਗਏ ਸਨ ਤੇ ਨਾਲ ਹੀ ਭਾਈ ਦਸੌਂਧਾ ਸਿੰਘ ਵੀ। ਉਹ ਜੇਲ੍ਹ ਵਿਚ ਹੀ ਸੁਣ ਚੁਕੇ ਸਨ ਕਿ ਬਚਨ ਸਿੰਘ ਨੇ ਗੁਰਦਵਾਰੇ ਵਿਚ ਕੋਈ ਹੋਰ ਗ੍ਰੰਥੀ ਬਿਠਾਇਆ ਹੈ। ਸੋ ਉਹਨਾਂ ਨੇ ਆਪਣੀ ਅਣਖ ਇਸੇ ਵਿਚ ਸਮਝੀ ਜੁ ਪਿੰਡ ਪੈਰ ਪਿਛੋਂ ਪਾਵਾਂਗੇ ਤੇ ਉਸ ਨਵੇਂ ਗ੍ਰੰਥੀ ਦਾ ਬੋਰੀਆ ਬਿਸਤਰਾ ਪਹਿਲਾਂ ਚੁਕਾਵਾਂਗੇ। ਭਾਵੇਂ ਦਸੌਂਧਾ ਸਿੰਘ ਦੇ ਬਿਆਨ ਨੇ ਹੀ ਉਹਨਾਂ ਨੂੰ ਕੈਦ ਕਰਾਇਆ ਸੀ, ਪਰ ਉਹ ਜਾਣਦੇ ਸਨ ਕਿ ਭਾਈ ਹੋਰਾਂ ਇਹ ਕੰਮ ਕੇਵਲ ਬੇ-ਅਕਲੀ ਦੇ ਕਾਰਨ ਹੀ ਕੀਤਾ ਹੈ। ਇਸ ਕਰਕੇ ਉਹਨਾਂ ਨੇ ਭਾਈ ਹੋਰਾਂ ਦਾ ਕਸੂਰ ਮਾਫ਼ ਕਰ ਦਿੱਤਾ, ਨਾਲੇ ਉਹ ਇਹ ਵੀ ਜਾਣਦੇ ਸਨ ਕਿ ਭਾਈ ਹੋਰੀਂ ਉਨ੍ਹਾਂ ਦੇ ਕਿੰਨੇ ਕੰਮ ਆਉਣ ਵਾਲੀ ਚੀਜ਼ ਹਨ। ਇਸ ਲਈ ਉਹਨਾਂ ਭਾਈ ਜੀ ਨੂੰ ਫੇਰ ਸਦਵਾ ਲਿਆ।

ਜਿਸ ਦਿਨ ਪਾਲਾ ਸਿੰਘ ਛੁੱਟ ਕੇ ਆਇਆ ਸੀ, ਥੋੜ੍ਹੇ ਜਿਹੇ ਘਰ ਛੱਡ ਕੇ ਬਾਕੀ ਸਾਰੇ ਪਿੰਡ ਨੇ ਬੜੀ ਗਰਮ-ਜੋਸ਼ੀ ਨਾਲ ਉਹਦੀ ਆਓ-ਭਗਤ ਕੀਤੀ। ਖ਼ਾਸ ਕਰ ਕੇ ਭਾਈ ਹੋਰਾਂ ਦੀ ਮਾਨਤਾ ਤੇ ਇੱਜ਼ਤ ਤਾਂ ਅੱਗੇ ਨਾਲੋਂ ਦੱਸ ਗੁਣਾਂ ਵੱਧ ਗਈ। ਸਭਨਾਂ ਦੇ ਮੂੰਹ ਵਿਚ ਇਹੋ ਗੱਲ ਸੀ– "ਵੇਖਿਆ ਜੇ ! ਦੇਵਤਾ ਸਰੂਪ ਭਾਈ ਜੀ ਨੂੰ ਬੇ-ਦੋਸ਼ਿਆਂ ਫਸਾ ਕੇ ਕੀ ਫਲ ਪਾਇਆ ਸੂ। ਪੈਂਦੀ ਸੱਟੇ ਪਿਉ ਮਰ ਗਿਆ। ਰੱਬ ਦੇ ਕਹਿਰੋਂ ਡਰੀਏ, ਐਵੇਂ ਤੇ ਨਹੀਂ ਕਹਿੰਦੇ ਗ਼ਰੀਬ ਦੀ ਹਾਅ ਡਾਢੀ ਹੁੰਦੀ ਏ।"

ਗਿਆਨੀ ਹੋਰੀਂ ਹੁਣ ਲੋਕਾਂ ਨੂੰ ਫੁੱਟੀ ਅੱਖ ਨਹੀਂ ਸੀ ਭਾਉਂਦੇ। ਇਥੋਂ ਤਕ ਕਿ ਜਿਹੜੇ ਘਰ ਕੁਝ ਉਹਨਾਂ ਦੇ ਪੱਖ ਵਿਚ ਸਨ, ਉਹ ਵੀ ਵਿਰੋਧੀ ਹੋ ਗਏ ਤੇ ਕਈਆ ਨੇ ਆਪਣੇ ਮੁੰਡਿਆਂ ਕੁੜੀਆਂ ਨੂੰ ਗੁਰਦਵਾਰਿਉਂ ਉਠਾਲ ਲਿਆ।

ਗਿਆਨੀ ਜੀ ਵੀ ਉਦਾਸ ਹੋ ਗਏ। ਅਖ਼ੀਰ ਉਨ੍ਹਾਂ ਇਸ ਖਲਜਗਣ ਵਿਚੋਂ ਨਿਕਲਣਾ ਹੀ ਠੀਕ ਸਮਝਿਆ ਤੇ ਅੰਤ ਇਕ ਦਿਨ ਚਲੇ ਹੀ ਗਏ। ਬਚਨ ਸਿੰਘ ਦੇ ਕਹਿਣ ਤੇ ਵੀ ਨਾ ਰੁਕੇ। ਉਨ੍ਹਾਂ ਨੂੰ ਯਕੀਨ ਹੋ ਚੁੱਕਾ ਸੀ



ਕਿ ਉਨ੍ਹਾਂ ਦੇ ਰਹਿਣ ਨਾਲ ਮਾਮਲਾ ਲੜਾਈ ਫ਼ਸਾਦ ਤੀਕ ਪਹੁੰਚ ਜਾਏਗਾ। ਤੇ ਨਾ ਜਾਣੀਏ ਇਸ ਦਾ ਨਤੀਜਾ ਪਿੰਡ ਲਈ ਖਤਰਨਾਕ ਸਾਬਤ ਹੋਵੇ।

ਪਾਲਾ ਸਿੰਘ ਦੇ ਸਾਥੀਆਂ ਦਾ ਖ਼ਿਆਲ ਸੀ ਕਿ ਗਿਆਨੀ ਜੀ ਨੂੰ ਹਟਾਣ ਲਈ ਭਾਵੇਂ ਦੋ ਦੋ ਹੱਥ ਕਰਨੇ ਪੈਣ, ਪਰ ਅਜਿਹੀ ਨੌਬਤ ਹੀ ਨਾ ਆਈ ਤੇ ਭਾਈ ਦਸੌਂਧਾ ਸਿੰਘ ਹੋਰੀਂ ਅਡੋਲ ਹੀ ਆ ਕੇ ਗੁਰਦਵਾਰੇ ਬੈਠ ਗਏ।

ਇਸ ਤੋਂ ਵੀ ਵਧ ਇਕ ਗੱਲ ਉਨ੍ਹਾਂ ਦੇ ਦਿਲਾਂ ਵਿਚ ਰੜਕੀ , ਤੇ ਉਹ ਇਹ ਕਿ ਗਿਆਨੀ ਹੋਰਾਂ ਆਕੇ ਗੁਰਦਵਾਰੇ ਦੀ ਰੌਣਕ ਖ਼ਾਸੀ ਵਧਾ ਦਿਤੀ ਸੀ। ਉਨ੍ਹਾਂ ਸੋਚਿਆ, ਹੋਵੇ ਨਾ ਤਾਂ ਅਸੀਂ ਇਸਤੋਂ ਦੂਣੀ ਰੌਣਕ ਦਿਖਾਕੇ ਉਸ ਦੀ ਕਾਰਗੁਜ਼ਾਰੀ ਨੂੰ ਮਾਤ ਪਾ ਦੇਈਏ। ਇਸ ਤੋਂ ਉਹਨਾਂ ਦਾ ਮਤਲਬ ਇਹ ਵੀ ਸੀ ਕਿ ਪਿੰਡ ਦੇ ਜਿਹੜੇ ਥੋੜ੍ਹੇ ਬਹੁਤੇ ਲੋਕੀਂ ਗਿਆਨੀ ਜੀ ਦੇ ਪੱਖੀ ਸਨ, ਉਹਨਾਂ ਨੂੰ ਵੀ ਕੋਈ ਸ਼ਿਕਾਇਤ ਨਾ ਰਹੇ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਪੁਰਬ ਨੇੜੇ ਸੀ। ਉਹਨਾਂ ਇਸ ਮੌਕੇ ਲਈ ਰਾਗੀ ਜਥਾ ਮੰਗਵਾਉਣ ਦਾ ਪ੍ਰਬੰਧ ਵੀ ਕਰ ਲਿਆ, ਤਾਂ ਜੋ ਗੁਰਦਵਾਰੇ ਵਿਚ ਚੰਗੀ ਰੌਣਕ ਹੋ ਜਾਵੇ।

ਭਾਈ ਹੋਰਾਂ ਆਉਂਦਿਆਂ ਹੀ ਇਹ ਗੱਲ ਮਸ਼ਹੂਰ ਕਰ ਦਿਤੀ ਕਿ ਬਚਨ ਸਿੰਘ ਨੇ ਹੀ ਕਹਿ ਸੁਣ ਕੇ ਹਾਕਮਾਂ ਨੂੰ ਵੱਢੀਆਂ ਦੇ ਕੇ ਉਸ ਪਾਸੋਂ ਅਦਾਲਤ ਵਿਚ ਬਿਆਨ ਉਲਟ ਪੁਲਟ ਦਿਵਾਏ ਸਨ, ਜਿਸ ਦਾ ਫਲ-ਰੂਪ ਸਾਰਿਆਂ ਨੂੰ ਕੈਦ ਭੁਗਤਣੀ ਪਈ। ਇਸ ਨਾਲ ਜਿੱਥੇ ਭਾਈ ਹੋਰਾਂ ਉਤੇ ਪਿੰਡ ਵਾਲਿਆਂ ਦੀ ਸ਼ਰਧਾ ਵਧ ਗਈ, ਉੱਥੇ ਬਚਨ ਸਿੰਘ ਨੂੰ ਲਾਲ ਪੀਲੀਆਂ ਅੱਖਾਂ ਦਸਣ ਲਗ ਪਏ। ਬਲਕਿ ਅੰਦਰੋਂ ਅੰਦਰੀ ਇਹ ਘੁਸਰ ਮੁਸਰ ਹੋਣ ਲਗ ਪਈ ਕਿ ਜਿੰਨੀ ਛੇਤੀ ਹੋ ਸਕੇ ਬਚਨ ਸਿੰਘ ਦਾ ਬਰਾਦਰੀ ਚੋਂ ਭਾਂਡਾ ਛੇਕਿਆ ਜਾਵੇ, ਕਿਉਂਕਿ ਉਸਦਾ ਕਲੰਦਰਾਂ ਦੀ ਕੁੜੀ ਨਾਲ ਮੇਲ ਜੋਲ ਦਿਨੋ ਦਿਨ ਵਧ ਰਿਹਾ ਹੈ। ਉਹ ਰੋਜ਼ ਉਸ ਨੂੰ ਪੜ੍ਹਾਣ ਦੇ ਬਹਾਨੇ ਬਾਬੇ ਰੋੜੂ ਦੀ ਝੁੱਗੀ ਵਿਚ ਜਾਂਦਾ ਤੇ ਪਹਿਰਾਂ ਬੱਧੀ ਵਕਤ ਉਥੇ ਹੀ ਗੁਜ਼ਾਰਦਾ ਹੈ। ਇਸ ਸੰਬੰਧੀ ਕਿਸੇ ਹੱਦ ਤੱਕ ਇਹ ਨਜਿਠਿਆ ਗਿਆ ਕਿ

ਗੁਰਪੁਰਬ ਵਾਲੇ ਦਿਨ ਜਦ ਸਾਰੀ ਬਰਾਦਰੀ ਕੱਠੀ ਹੋਵੇਗੀ ਤਾਂ ਇਸ ਗੱਲ ਉਤੇ ਵਿਚਾਰ ਕਰ ਕੇ ਕੋਈ ਅਖ਼ੀਰੀ ਫ਼ੈਸਲਾ ਕੀਤਾ ਜਾਵੇਗਾ।

ਇਧਰ ਸੁੰਦਰੀ ਵੀ ਹੁਣ ਅੱਗੇ ਵਾਲੀ ਸੁੰਦਰੀ ਨਹੀਂ ਸੀ। ਨਿਰੰਤਰ ਪੜ੍ਹਾਈ ਤੇ ਗਿਆਨੀ ਜੀ ਤੇ ਬਚਨ ਸਿੰਘ ਦੀ ਸੰਗਤ ਨੇ ਉਸਦੀ ਬੁੱਧੀ ਨੂੰ ਹੋਰ ਵੀ ਚਮਕਾ ਦਿਤਾ ਸੀ ਤੇ ਉਹ ਹੁਣ ਸਿੱਖ ਅਸੂਲਾਂ, ਸਾਹਿਤ ਤੇ ਇਤਿਹਾਸ ਤੋਂ ਚੰਗੀ ਤਰ੍ਹਾਂ ਜਾਣੂ ਹੋ ਗਈ ਸੀ।

ਬਚਨ ਸਿੰਘ ਦੀ ਮਾਂ ਪੁਰਾਣੇ ਖ਼ਿਆਲਾਂ ਦੀ ਸੀ। ਉਸ ਨੂੰ ਗੁਆਂਢਣਾਂ ਰੋਜ਼ ਮਸਾਲੇ ਲਾ ਲਾ ਕੇ ਬਚਨ ਸਿੰਘ ਸੰਬੰਧੀ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਸੁਣਾਕੇ ਭੜਕਾਣ ਦਾ ਜਤਨ ਕਰਦੀਆਂ ਰਹਿੰਦੀਆਂ ਸਨ, ਪਰ ਬਚਨ ਸਿੰਘ ਤੇ ਗਿਆਨੀ ਜੀ ਦੇ ਸਮਝਾਉਣ ਕਰ ਕੇ ਉਸ ਦੇ ਦਿਲ ਵਿਚ ਉਹਨਾਂ ਦੀਆਂ ਗੱਲਾਂ ਦਾ ਕੋਈ ਬਹੁਤਾ ਅਸਰ ਨਹੀਂ ਸੀ ਹੁੰਦਾ।

ਇਧਰ ਗੁਰਪੁਰਬ ਨੇੜੇ ਆ ਗਿਆ ਤੇ ਉਧਰ ਸੁੰਦਰੀ ਦੇ ਦਿਲ ਵਿਚ ਬੇ-ਹੱਦ ਚਾਹ ਸੀ ਇਸ ਸੁਰਗੀ ਨਜ਼ਾਰੇ ਨੂੰ ਵੇਖਣ ਦੀ। ਗਿਆਨੀ ਜੀ ਪਾਸੋਂ ਗੁਰੂ ਘਰ ਦੇ ਕਾਰਨਾਮੇ ਤੇ ਸ਼ਹੀਦੀਆਂ ਦੇ ਪ੍ਰਸੰਗ ਸੁਣ ਸੁਣ ਕੇ ਉਸ ਦੇ ਦਿਲ ਵਿਚ ਗੁਰੂ ਘਰ ਦੇ ਪ੍ਰੇਮ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਪਰ ਜਦ ਉਹ ਇਹ ਖ਼ਿਆਲ ਕਰਦੀ ਕਿ ਮੈਂ ਉਸ ਸਮੇਂ ਦਾ ਦ੍ਰਿਸ਼ ਨਹੀਂ ਵੇਖਾਂਗੀ, ਤਾਂ ਉਸ ਦੇ ਦਿਲ ਵਿਚ ਚੀਸ ਜਿਹੀ ਪੈਂਦੀ। ਸਭ ਤੋਂ ਵਧ ਉਸਦੇ ਦਿਲ ਵਿਚ ਰੋੜੂ ਨੇ ਡਰ ਜਿਹਾ ਬਿਠਾ ਛਡਿਆ ਸੀ। ਪਰ ਫਿਰ ਵੀ ਉਸ ਦੀ ਇਹ ਸਿੱਕ ਜਿਉਂ ਦੀ ਤਿਉਂ ਬਣੀ ਰਹੀ ਕਿ ਕਿਸੇ ਤਰ੍ਹਾਂ ਇਕ ਵਾਰੀ ਗੁਰਪੁਰਬ ਵਾਲੇ ਦਿਨ ਸਤਿਗੁਰੂ ਦੇ ਦਰਬਾਰ ਮੱਥਾ ਟੇਕਣ ਦਾ ਮੌਕਾ ਮਿਲ ਜਾਵੇ, ਚੋਰੀ ਭਾਵੇਂ ਸ਼ਾਹਦੀ।

ਗੁਰਪੁਰਬ ਵਿਚ ਇਕ ਦਿਨ ਬਾਕੀ ਸੀ। ਗੁਰਦਵਾਰੇ ਵਿਚ ਧੂਮ ਧਾਮ ਨਾਲ ਤਿਆਰੀਆਂ ਹੋ ਰਹੀਆਂ ਸਨ। ਸੁੰਦਰੀ ਨੇ ਸੁਣਿਆ ਸੀ ਕਿ ਕੱਲ੍ਹ ਸਵੇਰੇ ਪ੍ਰਭਾਤ ਵੇਲੇ ਰਾਗੀਆਂ ਦਾ ਕੀਰਤਨ ਹੋਵੇਗਾ। ਉਸਨੂੰ ਸਾਰੀ ਰਾਤ ਗਿੱਟੀਆਂ ਗਿਣਦਿਆਂ ਨੀਂਦਰ ਨਾ ਪਈ। ਸੱਚ ਮੁਚ ਬਾਂਦਰੀ ਦੀ ਸੁਹਬਤ ਕਰ ਕੇ ਉਸ ਦੀਆਂ ਆਦਤਾਂ ਵੀ ਵਧੇਰੇ ਬਾਂਦਰਾਂ ਵਾਲੀਆਂ ਹੀ ਹੋ ਗਈਆਂ ਸਨ। ਉਹ ਕਦੀ ਸੋਚਦੀ ਵੱਡੇ ਵੇਲੇ ਮੂੰਹ ਹਨੇਰੇ ਈ-ਜਿਸ



ਵੇਲੇ ਗੁਰਦੁਆਰੇ ਦਾ ਬੂਹਾ ਖੁਲ੍ਹੇਗਾ – ਅੱਖ ਬਚਾ ਕੇ ਅੰਦਰ ਲੰਘ ਜਾਵਾਂਗੀ ਤੇ ਵੇਹੜੇ ਵਿਚ ਜਿਹੜੀ ਬੇਰੀ ਹੈ ਉਸ ਦੀ ਕਿਸੇ ਸੰਘਣੀ ਟਾਹਣੀ ਤੇ ਚੜ੍ਹ ਕੇ ਬੈਠ ਜਾਵਾਂਗੀ। ਕਦੇ ਖ਼ਿਆਲ ਕਰਦੀ-ਨਹੀਂ ਇਸ ਤਰ੍ਹਾਂ ਤਾਂ ਕੋਈ ਤੱਕ ਲਵੇਗਾ। ਨਹੀਂ ਸਤਿਗੁਰੂ ਦੇ ਦਰਬਾਰ ਵਿਚ ਉੱਚੇ ਥਾਂ ਬੈਠਾਂਗੀ ? ਹੋਵੇ ਨਾ ਤਾਂ ਕੋਈ ਐਸਾ ਢੰਗ ਲੱਭੇ ਜਿਸ ਨਾਲ ਕੋਈ ਵੇਖੇ ਨਾ।

ਉਹ ਸਾਰੀ ਰਾਤ ਏਸੇ ਤਰ੍ਹਾਂ ਦੀਆਂ ਸੋਚਾਂ ਸੋਚਦੀ ਰਹੀ ਤੇ ਇਹਨਾਂ ਹੀ ਸੋਚਾਂ ਵਿਚ ਉਹਦੀ ਅੱਖ ਲਗ ਗਈ।

ਜਦ ਉਸ ਦੀ ਜਾਂਗ ਖੁਲ੍ਹੀ ਤਾਂ ਬਾਹਰ ਉਸ ਨੇ ਚਿੱਟਾ ਚਾਨਣ ਵੇਖਿਆ। ਉਹ ਦਿਲ ਵਿਚ ਬੜੀ ਛਿੱਥੀ ਹੋਣ ਲਗੀ– ਮੈਂ ਐਸੀ ਬੇ-ਖ਼ਬਰ ਹੋ ਕੇ ਕਿਉਂ ਸੁੱਤੀ ਕਿ ਦਿਨ ਹੀ ਚੜ੍ਹਾ ਦਿੱਤਾ।

ਹੁਣ ਉਸ ਲਈ ਉਥੇ ਇਕ ਪਲ ਵੀ ਠਹਿਰਨਾ ਔਖਾ ਹੋ ਗਿਆ। ਉਸ ਨੇ ਡਿੱਠਾ, ਬਾਬਾ ਰੋੜੂ ਘੁਰਾੜੇ ਮਾਰ ਰਿਹਾ ਸੀ। ਉਹ ਦੱਬੇ ਪੈਰੀਂ ਝੁੰਪੜੀ 'ਚੋਂ ਬਾਹਰ ਨਿਕਲੀ ਤੇ ਸਿੱਧੀ ਗੁਰਦਵਾਰੇ ਵਲ ਹੋ ਟੁਰੀ। ਉਹ ਸੋਚ ਰਹੀ ਸੀ ਦੂਰੋਂ ਹੀ ਵਾਜੇ ਜੋੜੀ ਨਾਲ ਸ਼ਬਦਾਂ ਦੀ ਗੂੰਜ ਉਸ ਦੇ ਕੰਨੀਂ ਪਵੇਗੀ, ਪਰ ਉਸਦਾ ਖ਼ਿਆਲ ਗ਼ਲਤ ਨਿਕਲਿਆ। ਗੁਰਦੁਆਰੇ ਦਾ ਬੂਹਾ ਅਜੇ ਤਕ ਬੰਦ ਸੀ। ਉਸ ਨੇ ਜਦ ਇਹ ਅਨੁਮਾਨ ਲਾਇਆ ਕਿ ਅਜੇ ਦਿਨ ਨਹੀਂ ਚੜ੍ਹਿਆ-ਚੰਨ ਦੀ ਚਾਨਣੀ ਕਰ ਕੇ ਉਸ ਨੂੰ ਭੁਲੇਖਾ ਲਗਾ ਸੀ, ਤਾਂ ਉਹ ਬੜੀ ਖ਼ੁਸ਼ ਹੋਈ।

ਹੁਣ ਉਹ ਕਿਸੇ ਤਰ੍ਹਾਂ ਅੰਦਰ ਵੜਨ ਦਾ ਢੰਗ ਸੋਚਣ ਲਗੀ।

ਅਚਾਨਕ ਹੀ ਉਸ ਨੂੰ ਖ਼ਿਆਲ ਆਇਆ ਕਿ ਗੁਰਦਵਾਰੇ ਦੇ ਜਿਸ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਉਸ ਦੇ ਨਾਲ ਇਕ ਤੂੜੀ ਵਾਲੀ ਕੋਠੜੀ ਹੈ, ਜਿਹੜੀ ਅਕਸਰ ਖੁਲ੍ਹੀ ਹੀ ਪਈ ਰਹਿੰਦੀ ਸੀ, ਤੇ ਉਸ ਦਾ ਬੂਹਾ ਗੁਰੂ ਗ੍ਰੰਥ ਸਾਹਿਬ ਵਾਲੇ ਕਮਰੇ ਵਲ ਖੁਲ੍ਹਦਾ ਸੀ। ਕਮਰਿਆਂ ਦਾ ਹੁਲੀਆ ਉਸ ਨੇ ਕਈ ਵਾਰੀ ਬਾਹਰੋਂ ਜਾਂ ਵਿਹੜੇ ਵਿਚੋਂ ਡਿੱਠਾ ਸੀ।

ਹੁਣ ਉਸ ਲਈ ਕੇਵਲ ਵਿਹੜੇ ਵਾਲੇ ਬੂਹੇ ਥਾਣੀਂ ਅੰਦਰ ਵੜਨ ਦਾ ਕੰਮ ਬਾਕੀ ਸੀ। ਚੰਨ ਦੀ ਚਾਨਣੀ ਉਸ ਦੇ ਰਾਹ ਵਿਚ ਰੋਕ ਪਾ ਰਹੀ

ਸੀ। ਉਹ ਸੋਚਾਂ ਸੋਚਦੀ ਹੋਈ ਗੁਰਦਵਾਰੇ ਦੇ ਪਿਛਲੇ ਪਾਸੇ ਜਾ ਨਿਕਲੀ ਜਿੱਥੇ ਉਸ ਨੇ ਇਕ ਖੁਰਲੀ ਵੇਖੀ, ਜੋ ਰਤਾ ਉਚੇਰੀ ਬਣੀ ਹੋਈ ਸੀ। ਉਹ ਝੱਟ ਛਾਲ ਮਾਰ ਕੇ ਖੁਰਲੀ ਤੇ ਚੜ੍ਹ ਗਈ ਤੇ ਇਕ ਖੁੱਡੇ ਵਿਚ ਪੈਰ ਦਾ ਪੰਜਾ ਅੜਾ ਕੇ ਛੱਤ ਤੇ ਜਾ ਚੜ੍ਹੀ। ਕੱਚੇ ਕੋਠੇ ਦੀ ਛੱਤ ਕਿੰਨੀ ਕੁ ਉੱਚੀ ਹੋਣੀ ਸੀ, ਤੇ ਚੜ੍ਹਨ ਵਾਲੀ ਵੀ ਬਾਂਦਰੀ ਸੀ।

ਕੋਠੇ ਤੇ ਜਾ ਕੇ ਉਸ ਨੇ ਵਿਹੜੇ ਵਾਲੀ ਬੇਰੀ ਦਾ ਟਾਹਣ ਫੜਿਆ ਤੇ ਉਸ ਨਾਲ ਲਮਕ ਕੇ ਹੇਠਾਂ ਵਿਹੜੇ ਵਿਚ ਛਾਲ ਮਾਰ ਦਿੱਤੀ। ਫੇਰ ਝੱਟ ਹੀ ਤੂੜੀ ਵਾਲੇ ਕੋਠੇ ਵਿਚ ਵੜ ਕੇ ਉਸ ਦੀ ਇਕ ਨੁੱਕਰ ਵਿਚ ਲੁਕ ਬੈਠੀ। ਗੁਰੂ ਗ੍ਰੰਥ ਸਾਹਿਬ ਵਲ ਦਾ ਕਮਰਾ ਖੁਲ੍ਹਾ ਹੈ ਕਿ ਨਹੀਂ ਇਹ ਵੇਖਣ ਲਈ ਜਦ ਉਸ ਨੇ ਰਤਾ ਬੂਹਾ ਧੱਕਿਆ ਤਾਂ ਉਹ ਖੁਲ੍ਹ ਗਿਆ। ਉਸ ਨੂੰ ਪਤਾ ਲੱਗਾ ਕਿ ਬੂਹਾ ਗੁਰੂ ਗ੍ਰੰਥ ਸਾਹਿਬ ਦੇ ਕਮਰੇ ਵਲ ਹੀ ਖੁਲ੍ਹਦਾ ਹੈ। ਅੰਦਰ ਤੂੜੀ ਦਾ ਢੇਰ ਹੋਣ ਕਰਕੇ ਜ਼ੋਰ ਨਾਲ ਬੂਹਾ ਬਾਹਰ ਵਲ ਖੁਲ੍ਹ ਗਿਆ ਸੀ ਤੇ ਚੋਖੀ ਸਾਰੀ ਤੂੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਕਮਰੇ ਵਿਚ ਜਾ ਪਈ।

ਸੁੰਦਰੀ ਨੂੰ ਬੜਾ ਫ਼ਿਕਰ ਪਿਆ , ਪਰ ਉਸ ਨੇ ਦਿਲ ਨਾ ਛੱਡਿਆ। ਨਾਲੇ ਉਸਨੇ ਡਿੱਠਾ ਕਿ ਦਰੀ ਉਤੇ ਤਿੰਨ ਚਾਰ ਬੰਦੇ ਸੁੱਤੇ ਹੋਏ ਸਨ ਤੇ ਹੋਰ ਕੋਈ ਜਾਗਦਾ ਨਹੀਂ ਸੀ। ਇਸ ਤੋਂ ਛੁਟ ਅੰਦਰ ਕੁਝ ਹਨੇਰਾ ਸੀ ਕੇਵਲ ਇਕ ਝਰਨੇ 'ਚੋਂ ਥੋੜ੍ਹੀ ਜਿਹੀ ਚੰਨ ਦੀ ਚਾਨਣੀ ਅੰਦਰ ਆ ਰਹੀ ਸੀ। ਉਹ ਫਿਰ ਬਾਹਰ ਨਿਕਲੀ ਤੇ ਬੋਰੀ ਦਾ ਇਕ ਤੱਪੜ ਚੁਕ ਲਿਆਈ। ਉਸ ਉੱਤੇ ਤੂੜੀ ਪਾ ਪਾ ਕੇ ਉਹ ਪਿਛਾਂਹ ਵਲ ਸੁੱਟਣ ਲੱਗ ਪਈ।

ਲਗਾਤਾਰ ਘੰਟੇ ਕੁ ਦੀ ਮਿਹਨਤ ਪਿੱਛੋਂ ਉਸ ਨੇ ਆਪਣੇ ਖਲੋਣ ਜੋਗੀ ਥਾਂ ਬਣਾ ਲਈ ਤੇ ਉਸ ਦੇ ਪਿਛਲੇ ਪਾਸੇ ਉਸ ਦੇ ਸਿਰ ਤਕ ਤੂੜੀ ਦਾ ਢੇਰ ਉਸਰ ਗਿਆ। ਇਸ ਤੋਂ ਬਾਅਦ ਉਸ ਨੇ ਦੂਜੇ ਪਾਸੇ ਦੀ ਤੂੜੀ ਚੁੱਕ-ਚੁੱਕ ਥਾਂ ਸਾਫ਼ ਕਰ ਦਿੱਤਾ ਤੇ ਆਪ ਉਸ ਤਰ੍ਹਾਂ ਬੂਹਾ ਭੀੜ ਕੇ ਉਸ ਦੇ ਪਿਛਵਾੜੇ ਹੋ ਕੇ ਬੈਠ ਗਈ ਤੇ ਉਸ ਨੂੰ ਝਪਕੀ ਜਿਹੀ ਆ ਗਈ।

ਇਸ ਵੇਲੇ ਬਚਨ ਸਿੰਘ ਦੀਆਂ ਸੁਣਾਈਆਂ ਹੋਈਆਂ ਗੁਰੂ ਨਾਨਕ ਜੀ ਦੀਆਂ ਸਾਖੀਆਂ ਉਸ ਨੂੰ ਇਕ ਇਕ ਕਰਕੇ ਯਾਦ ਆਈਆਂ ਤੇ ਹੌਲੀ ਹੌਲੀ ਸਾਰੇ ਨਜ਼ਾਰੇ ਉਸ ਦੀਆਂ ਅੱਖਾਂ ਅਗੇ ਇਸ ਤਰ੍ਹਾਂ ਫਿਰਨ ਲਗੇ,



ਜੀਕਣ ਸਚਮੁਚ ਹੀ ਵੇਖ ਰਹੀ ਹੋਵੇ। ਅੱਜ ਦੇ ਦਿਨ, ਤੇ ਠੀਕ ਇਸ ਵੇਲੇ ਅਰਸ਼ੀ ਪਿਤਾ ਨੇ ਅਵਤਾਰ ਲਿਆ ਸੀ। ਇਸ ਖ਼ਿਆਲ ਨੇ ਸਜੀਵ ਰੂਪ ਵਿਚ ਉਸ ਅੱਗੇ ਆਪਣਾ ਆਪ ਪ੍ਰਗਟ ਕੀਤਾ। ਉਹ ਵੇਖ ਰਹੀ ਸੀ-ਰਾਏ ਭੋਇ ਦੀ ਤਲਵੰਡੀ ਵਿਚ ਧੂਮ-ਧਾਮ ਹੈ, ਕਾਲੂ ਪਟਵਾਰੀ ਦੇ ਘਰ ਕਰੋੜਾਂ ਬਿਜਲੀਆਂ ਦਾ ਪ੍ਰਕਾਸ਼ ਹੋ ਰਿਹਾ ਹੈ। ਤੇ ਸਾਰੇ ਸੰਸਾਰ ਦੀ ਬਨਸਪਤੀ ਨੇ ਰਲ ਕੇ ਉਸ ਥਾਂ ਨੂੰ ਮਹਿਕਾ ਦਿਤਾ ਹੈ। ਮਾਤਾ ਤ੍ਰਿਪਤਾ ਦੀ ਗੋਦੀ ਵਿਚ ਹਨੇਰੇ ਦਿਲਾਂ ਨੂੰ ਜਗਮਗਾਉਣ ਵਾਲਾ ਤੇ ਠੰਢੀਆਂ ਰਿਸ਼ਮਾਂ ਛੱਡਣ ਵਾਲਾ ਚੰਦਰਮਾ ਚਮਕ ਰਿਹਾ ਹੈ। ਜਿਹੜਾ ਇਕ ਵਾਰੀ ਨਜ਼ਰ ਭਰ ਕੇ ਤੱਕਦਾ ਹੈ, ਉਸ ਦੇ ਅੰਦਰ ਕੋਈ ਅਨੋਖਾ ਚਾਨਣ ਚਮਕ ਉੱਠਦਾ ਹੈ ਤੇ ਉਹ ਖੀਵਾ ਹੋ ਜਾਂਦਾ ਹੈ।

ਫਿਰ ਉਸਨੇ ਕਿਸ਼ੋਰ-ਪ੍ਰੀਤਮ ਨੂੰ ਬਾਲਾਂ ਨਾਲ ਛਪਨਛੋਤ ਖੇਡਦਿਆਂ ਡਿੱਠਾ ਫਿਰ ਵਣਾਂ ਹੇਠ ਠੰਢੀ ਛਾਵੇਂ ਸੁੱਤਿਆਂ ਵੇਖਿਆ, ਤੇ ਸੱਪ ਨੂੰ ਛਾਂ ਕਰਦਿਆਂ ਤੱਕਿਆ। ਖ਼ਿਆਲਾਂ ਹੀ ਖ਼ਿਆਲਾਂ ਵਿਚ ਉਹ ਬਿਹਬਲ ਜਿਹੀ ਹੋ ਕੇ ਚਰਨਾਂ ਤੇ ਡਿੱਗੀ ਤੇ ਅਥਰੂਆਂ ਨਾਲ ਦਾਤਾ ਦੇ ਚਰਨ ਧੋਂਦਿਆਂ ਹੋਇਆਂ ਬੇਨਤੀ ਕਰਨ ਲਗੀ –ਹੇ ਪ੍ਰੀਤਮ ! ਮੇਰੇ ਵੱਲ ਵੀ ਇਕ ਵਾਰੀ ਅੰਮ੍ਰਿਤ ਭਰੇ ਨੈਣਾਂ ਦੀ ਇਕ ਦ੍ਰਿਸ਼ਟੀ ਫੇਰ, ਤੇ ਮੈਨੂੰ ਦਸ ਜੁ ਮੈਂ ਅਭਾਗਣ ਤੋਂ ਕਿਹੜੀ ਅਜਿਹੀ ਤਕਸੀਰ ਹੋਈ ਹੈ ਜੋ ਮੈਂ ਤੇਰੇ ਚਰਨਾਂ ਤੇ ਸਿਰ ਰੱਖਣ ਦਾ ਵੀ ਅਧਿਕਾਰ ਨਹੀਂ ਰਖਦੀ। ਆਹ ! ਮੇਰੇ ਵਾਲੀ ! ਮੈ ਕਿੰਨੀਆਂ ਅੱਖਾਂ ਤੋਂ ਆਪਣੇ ਆਪ ਨੂੰ ਲੁਕਾ ਕੇ ਪਹੁੰਚੀ ਹਾਂ। ਮੇਰੇ ਦਿਲ ਦਿਆ ਮਾਲਕਾ ! ਤੂੰ ਆਪਣੇ ਸੰਗੀਆਂ ਸਾਥੀਆਂ ਨਾਲ ਲੁਕਣਮੀਟੀ ਜੰਮ ਜੰਮ ਖੇਡ, ਪਰ ਮੈਂ ਨਿਤਾਣੀ ਵਿਚ ਏਡਾ ਬਲ ਨਹੀਂ ਜੁ ਤੈਨੂੰ ਢੂੰਡ ਸਕਾਂ। ਮੇਰੇ ਨਾਲ ਲੁਕਣਮੀਟੀ ਨਾ ਖੇਡਿਆ ਕਰ – ਮੈਨੂੰ ਆਪਣੇ ਕੋਲ ਆਉਣ ਤੋਂ ਨਾ ਰੋਕ।

ਫਿਰ ਉਸਨੇ ਸੁਣਿਆ, ਆਕਾਸ਼ ਵਿਚੋਂ ਇਕ ਆਵਾਜ਼ ਆਈ। ਇਸ ਤਰ੍ਹਾਂ ਜਿਕਣ  ਨਗਾਰੇ ਉਤੇ ਚੋਟ ਵਜਦੀ ਹੈ, ਤੇ ਇਸ ਦੇ ਨਾਲ ਹੀ ਕਿਸੇ ਮਿੱਠੇ ਸਾਜ਼ ਵਿਚੋਂ ਰਸ ਭਿੰਨੀ ਆਵਾਜ਼ ਨਿਕਲੀ, ਜੋ ਹਰ ਪਾਸੇ ਗੂੰਜ ਉਠੀ। ਇਸ ਗੂੰਜ ਦੇ ਪੈਂਦਿਆਂ ਹੀ ਆਕਾਸ਼ ਦਾ ਸਾਰਾ ਪੁਲਾੜ ਜਿਵੇਂ ਕਿਸੇ ਅਨੋਖੀ ਸੁਗੰਧੀ ਨਾਲ ਮਹਿਕ ਉਠਿਆ। ਫਿਰ ਉਸ ਨੇ ਡਿੱਠਾ, ਉਹੀ ਪ੍ਰੀਤਮ

ਅਰਸ਼ਾਂ ਤੋਂ ਉਤਰਿਆ ਆ ਰਿਹਾ ਹੈ ਤੇ ਉਸਦੇ ਨਾਲ ਹੁਣ ਦੋ ਮੂਰਤੀਆਂ ਹੋਰ ਵੀ ਹਨ। ਇਕ ਰਮਣੀਕ ਘਾਟੀ ਉਤੇ, ਜਿਸ ਦੇ ਆਸ ਪਾਸ ਜੰਗਲੀ ਫੁਲਾਂ ਨਾਲ ਲੱਦੇ ਹੋਏ ਬੂਟੇ ਮਸਤੀ ਵਿਚ ਝੂਮ ਰਹੇ ਸਨ, ਪ੍ਰੀਤਮ ਇਕ ਆਸਣ ਤੇ ਬਿਰਾਜ ਗਏ ਤੇ ਸੱਜੇ ਖੱਬੇ ਦੋਵੇਂ ਉਹ ਸਾਥੀ ਵੀ।

ਸੁਪਨ ਦੁਨੀਆ ਵਿਚ ਹੀ ਸੁੰਦਰੀ ਨੇ ਫਿਰ ਦੌੜ ਕੇ ਪਿਆਰੇ ਦੇ ਚਰਨ ਫੜੇ ਤੇ ਅਥਰੂਆਂ ਨਾਲ ਉਸ ਦੇ ਚਰਨ ਧੋਂਦੀ ਹੋਈ ਨੇ ਬਨਤੀ ਕੀਤੀ– ਮੇਰੇ ਦਿਲ ਦਿਆ ਵਾਲੀਆ ! ਹੁਣ ਨਾ ਵਿਛੋੜੀਂ.......ਮੈਨੂੰ ਆਪਣੇ ਚਰਨਾਂ ਪਾਸ ਆਉਣੋਂ ਨਾ ਰੋਕੀਂ ! ਰੋਕਣ ਵਾਲਿਆਂ ਨੂੰ ਵੀ ਰੋਕ ਛੱਡੀਂ– ਹੇ ਦਾਤਾ! ਮੇਰਾ ਦਿਲ ਨਾ ਤੋੜੀਂ !

ਉਸਨੂੰ ਇਉਂ ਮਾਲੂਮ ਹੋਇਆ ਜਿਕਣ ਅਰਸ਼ਾਂ ਦਾ ਵਾਲੀ ਉਸਦੇ ਸਿਰ ਤੇ ਹੱਥ ਫੇਰਦਾ ਹੋਇਆ ਕਹਿ ਰਿਹਾ ਹੈ– ਸੁੰਦਰੀ ! ਨਿਹਾਲ ! ਤੈਨੂੰ ਕੋਈ ਨਹੀਂ ਰੋਕ ਸਕਦਾ– ਤੂੰ ਕਿਸੇ ਦੇ ਰੋਕਿਆਂ ਵੀ ਨਹੀਂ ਰੁਕ ਸਕਦੀ। ਉਠ ਤੇ ਸੁਣ !

ਇਸ ਤੋਂ ਬਾਅਦ ਸੁੰਦਰੀ ਨੇ ਚਰਨਾਂ ਤੋਂ ਸਿਰ ਚੁਕਿਆ। ਉਸਦੇ ਅੰਦਰ ਬਾਹਰ ਇਕ ਅਜੀਬ ਹੀ ਸਰੂਰ ਸੀ। ਰੋਮ ਰੋਮ ਵਿਚੋਂ ਕਿਸੇ ਅਨੋਖੇ ਸੁਆਦ ਦੇ ਸੋਮੇ ਵਹਿ ਰਹੇ ਸਨ, ਤੇ ਉਸ ਦੇ ਕੰਨਾਂ ਵਿਚ ਰੂਹਾਨੀ ਰਸ ਵਿਚ ਗੁੱਧੇ ਹੋਏ ਇਹ ਸ਼ਬਦ ਗੂੰਜ ਰਹੇ ਸਨ ਮਾਨੋ ਸਾਰੇ ਸੰਸਾਰ ਦੇ ਰਾਗ ਰਾਗਨੀਆਂ ਕਿਸੇ ਮਹਾਨ ਸੰਗੀਤ ਦਾ ਰੂਪ ਧਾਰ ਕੇ ਗਾ ਰਹੇ ਸਨ। ਇਹ ਸ਼ਬਦ ਉਹਨਾਂ ਦੇ ਸੱਜੇ ਪਾਸੇ ਬੈਠਾ ਹੋਇਆ ਮਹਾਤਮਾ ਗਾ ਰਿਹਾ ਸੀ ਤੇ ਉਸਦੀ ਰਬਾਬ ਵਿਚੋਂ ਦਿਲਾਂ ਨੂੰ ਧੂਹ ਪਾਣ ਵਾਲੀ ਲੈਅ ਨਿਕਲ ਰਹੀ ਸੀ –

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮਰਾਜੇ ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥

ਸੁੰਦਰੀ ਦੀਆਂ ਅੱਖਾਂ ਖੁਲ੍ਹ ਗਈਆਂ ਤੇ ਉਸ ਨੇ ਆਪਣੇ ਆਪ ਨੂੰ ਉਸੇ ਤੂੜੀ ਵਾਲੇ ਕੋਠੇ ਵਿਚ ਵੇਖਿਆ। ਬੂਹੇ ਦੀ ਝੀਥ ਵਿਚੋਂ ਉਸ ਨੇ



ਡਿੱਠਾ, ਰਾਗੀ ਸਿੰਘਾਂ ਨੇ ਆਸਾ ਦੀ ਵਾਰ ਸ਼ੁਰੂ ਕਰ ਦਿੱਤੀ ਸੀ। ਪਹਿਲਾਂ ਛੱਕਾ ਸਮਾਪਤ ਕਰ ਕੇ ਹੁਣ 'ਵਾਰ ਸਲੋਕਾਂ ਨਾਲ ਸਲੋਕ ਮਹਲੇ ਪਹਿਲੇ ਕੇ ..........' ਉਚਾਰ ਰਹੇ ਸਨ।

ਉਹ ਉਥੇ ਹੀ ਚੌਕੜੀ ਮਾਰ ਕੇ ਬੈਠ ਗਈ ਤੇ ਕੀਰਤਨ ਦਾ ਅੰਮ੍ਰਿਤ ਰਸ ਪੀਣ ਲੱਗੀ। ਉਸ ਨੇ ਅੱਜ ਪਹਿਲੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਰਸ਼ਨ ਕੀਤਾ, ਪਰ ਅਗਾਂਹ ਹੋ ਕੇ ਮੱਥਾ ਕੀਕਣ ਟੇਕੇ ? ਇਸ ਸਿੱਕ ਨੇ ਉਸਨੂੰ ਐਸੀ ਬਿਹਬਲ ਕਰ ਦਿੱਤਾ ਕਿ ਨਿਚੱਲੀ ਹੋ ਕੇ ਬੈਠ ਨਹੀਂ ਸੀ ਸਕਦੀ।

ਜਿਉਂ-ਜਿਉਂ ਕੀਰਤਨ ਹੁੰਦਾ ਗਿਆ, ਸੁੰਦਰੀ ਦੇ ਦਿਲ ਵਿਚ ਇਕ ਅਜੀਬ ਤਰ੍ਹਾਂ ਦਾ ਉਤਸ਼ਾਹ ਤੇ ਖ਼ੁਮਾਰ ਵਧਦਾ ਗਿਆ।

ਦਿਨ ਚੰਗਾ ਚੜ੍ਹ ਆਇਆ। ਵਾਰ ਦੇ ਅਖ਼ੀਰਲੇ ਪੰਜ ਚਾਰ ਸਲੋਕ ਹੀ ਬਾਕੀ ਰਹਿ ਗਏ ਸਨ ਜੁ ਇੱਕਾ-ਦੁਕਾ ਆਦਮੀ ਅੰਦਰ ਆਉਣੇ ਸ਼ੁਰੂ ਹੋ ਗਏ। ਸੁੰਦਰੀ ਦਾ ਦਿਲ ਇਹੋ ਚਾਹੁੰਦਾ ਸੀ ਕਿ ਅੱਜ ਦਿਨ ਵਰ੍ਹੇ ਦਾ ਹੋ ਜਾਵੇ ਤੇ ਉਸਦੀ ਬ੍ਰਿਤੀ ਇਸੇ ਤਰ੍ਹਾਂ ਸਤਿਗੁਰੂ ਦੇ ਚਰਨਾਂ ਵਿਚ ਜੁੜੀ ਰਹੇ – ਉਸ ਨੂੰ ਬ੍ਰਹਮਾ ਵਿਸ਼ਨੂੰ ਵੀ ਅੰਮ੍ਰਿਤ-ਰਸ ਪੀਣ ਤੋਂ ਹਟਾ ਨਾ ਸਕਣ।

ਰਾਗੀ ਸਿੰਘ ਵਿਚਾਰੇ ਬੜੇ ਨਿਰਾਸ ਹੋ ਗਏ। ਵਾਰ ਦਾ ਭੋਗ ਪੈ ਚਲਿਆ ਸੀ, ਪਰ ਅਜੇ ਤਕ ਸੰਗਤਾਂ ਨਹੀਂ ਸਨ ਪੁਜੀਆਂ। ਉਹਨਾਂ ਦਾ ਖ਼ਿਆਲ ਸੀ ਕਿ ਜੇ ਇਹੋ ਹਾਲ ਰਿਹਾ ਤਾਂ ਐਤਕਾਂ ਦਾ ਗੁਰਪੁਰਬ ਉਹਨਾਂ ਦਾ ਭਾਵੇਂ ਸੁਕਾ ਹੀ ਜਾਉ।

ਉਹਨਾਂ ਵਿਚੋਂ ਇਕ ਨੇ ਉਠ ਕੇ ਭਾਈ ਹੋਰਾਂ ਪਾਸ ਜਾ ਕੇ ਕਿਹਾ – "ਭਾਈ ਸਾਹਿਬ ਜੀ, ਭੋਗ ਪੈਣ ਵਾਲਾ ਹੈ ਤੇ ਸੰਗਤ ਅਜੇ ਤਕ ਨਹੀਂ ਆਈ।"

ਭਾਈ ਹੋਰੀਂ ਜੋ ਮਹਾਰਾਜ ਦੀ ਤਾਬਿਆ ਬੈਠੇ ਊਂਘ ਰਹੇ ਸਨ – ਤ੍ਰਭਕ ਪਏ ਤੇ ਅੱਖਾਂ ਮਲਦੇ ਹੋਏ ਬੋਲੇ – "ਕੀ ਕਿਹਾ ਜੇ ਆਣ ਕਰ ਕਰ ਕੇ ?"

ਰਾਗੀ ਸਿੰਘ ਨੇ ਫਿਰ ਆਪਣੀ ਗੱਲ ਦੁਹਰਾ ਕੇ ਕਹੀ ਤੇ ਭਾਈ ਸਾਹਿਬ ਬੋਲੇ– "ਮਹਾਰਾਜ, ਇਹ ਆਣ ਕਰ ਕਰ ਕੇ ਪਿੰਡ ਦੇ ਲੋਕ ਜੁ

ਹੋਏ। ਹੱਛਾ, ਮੈਂ ਜਾ ਕੇ ਸਦ ਲਿਆਉਂਦਾ ਹਾਂ ਆਣ ਕਰ ਕਰ ਕੇ'' ਤੇ ਉਹ ਸੰਗਤ ਨੂੰ ਸੱਦਣ ਚਲੇ ਗਏ।

ਰਾਗੀ ਸਿੰਘ ਜਾਣ ਕੇ ਦੇਰ ਲਾ ਰਹੇ ਸਨ ਤਾਂ ਜੁ ਲੋਕੀ ਇੱਕਠੇ ਹੋ ਜਾਣ ਤੇ ਭੋਗ ਪਾਇਆ ਜਾਵੇ। ਭਾਈ ਹੋਰੀਂ ਪਹਿਲਾਂ ਗਏ, ਫੇਰ ਗਏ ਤੇ ਮੁੜ ਤੀਜੀ ਵਾਰੀ ਗਏ।

ਦੁਪਹਿਰਾਂ ਹੁੰਦਿਆਂ ਤਕ ਜਦ ਕੜਾਹ ਪ੍ਰਸ਼ਾਦ ਦੀ ਵਾਸ਼ਨਾ ਦੂਰ ਦੂਰ ਤਕ ਫੈਲਣੀ ਸ਼ੁਰੂ ਹੋਈ ਤਾਂ ਗੁਰਦਵਾਰਾ ਇਸਤ੍ਰੀਆਂ, ਮਰਦਾਂ ਤੇ ਬੱਚਿਆਂ ਨਾਲ ਭਰ ਗਿਆ।

ਅਜੇ ਸੰਗਤਾਂ ਨੂੰ ਆਇਆਂ ਥੋੜ੍ਹਾ ਹੀ ਚਿਰ ਹੋਇਆ ਸੀ ਜੁ ਰਾਗੀ ਸਿੰਘਾਂ ਨੂੰ ਸੱਜਿਉਂ ਖੱਬਿਉਂ ਕੂਹਣੀਆਂ ਵੱਜਣ ਲਗ ਪਈਆਂ ਤੇ ਉਨ੍ਹਾਂ ਦੇ ਕੰਨਾਂ ਵਿਚ ''ਛੇਤੀ ਭੋਗ ਪਾਓ, ਅਸੀਂ ਪੈਲੀ ਬੰਨੇ ਵੀ ਜਾਣਾ ਏ'' ਦੀਆਂ ਆਵਾਜ਼ਾਂ ਆਉਣ ਲਗ ਪਈਆਂ। ਅੰਤ ਆਸਾ ਦੀ ਵਾਰ ਦਾ ਭੋਗ ਪਿਆ ਤੇ ਭਾਈ ਸਾਹਿਬ ਬੜੇ ਹੌਸਲੇ ਨਾਲ ਤੇ ਖ਼ੁਸ਼ੀ ਖ਼ੁਸ਼ੀ ਅਰਦਾਸਾ ਕਰਨ ਲਈ ਅਗਾਂਹ ਆਏ। ਅੱਜ ਕੜਾਹ ਪ੍ਰਸ਼ਾਦ ਦੇ ਗੱਫੇ ਤਰੇ ਤਰ ਸਨ। ਯਾਰ੍ਹਾਂ ਰੁਪਿਆਂ ਦਾ ਪ੍ਰਸ਼ਾਦ ਤਾਂ ਪਾਲਾ ਸਿੰਘ ਤੇ ਉਸਦੀ ਪਾਰਟੀ ਨੇ ਕਰਾਇਆ ਸੀ ਤੇ ਪੰਚਾਇਤ ਦਾ ਇਸ ਤੋਂ ਵਖਰਾ ਸੀ।

''ਸਿੱਖ ਪੜ੍ਹਦੇ ਸੁਣਦੇ ਸਰਬਤ ਲਾਹੇਵੰਦ, ਜੋ ਜੀ ਆਵੇ ਸੋ ਰਾਜ਼ੀ ਜਾਏ। ਗੁਰੂ ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਕਾ ਭਲਾ।'' ਇਸਦੇ ਨਾਲ ਹੀ ਸਾਰੀ ਸੰਗਤ ਨੇ ਮੱਥਾ ਟੇਕਿਆ।

ਇਸੇ ਵੇਲੇ ਤੂੜੀ ਵਾਲੀ ਕੋਠੜੀ ਦਾ ਬੂਹਾ ਦਾੜਦਾੜ ਖੁਲ੍ਹਣ ਦੀ ਆਵਾਜ਼ ਆਈ ਤੇ ਅੰਬਾਰ ਦਾ ਅੰਬਾਰ ਤੂੜੀ ਕਮਰੇ ਵਿਚ ਆ ਪਈ। ਇਸ ਦੇ ਨਾਲ ਹੀ ਇਕ ਕੁੜੀ ਲੜਖੜਾਂਦੀ ਹੋਈ ਚੁਫਾਲ ਆਣ ਡਿੱਗੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ–ਜਥੇ ਮੱਥਾ ਟੇਕਣ ਦੀ ਥਾਂ ਸੀ ਉਥੇ ਮੂਧੇ ਮੂੰਹ ਕੁੜੀ ਦਾ ਸਿਰ ਵੱਜਾ ਤੇ ਉਹ ਲਗ ਪਗ ਤੂੜੀ ਹੇਠ ਦੱਬੀ ਗਈ।

ਸਭਨਾਂ ਦਾ ਧਿਆਨ ਇਸੇ ਪਾਸੇ ਖਿੱਚਿਆ ਗਿਆ। ਹੈਰਾਨੀ ਤੇ ਗੁੱਸੇ ਨਾਲ ਉਹਨਾਂ ਦੇ ਅੰਦਰ ਬਾਹਰ ਭੜਕ ਉਠੇ, ਜਦ ਉਹਨਾਂ ਡਿੱਠਾ ਕਿ ਇਹ ਤਾਂ ਉਹੀ ਕਲੰਦਰ ਦੀ ਕੁੜੀ ਹੈ।



ਰੱਬ ਦਏ ਤੇ ਬੰਦਾ ਸਹੇ। ਲੋਕੀਂ ਟੁੱਟ ਕੇ ਪੈ ਗਏ ਉਸ ਅਭਾਗਣੀ ਉਤੇ। ਕਿਸੇ ਨੇ ਮੁੱਕੀ, ਕਿਸੇ ਨੇ ਘਸੁੰਨ, ਕਿਸੇ ਨੇ ਲੱਤ, ਕਿਸੇ ਨੇ ਚਪੇੜ ਮਾਰ ਮਾਰ ਕੇ ਕੁੜੀ ਦਾ ਸੱਥਰ ਲਾਹ ਸੁੱਟਿਆ। ਇਕ ਤਾਂ ਉਹ ਅੱਗੇ ਇਸ ਬਾਬਤ ਲਾਹ ਪਾਹ ਕਰਨ ਤੇ ਤੁਲੇ ਹੋਏ ਸਨ, ਉਤੋਂ ਹਨੇਰ ਇਹ ਕਿ ਅਛੂਤ ਦੇ ਅੰਦਰ ਆ ਜਾਣ ਕਰਕੇ ਮਣਾਂ ਮੂੰਹੀਂ ਕੜਾਹ ਪ੍ਰਸ਼ਾਦ ਕਾਂਵਾਂ ਕੁੱਤਿਆਂ ਜੋਗਾ ਹੋ ਗਿਆ।

ਪਤਾ ਨਹੀਂ ਅਜੇ ਉਹਨਾਂ ਹੋਰ ਉਸ ਨੂੰ ਕਿੰਨੀ ਕੁ ਸਜ਼ਾ ਦੇਣੀ ਸੀ, ਕਿ ਵਿਚੋਂ ਹੀ ਕਈਆਂ ਨੂੰ ਇਹ ਫ਼ਿਕਰ ਪੈ ਗਿਆ ਜੁ ਐਸਾ ਨਾ ਹੋਵੇ ਕਿ ਮਰ ਹੀ ਜਾਵੇ। ਅੱਗੇ ਇਕ ਮੁਕਦਮੇ ਤੋਂ ਮਸੇ ਮਸੇ ਪਿੰਡ ਦੀ ਖਲਾਸੀ ਹੋਈ ਸੀ ਤੇ ਉਤੋਂ ਹੋਰ ਕੋਈ ਪੁਆੜਾ ਨਾ ਪੈ ਜਾਏ।

ਕੁੜੀ ਨੂੰ ਘਸੀਟਦੇ ਤੇ ਗਾਲ੍ਹ ਮੰਦਾ ਬੋਲਦੇ ਹੋਏ ਬਾਹਰ ਵਿਹੜੇ ਵਿਚ ਲਿਆਏ। ਕੁੜੀ ਦੇ ਨੱਕ, ਮੂੰਹ ਤੇ ਸਿਰ ਵਿਚੋਂ ਪਰਲ ਪਰਲ ਲਹੂ ਵਗ ਰਿਹਾ ਸੀ, ਜਿਸ ਨਾਲ ਉਸ ਦੇ ਸਾਰੇ ਕਪੜੇ ਗੜੁੱਚ ਹੋਏ ਹੋਏ ਸਨ। ਕਈਆਂ ਨੇ ਤਾਂ ਇਹੋ ਖ਼ਿਆਲ ਕੀਤਾ ਕਿ ਬਸ ਇਸ ਕੁੜੀ ਦੀ ਖੇਡ ਖ਼ਤਮ ਹੈ। ਵਿਚ ਵਿਚ ਕਈ ਬੰਦੇ ਚਿੰਤਾਤੁਰ ਹੋ ਕੇ ਇਕ ਦੂਜੇ ਨਾਲ ਕੰਨਾ-ਫੂਸੀ ਕਰ ਰਹੇ ਸਨ ਕਿ ਇੰਨੇ ਨੂੰ ਬਾਹਰੋਂ ਬਚਨ ਸਿੰਘ ਵੀ ਆ ਨਿਕਲਿਆ।

ਬਚਨ ਸਿੰਘ ਨੂੰ ਵੇਖ ਕੇ ਲੋਕਾਂ ਦਾ ਕ੍ਰੋਧ ਹੋਰ ਵੀ ਤੇਜ਼ ਹੋ ਗਿਆ। ਉਹ ਤਾਂ ਅੱਗੇ ਹੀ ਉਸ ਤੇ ਵਰ੍ਹਨ ਲਈ ਕੋਈ ਨਾ ਕੋਈ ਬਹਾਨਾ ਲਭਦੇ ਸਨ, ਪਰ ਇਹ ਤਾਂ ਬਣੀ ਬਣਾਈ ਗੱਲ ਉਹਨਾਂ ਨੂੰ ਲੱਭ ਗਈ। ਇਹੋ ਹੀ ਨਹੀਂ, ਕਈਆਂ ਨੂੰ ਤਾਂ ਪੂਰਾ ਪੂਰਾ ਸ਼ੱਕ ਵੀ ਹੋ ਗਿਆ ਕਿ ਇਹ ਸਾਰੀ ਕਾਰਸਤਾਨੀ-ਕਾਰਸਤਾਨੀ ਹੀ ਨਹੀਂ ਬਦ-ਚਲਨੀ ਬਚਨ ਸਿੰਘ ਦੀ ਹੈ।

ਬਚਨ ਸਿੰਘ ਨੂੰ ਇਸ ਵੇਲੇ ਕਿਸੇ ਪਾਸੋਂ ਕੁਝ ਪੁੱਛਣ ਦਾ ਖ਼ਿਆਲ ਹੀ ਨਹੀਂ ਸੀ। ਸੁੰਦਰੀ ਨੂੰ ਇਸ ਤਰ੍ਹਾਂ ਲਹੂ ਵਿਚ ਸਿਰਡੋਬ ਹੋਈ ਹੋਈ ਤੇ ਬੇਹੋਸ਼ ਵੇਖ ਕੇ ਉਸਦੇ ਅੰਦਰ ਕਹਿਰਾਂ ਦਾ ਜੋਸ਼ ਭਰ ਗਿਆ। ਉਸ ਦਾ ਲਹੂ ਉਬਾਲੇ ਖਾਣ ਲਗਾ ਤੇ ਉਹ ਕੜਕਵੀਂ ਆਵਾਜ਼ ਵਿਚ ਬੋਲਿਆ –
''ਇਹਨੂੰ ਕਿਉਂ ਮਾਰਿਆ ਗਿਆ ਹੈ – ਇਸ ਨੇ ਕੀ ਕਸੂਰ ਕੀਤਾ ਸੀ ?''

ਇਸ ਇਕ ਸਵਾਲ ਦੇ ਜਵਾਬ ਵਿਚ ਦਰਜਨਾਂ ਜ਼ਬਾਨਾਂ ਚਲਣੀਆਂ ਸ਼ੁਰੂ ਹੋ ਗਈਆਂ– 'ਇਸ ਦਾ ਕੰਮ ਕੀ ਸੀ ਇਥੇ ? ਇਹਨੂੰ ਕੌਣ ਲਿਆਇਆ ਏ? ਅਸੀਂ ਸਭ ਕੁਝ ਜਾਣ ਗਏ ਹਾਂ', 'ਧਰਮ ਦਾ ਨਾਸ਼ ਹੋ ਗਿਆ', 'ਕਲਜੁਗ ਦੇ ਚਮਤਕਾਰੇ', 'ਸਾਡਾ ਬੇੜਾ ਗਰਕ ਕਰ ਦਿਤਾ, ਐਨਾ ਕੜਾਹ ਪ੍ਰਸ਼ਾਦ ਕਿਧਰ ਜਾਊ' ਆਦਿ।

ਰੌਲਾ ਪਾਉਂਦੇ ਹੋਏ ਲੋਕੀਂ ਸੁੰਦਰੀ ਵਲੋਂ ਹਟ ਕੇ ਬਚਨ ਸਿੰਘ ਦੇ ਦੁਆਲੇ ਜਾ ਜੁੜੇ ਤੇ ਉਸ ਵਲ ਇਸ ਤਰ੍ਹਾਂ ਤੱਕਣ ਲਗੇ ਜੀਕਣ ਚੂਹੇ ਨੂੰ ਮਾਰਨ ਤੋਂ ਪਹਿਲਾ ਬਿੱਲੀ ਉਸ਼ ਵਲ ਤੱਕਦੀ ਹੈ।

ਪਰ ਬਚਨ ਸਿੰਘ ਦਾ ਗੁੱਸਾ ਜ਼ਰਾ ਵੀ ਠੰਢਾ ਨਾ ਹੋਇਆ। ਉਹ ਕ੍ਰੋਧ ਨਾਲ ਕੰਬਦਾ ਹੋਇਆ ਬੋਲਿਆ– "ਇਹ ਹਦ ਦਰਜੇ ਦਾ ਕਸਾਈਪੁਣਾ ਹੈ। ਇਹ ਵਿਚਾਰੀ ਸ਼ਬਦ-ਕੀਰਤਨ ਸੁਣਨ ਲਈ ਜੇ ਪ੍ਰੇਮ ਵੱਸ ਹੋ ਕੇ ਆ ਹੀ ਗਈ ਤਾਂ ਕਿਧਰ ਦਾ ਹਨੇਰ ਆ ਗਿਆ। ਇਸ ਬੇ-ਦਰਦੀ ਨਾਲ ਇਹਨੂੰ ਕੋਹਿਆ ਗਿਆ ਕਿ......।"

ਉਸ ਦਾ ਗਲਾ ਭਰ ਆਇਆ ਤੇ ਅੱਖਾਂ ਵਿਚੋਂ ਅੱਥਰੂ ਫੁਟ ਨਿਕਲੇ।

ਉਸ ਦੀਆਂ ਗੱਲਾਂ ਦਾ, ਸੁਣਨ ਵਾਲਿਆਂ ਉਤੇ ਓਹੀ ਅਸਰ ਹੋਇਆ ਜਿਹੜਾ ਆਬਕਾਰੀ ਵਿਚ ਬੈਠੇ ਸ਼ਰਾਬੀਆਂ ਨੂੰ, ਵੇਦ ਮੰਤਰ ਸੁਣਾਨ ਨਾਲ ਹੁੰਦਾ ਹੈ। ਉਹ ਸਾਰੇ ਇਸ ਤਰ੍ਹਾਂ ਹੱਸ ਰਹੇ ਸਨ ਜੀਕਣ ਬਚਨ ਸਿੰਘ ਬੇਹੋਸ਼ੀ ਵਿਚ ਬਰੜਾ ਰਿਹਾ ਹੋਵੇ। ਇਕ ਜਣਾ ਅਗਾਂਹ ਹੋ ਕੇ ਬੋਲਿਆ- "ਕੀ ਸ਼ਬਦ ਸੁਣਨ ਆਈ ਸੀ ? ਸਰਦਾਰ ਜੀ ਇਹੋ ਜਿਹੀਆਂ ਪੱਤੇਬਾਜ਼ੀਆਂ ਕਿਸੇ ਹੋਰ ਨੂੰ ਜਾ ਕੇ ਦੱਸੋ।"

ਦੂਜਾ ਬੋਲਿਆ...... "ਨਾਲੇ ਚੋਰ ਨਾਲੇ ਚਤਰ।"

ਤੀਜਾ– "ਅਸੀਂ ਤਾਂ ਅੱਗੇ ਈ ਜਾਣਦੇ ਸਾਂ ਜੁ ਇਕ ਨਾ ਇਕ ਦਿਨ ਚੰਨ ਚਾੜ੍ਹ ਕੇ ਛਡੂ। ਸੌ ਦਿਨ ਚੋਰ ਦਾ ਤੇ ਇਕ ਦਿਨ ਸਾਧ ਦਾ। ਭਲਾ ਪਾਪ ਲੁਕਾਇਆਂ ਕਦੇ ਲੁਕਿਆ ਏ ?"

ਚੌਥਾ– "ਏਸ ਵਿਚਾਰੇ ਨੇ ਸਾਰਿਆਂ ਨੂੰ ਗਿਆਨੀ ਜੀ ਸਮਝ ਛੱਡਿਆ ਏ, ਜੋ ਇਹਦੀ ਹਰ ਗਲ ਵਿਚ ਸਾਝੀਵਾਲ ਬਣ ਜਾਊ। ਇਹ ਨਹੀਂ ਪਤਾ ਜੁ ਸਾਡੇ ਭਾਈ ਜੀ ਇਥੇ ਗੁਰਦਵਾਰੇ ਵਿਚ ਇਹੋ ਜਿਹੀਆਂ ਸ਼ਤਾਨੀਆਂ ਨਹੀਂ ਹੋਣ ਦਿੰਦੇ ਹੁੰਦੇ।"

ਬਚਨ ਸਿੰਘ ਨੂੰ ਅਜੇ ਤਕ ਉਹਨਾਂ ਦੀਆਂ ਊਟ-ਪਟਾਂਗ ਗੱਲਾਂ ਦੀ ਸਮਝ ਨਾ ਆਈ, ਤੇ ਉਹ ਉਹਨਾਂ ਦਾ ਇਹ ਅਜੀਬ ਭਾਵ ਦੇਖ ਕੇ ਘਾਬਰ ਜਿਹਾ ਗਿਆ।

ਉਸ ਦਾ ਧਿਆਨ ਸੁੰਦਰੀ ਵਲ ਗਿਆ। ਉਹ ਡਰ ਗਿਆ। ਸ਼ਾਇਦ ਇਹ ਬਚ ਨਾ ਸਕੇ, ਇਹ ਖ਼ਿਆਲ ਕਰ ਕੇ ਉਸ ਨੇ ਉਥੇ ਠਹਿਰਨਾ ਖ਼ਤਰਨਾਕ ਸਮਝਿਆ। ਅਗਾਂਹ ਵਧ ਕੇ ਉਸ ਨੇ ਸੁੰਦਰੀ ਨੂੰ ਕਲਾਵੇ ਵਿਚ ਚੁਕ ਲਿਆ ਤੇ ਇਹ ਕਹਿੰਦਾ ਹੋਇਆ ਬੂਹਿਓਂ ਬਾਹਰ ਨਿਕਲ ਗਿਆ- "ਜ਼ਾਲਮ ! ਨਿਰਦਈ ! ਲਓ ਮੈਂ ਇਸਨੂੰ ਆਪਣੇ ਘਰ ਲਈ ਜਾਂਦਾ ਹਾਂ, ਜਾਓ ! ਮੇਰਾ ਭਾਂਡਾ ਛੇਕ ਦਿਓ। ਮੈਂ ਤੁਹਾਨੂੰ ਸਾਰਿਆਂ ਨੂੰ ਨਫ਼ਰਤ ਕਰਦਾ ਹਾਂ।"

ਸਾਰਿਆਂ ਨੇ 'ਹੋਏ ਹੋਏ' ਕਰ ਕੇ ਮਗਰ ਖਿੱਲੀ ਮਾਰ ਦਿੱਤੀ, ਤੇ ਹੱਸ ਕੇ ਦੂਹਰੇ ਹੁੰਦਿਆਂ ਹੋਇਆਂ ਜੋ ਜਿਸ ਦੇ ਮੂੰਹ ਆਇਆ ਕਹੀ ਗਏ।

ਉਹਨਾਂ ਦਾ ਗੁੱਸਾ ਲਗਭਗ ਦੂਰ ਹੋ ਗਿਆ। ਜਦ ਆਦਮੀ ਵੇਖਦਾ ਹੈ ਕਿ ਉਸ ਦਾ ਦੁਸ਼ਮਣ ਨਵੀਂ ਕੜਿੱਕੀ ਵਿਚ ਫਸ ਰਿਹਾ ਹੈ ਤਾਂ ਅਜਿਹੇ ਵੇਲੇ ਉਸ ਨੂੰ ਆਪਣਾ ਨੁਕਸਾਨ ਵੀ ਨਫ਼ਾ ਹੀ ਮਾਲੂਮ ਹੁੰਦਾ ਹੈ। ਇਸ ਤੋਂ ਛੁਟ ਉਹ ਬਚਨ ਸਿੰਘ ਦੇ ਵਿਰੁਧ ਹੋਰ ਜੋ ਕਾਰਵਾਈ ਕਰਨਾ ਚਾਹੁੰਦੇ ਸਨ, ਉਸ ਦੀ ਹੁਣ ਲੋੜ ਨਹੀਂ ਸੀ – ਉਨ੍ਹਾਂ ਦਾ ਮਤਲਬ ਆਪਣੇ ਆਪ ਹੀ ਪੂਰਾ ਹੋ ਚੁਕਾ ਸੀ।

ਸੰਗਤ ਫਿਰ ਗੁਰਦਵਾਰੇ ਜਾ ਬੈਠੀ। ਕੜਾਹ ਪ੍ਰਸ਼ਾਦ ਉਹਨਾਂ ਸਾਰਾ ਹੀ ਚੁਕਵਾ ਦਿਤਾ ਤੇ ਹੋਰ ਰਸਦ ਮੰਗਾ ਕੇ ਤਿਆਰ ਕੀਤਾ ਗਿਆ। ਪਹਿਲਾ ਕਿਧਰ ਗਿਆ ? ਇਹ ਰੱਬ ਹੀ ਜਾਣੇ।

ਦਿਨ ਚੋਖਾ ਚੜ੍ਹ ਆਇਆ ਸੀ। ਲੋਕ ਜਾਣ ਲਈ ਉਤਾਵਲੇ ਹੋ ਰਹੇ ਸਨ। ਇਸ ਵੇਲੇ ਲੰਬਰਦਾਰ ਨੱਥਾ ਸਿੰਘ ਦਾ ਛੋਟਾ ਮੁੰਡਾ ਗੁਰਦਵਾਰੇ ਅੰਦਰ ਆ ਗਿਆ। ਉਸ ਦੇ ਮਗਰ ਇਕ ਬੁਲੀ ਜਾਤ ਦਾ ਕਤੂਰਾ ਵੀ ਪੂਛ ਹਿਲਾਂਦਾ ਹੋਇਆ ਅੰਦਰ ਆ ਗਿਆ। ਕੁੱਤੇ ਨੇ ਜਿਉਂ ਹੀ ਲੰਬਰਦਾਰ ਨੂੰ

ਡਿੱਠਾ ਤਾਂ ਝੱਟ ਉਸ ਦੀ ਝੋਲੀ ਵਿਚ ਆ ਬੈਠਾ ਤੇ ਪੂਛ ਹਿਲਾਂਦਾ ਹੋਇਆ ਉਸ ਦਾ ਮੂੰਹ ਚੱਟਣ ਲਈ ਉਤਾਂਹ ਬੂਥੀ ਚੁਕ ਕੇ ਹੰਭਲੇ ਮਾਰਨ ਲੱਗਾ। ਸ਼ਾਇਦ ਉਸ ਨੂੰ ਕੜਾਹ ਪ੍ਰਸ਼ਾਦ ਦੀ ਵਾਸ਼ਨਾ ਆਈ ਸੀ। ਲੰਬਰਦਾਰ, ਉਸ ਦੇ ਪਿੰਡੇ ਤੇ ਪਿਆਰ ਦਿੰਦਾ ਹੋਇਆ ਤੇ ਉਸਦੀ ਬੂਥੀ ਫੜ ਕੇ ਥੱਲੇ ਨੂੰ ਕਰਦਾ ਹੋਇਆ ਉਸ ਨਾਲ ਇਸ ਤਰ੍ਹਾਂ ਲਾਡ ਕਰਨ ਲਗਾ,ਜੀਕਣ ਛੋਟੇ ਬਾਲਾਂ ਨਾਲ ਕਰੀਦਾ ਹੈ।

ਕੋਲੋਂ ਹੀ ਜੁਆਲਾ ਸਿੰਘ ਬਾਂਹ ਵਧਾ ਕੇ ਕਤੂਰੇ ਦੀ ਪਿੱਠ ਥਾਪੜਦਾ ਹੋਇਆ ਬੋਲਿਆ – '' ਇਹ ਸੁਗਾਤ ਕਿਥੋਂ ਲਿਆਂਦੀ ਊ ਲੰਬਰਦਾਰਾ ? ਕੁੱਤਾ ਤੇ ਬਈ ਹੱਦਾਂ ਦਾ ਜਾਪਦਾ ਏ।''

ਲੰਬਰਦਾਰ – ਜਿਹੜਾ ਅੱਗੇ ਹੀ ਕੁੱਤੇ ਦੀਆਂ ਤਾਰੀਫ਼ਾਂ ਸੁਣਾਣ ਲਈਂ ਤਿਆਰ ਬੈਠਾ ਸੀ, ਬੋਲਿਆ –''ਹਾਹੋ ਜੁਆਲਾ ਸਿਆਂ, ਬੜੀਆਂ ਸਪਾਰਸ਼ਾਂ ਨਾਲ ਮੰਗਾਇਆ ਏ। ਤਸੀਲਦਾਰ ਟੇਕ ਚੰਦ ਨਾਲ ਸਾਡੇ ਬਾਪੂ ਹੋਰਾਂ ਦੀ ਬੜੇ ਚਿਰ ਤੋਂ ਸਾਂਝ ਚਲੀ ਆਉਂਦੀ ਏ। ਪਿਛਲਾ ਮਾਲ ਅਬਸਰ ਜਦੋਂ ਵਲੈਤ ਜਾਣ ਲੱਗਾ ਸੀ ਤੇ ਕੁੱਤੀ ਆਪਣੀ ਉਹਨੂੰ ਦੇ ਗਿਆ ਸੀ। ਕੁੱਤੀ ਅਜੇ ਸੂਈ ਵੀ ਨਹੀਂ ਸੀ ਜਦੋਂ ਦੀ ਬਾਪੂ ਨੇ ਸਾਈ ਲਾਈ ਹੋਈ ਸੀ। ਪੰਜ ਛੇ ਵੇਰਾਂ ਮੈਨੂੰ ਜਾਣਾ ਪਿਆ। ਫੇਰ ਵੀ ਪੰਝੀ ਰੁਪਏ ਦਿਤੇ, ਮਿਨਤਾਂ ਵੱਖ ਕੀਤੀਆਂ। ਜੁਆਲਾ ਸਿਆਂ ! ਬੜੀ ਸੀਲ ਜਾਤ ਦਾ ਕੁੱਤਾ ਈ, ਬਾਪੂ ਦੱਸਦਾ ਸੀ ਅਖੇ ਇਕ ਵੇਰੀ ਤਸੀਲਦਾਰ ਦੀ ਮਹੀਂ ਚੋਰੀ ਹੋ ਗਈ ਤੇ ਇਸ ਦੀ ਮਾਂ ਨੇ ਕਿੱਲੇ ਤੋਂ ਜਾ ਖੁਲ੍ਹਾਈ ਸੀ।

ਕੁੱਤੇ ਦੇ ਸਿਰ ਨੂੰ ਥਪੋਕਦਾ ਹੋਇਆ ਕੋਲੋਂ ਦਿਆਲ ਸਿੰਘ ਬੋਲਿਆ– '' ਕੁੱਤਾ ਜਿਉਂਦਾ ਰਿਹਾ ਤੇ ਕਿਸੇ ਦਿਨ ਨੂੰ ਸ਼ੇਰ ਦਾ ਟਾਕਰਾ ਕਰੂ। ਤੱਕੜਾ ਤੇ ਵੇਖ ਕਿੱਡਾ ਏ।''

ਲੰਬਰਦਾਰ ਬੋਲਿਆ –''ਅੱਧ ਸੇਰ ਪੱਕਾ ਰੋਜ਼ ਦਾ ਮਾਸ ਲਾਇਆ ਹੋਇਆ ਏ, ਤੇ ਦੁੱਧ ਜਿੰਨਾ ਪੀ ਲਵੇ ਵੱਖਰਾ (ਉਸ ਦੇ ਮੂੰਹ ਵਿਚ ਚਾਰੇ ਉਂਗਲਾਂ ਪਾ ਕੇ) ਵੇਖੋ ਨਾ ਏਦਾਂ ਭਾਵੇਂ ਕੁਝ ਪਏ ਕਰੋ, ਦੰਦੀ ਨਹੀਂਓ ਵੱਢਦਾ, ਤੇ ਜੇ ਆ ਜਾਵੇ ਕੋਈ ਓਪਰਾ, ਫੇਰ ਤੇ ਬਸ ਘਰ ਨੂੰ ਸਿਰ ਤੇ



ਚੁਕ ਲਊ, ਸੰਗਲ ਤੁੜਾਊ ਤੇ ਇਹੋ ਕਹੂ, ਬਸ ਮੈਨੂੰ ਛਡੋ, ਤੇ ਮੈਂ ਉਹਨੂੰ ਫੜਾਂ।''

ਕੜਾਹ ਪ੍ਰਸ਼ਾਦ ਦੋਬਾਰਾ ਤਿਆਰ ਹੋ ਕੇ ਆ ਗਿਆ ਤੇ ਵਰਤਣਾ ਸ਼ੁਰੂ ਹੋਇਆ। ਲੰਬਰਦਾਰ ਨੇ ਕੁੱਤੇ ਦੇ ਹਿਸੇ ਦਾ ਉਹਨੂੰ ਖੁਆ ਕੇ ਤੇ ਫੇਰ ਆਪਣੇ ਛਾਂਦੇ ਵਿਚੋਂ ਵੀ ਤਿੰਨ ਕੁ ਹਿੱਸੇ ਖੁਆ ਕੇ ਮਸੇਂ ਚੌਥਾ ਹਿੱਸਾ ਆਪ ਖਾਧਾ।

ਪ੍ਰਸ਼ਾਦ ਵਰਤਣ ਤੋਂ ਬਾਅਦ ਰਾਗੀ ਸਿੰਘਾਂ ਲਈ ਉਗਰਾਹੀ ਦਾ ਸਵਾਲ ਛਿੜਿਆ। ਲੰਬਰਦਾਰ ਲੱਧਾ ਸਿੰਘ ਇਸ ਕੰਮ ਦਾ ਮੋਹਰੀ ਸਮਝਿਆ ਜਾਂਦਾ ਸੀ, ਤੇ ਇਸੇ ਕਰ ਕੇ ਉਸ ਨੂੰ ਅੱਗੇ ਬਿਠਾਇਆ ਜਾਂਦਾ ਸੀ।

ਭਾਈ ਜੀ ਨੇ ਸਭ ਤੋਂ ਪਹਿਲਾਂ ਉਠਕੇ ਕਿਹਾ– ''ਖਾਲਸਾ ਜੀ ! ਰਾਗੀ ਸਿੰਘਾਂ ਨੇ ਆਣ ਕਰ ਕਰ ਕੇ ਬੜੇ ਪ੍ਰੇਮ ਨਾਲ ਵਖਿਆਨ ਕੀਤਾ ਹੈ। ਹੁਣ ਆਣ ਕਰ ਕਰ ਕੇ ਇਹਨਾਂ ਵਾਸਤੇ ਮਾਇਆ ਦੇ ਗੱਫੇ ਦੇ ਕੇ ਜਨਮ ਸਫਲਾ ਕਰੋ।''

ਸਾਰਿਆਂ ਦੀ ਨਜ਼ਰ ਲੱਧਾ ਸਿੰਘ ਉਤੇ ਟਿਕੀ ਸੀ, ਤੇ ਸਾਰੇ ਹੀ ਇਕ ਦੂਜੇ ਦੇ ਮੂੰਹ ਵਲ ਇਸ ਭਾਵ ਨਾਲ ਤਕ ਰਹੇ ਸਨ ਜੁ ਵੇਖੀਏ ਕੀ ਦੇਂਦਾ ਹੈ। ਕਿੰਨਾ ਚਿਰ 'ਪਹਿਲਾਂ ਤੂੰ ਪਹਿਲਾਂ ਤੂੰ' ਹੁੰਦੀ ਰਹੀ। ਅਖ਼ੀਰ ਲੱਧਾ ਸਿੰਘ ਨੇ ਪਗੜੀ ਦੇ ਲੜੋਂ ਅਠਿਆਨੀ ਖੋਲ੍ਹ ਕੇ ਦਿਤੀ। ਰਾਗੀ ਸਿੰਘਾਂ ਦੇ ਦਿਲ ਤੇ ਤਾਂ ਇਹ ਵੇਖ ਕੇ ਸਲ੍ਹਾਬਾ ਹੀ ਛਾ ਗਿਆ। ਇੰਨੇ ਨੂੰ ਦੇਵਾ ਸਿੰਘ ਤਰਖਾਣ ਜੋ ਪਿਛੇ ਹਟਵਾਂ ਬੈਠਾ ਸੀ-ਉਠਿਆ, ਤੇ ਇਕ ਰੁਪਿਆ ਦੇ ਕੇ ਬੈਠ ਗਿਆ।

ਇਹ ਵੇਖ ਕੇ ਲੰਬਰਦਾਰ ਲੱਧਾ ਸਿੰਘ ਤੇ ਸੱਤੀਂ ਕਪੜੀਂ ਅੱਗ ਲਗ ਉਠੀ, ਜੁ ਸਾਡੇ ਪਿੰਡ ਦਾ ਕੰਮੀ ਹੋ ਕੇ ਫੇਰ ਸਾਡੇ ਉਤੋਂ ਦੀ ਹੋਵੇ ? ਉਸ ਦਾ ਦਿਲ ਕੀਤਾ ਜੁ ਉਠਕੇ ਹੁਣੇ ਉਸ ਦੀ ਗਤ ਬਣਾਵੇ, ਪਰ ਕੁਝ ਸੋਚ ਕੇ ਉਸ ਨੇ ਇਸ ਕੰਮ ਨੂੰ ਕਿਸੇ ਹੋਰ ਵੇਲੇ ਲਈ ਛੱਡ ਦਿਤਾ।

ਬਾਬੂ ਕਰਮ ਸਿੰਘ ਬੜਾ ਸੱਚਾ ਤੇ ਖਰਾ ਬੰਦਾ ਸੀ। ਉਹ ਸੱਚੀ ਗੱਲ ਤੜੱਕ ਮੂੰਹ ਤੇ ਕਹਿ ਦਿੰਦਾ ਸੀ, ਝੱਟ ਬੋਲ ਉਠਿਆ – ''ਬਈ ਲੰਬਰਦਾਰਾ ਤੂੰ ਤੇ ਖੇਤਾ ਈ ਖੂਹ 'ਚ ਪਾ ਦਿੱਤਾ। ਦੇਣ ਲੱਗਾ ਸੈਂ ਤੇ ਕੁਝ

ਤਾਂ ਦੇਂਦੋਂ। ਨਿਕਾਰੀ ਇਕੋ ਠਿਆਨੀ ? ਨਾ ਦੋ ਨਾ ਚਾਰ ? ਆਹ ਵੇਖ ਖਾਂ, ਦੇਵਾ ਸੁੰਹ ਨੇ ਚਿੜੀ ਜਿੱਡਾ ਰੁਪਈਆ ਠੈਂਹ ਕਰਕੇ ਸੁਟ ਦਿਤਾ ਏ।"

ਪਹਿਲੀ ਚੋਟ ਨੂੰ ਤਾਂ ਲੰਬਰਦਾਰ ਔਖਾ ਸੁਖਾਲਾ ਸਹਿ ਗਿਆ ਸੀ ਪਰ ਉਤੋਂ ਇਕ ਹੋਰ ਪੈ ਗਈ। ਸਬਰ ਦੀ ਕੋਈ ਹੱਦ ਹੁੰਦੀ ਹੈ। ਉਹ ਕਪੜਿਆਂ ਤੋਂ ਬਾਹਰ ਹੋ ਕੇ ਬੋਲਿਆ "ਬਾਬਾ ਕਰਮਿਆਂ ! ਤੈਨੂੰ ਅੱਗੇ ਵੀ ਕਈ ਵੇਰਾਂ ਸਮਝਾਇਆ ਏ ਪਈ ਗੱਲ ਕਰਨ ਲਗਾ ਜਰਾ ਹੋਸ਼ ਨਾਲ ਕਰਿਆ ਕਰ। ਆਪ ਨੂੰ ਅਕਲ ਨਾ ਹੋਏ ਤਾਂ ਕਿਸੇ ਹੋਰ ਦੀ ਮਤ ਲੈ ਲਵੇ ਬੰਦਾ। ਤੂੰ ਵੀ ਵੇਖਿਆ ਹੋਇਆ ਏ ਜਿਹੜਾ ਵਡਾ ਲਾਟੀਕੀਨ ਹੈਗਾ ਏ। ਭੁੱਲ ਗਿਆ ਹੋਣਾ ਈ ਚੇਤਾ ਜਦੋਂ ਦਿਆਲਾ ਬਾਣੀਆ ਲਗਾ ਸੀ ਡੰਗਰ ਵੱਛਾ ਕੁਰਕ ਕਰਾਣ, ਤੇ ਬਾਪੂ ਮੇਰੇ ਦੇ ਪੈਰੀਂ ਪੱਗ ਰੱਖਕੇ ਰੋਂਦਾ ਸੈ ? ਤੇ ਓਦੋਂ ਬਾਪੂ ਵਿਚ ਨ ਪੈਂਦਾ, ਤਾਂ ਅੱਜ ਨੂੰ ਤੂੰ ਟਕੇ ਦੇ ਤਿੰਨ ਤਿੰਨ ਵਿਕ ਜਾਣਾ ਸੀ।"

ਬਾਬੂ ਕਰਮ ਸਿੰਘ ਦੇ ਦੋਵੇਂ ਪੁੱਤਰ ਬੈਠੇ ਸਨ। ਪਿਉ ਦੀ ਪੱਗ ਲਹਿੰਦੀ ਵੇਖ ਕੇ ਬੇਲਾ ਸਿੰਘ ਬੋਲਿਆ – "ਸੁਣ ਓਏ ਲੰਬਰਦਾਰਾ ! ਮੂੰਹ ਨੂੰ ਰਤਾ ਸਮਾਲ੍ਹ ਕੇ। ਇਹ ਵੀ ਫੱਜੂ ਘੁਮਿਆਰ ਨਾ ਸਮਝ ਛੱਡੀਂ, ਜੁ ਰੁਪਈਏ ਖੋਹ ਕੇ ਉਲਟਾ ਹਵਾਲਾਟੇ ਦਿਵਾਇਆ ਸਾਈ। ਹੁਣ ਕਹਿ ਲਿਆ ਈ ਜੇ ਮੁੜ ਕੇ ਬਾਪੂ ਸਾਡੇ ਦਾ ਨਾਂ ਲਿਆ ਤਾਂ ਸਾਡੇ ਵਰਗਾ ਬੁਰਾ ਕੋਈ ਨਹੀਂ। ਆਪਣੀ ਇੱਜ਼ਤ ਆਪਣੇ ਹੱਥ ਹੁੰਦੀ ਜੂ।"

ਲੰਬਰਦਾਰ ਬੋਲਣ ਹੀ ਲੱਗਾ ਸੀ ਜੁ ਕੋਲੋਂ ਉਸ ਦਾ ਭਤੀਜਾ ਫ਼ੌਜਾ ਸਿੰਘ ਬੋਲਿਆ – "ਬਸ ਓਏ ਬਸ ! ਟੁੱਟੇ ਛਿੱਤਰ ਵਾਂਗ ਵਧਦਾ ਨਾ ਜਾਹ ਬਹੁਤਾ । ਜਾਤ ਦੀ ਕੁਹੜ-ਕਿਰਲੀ ਛਤੀਰਾਂ ਨੂੰ ਜੱਫੇ । ਜਾਹ ਲਾ ਲੈ ਜੋਰ ਜਿਹੜਾ ਲਗਦਾ ਈ। ਕਿਹਾ ਈ ਤੇ ਸੌ ਵਾਰੀ ਕਹਾਂਗੇ। ਕਿਸੇ ਭੜੂਏ ਦਾ ਦਿੱਤਾ ਨਹੀਂ ਖਾਂਦੇ।"

ਕਰਮ ਸਿੰਘ ਦਾ ਛੋਟਾ ਮੁੰਡਾ ਖੀਵਾ ਸਿੰਘ ਬੋਲਿਆ – "ਹਾਹੋ ਜੀ, ਤੈਨੂੰ ਟਕੇ-ਟਕੇ ਦੀਆਂ ਗੱਲਾ ਕਿਉਂ ਨਾ ਆਉਣ ! ਬਾਬਾ ਟੁਕ ਨੂੰ ਸਹਿਕਦਾ ਰੁਲਕੇ ਮਰ ਗਿਆ, ਤੇ ਪੋਤੇ ਦੀ ਮਜਾਜ ਈ ਨਹੀਂ ਮਿਉਂਦੀ ਕਿਤੇ।"



ਲੰਬਰਦਾਰ ਬੋਲਿਆ – "ਤੇ ਮਜਾਜ ਕੋਈ ਤੇਰੇ ਗੋਚਰੀ ਏ ਓਏ ਸਾਡੀ ?"

ਕਰਮ ਸਿੰਘ ਦਾ ਇਕ ਹੋਰ ਪੱਖੀ ਬੋਲ ਉਠਿਆ –"ਹਾਹੋ ਜੀ ਮਜਾਜ ਤੇਰੀ ਕਿਉਂ ਨਾ ਹੋਵੇ। ਕੁਝ ਨਾਨਕਿਆਂ ਔਤਰਾਂ ਨਿਖੱਤਰਾਂ ਦੀ ਖੱਟੀ ਖਟਾਈ ਲਭ ਪਈ, ਤੇ ਰਹਿੰਦੀ ਖੂੰਹਦੀ ਧੀਆਂ ਵੇਚ ਕੇ ਅੰਦਰ ਪਾ ਲਈ। ਫਿਰ ਮਜਾਜ ਕਿਉਂ ਨਾ ਹੋਵੇ। ਓਹ ਦਿਨ ਭੁੱਲ ਗਿਆ ਹੋਣਾ ਏ, ਜਦੋਂ ਤਿੰਨੇ ਭਰਾ ਡਾਕੇ ਵਿਚ ਵਲੇ ਗਏ ਸਾਓ, ਤੇ ਪਿਉ ਬੂਹੇ ਬੂਹੇ ਭੁੱਬਾਂ ਮਾਰਦਾ ਫਿਰਦਾ ਸੀ। ਜੇ ਅਸੀਂ ਨਾ ਬਹੁੜਦੇ ਤਾਂ ਬਗਾਨਿਆਂ ਪੁੱਤਰਾਂ ਨੇ ਤਾਂ ਤੁਹਾਡੀਆਂ ਬੁੱਢੀਆਂ ਦੇ ਘੱਗਰੇ ਵੀ ਲਲਾਮ ਕਰਾ ਛੱਡਣੇ ਸੀ।"

"ਬਸ ਓਏ ਕੁੱਤਿਆ !"

"ਚੁੱਪ ਓਇ ਕਿਸੇ ਸ਼ੋਹਦੇ ਦੀਏ ਔਲਾਦੇ !"

"ਫੜ ਓਇ ਇਹਨੂੰ ਜਾਂਦਾ ਕਿੱਥੇ ਆ !"

"ਕੌਣ ਜੰਮਿਆ ਏਂ ਮੈਨੂੰ ਹੱਥ ਲਾਣ ਵਾਲਾ !"

"ਹਲਾ ?"

"ਆਹੋ !"

"ਲੈ ਫੇਰ !"

"ਆ ਫੇਰ !"

ਬੱਸ ਫਿਰ ਕਾਹਦੀ ਦੇਰ ਸੀ। ਦੁਪਾਸੀਂ ਮਹਾਂਭਾਰਤ ਸ਼ੁਰੂ ਹੋ ਗਿਆ। ਪਲ ਦੀ ਪਲ ਘਮਸਾਨ ਚੌਂਦੇ ਮਚ ਗਈ ! ਸੁਖ ਇਹੋ ਹੋਈ ਜੁ ਹੈਸੀ ਗੁਰਦਵਾਰਾ, ਜਿਸ ਕਰਕੇ ਡਾਂਗ ਛਵ੍ਹੀ ਕਿਸੇ ਪਾਸ ਨਹੀਂ ਸੀ। ਨਹੀਂ ਤਾਂ ਪਤਾ ਨਹੀਂ ਅੱਜ ਕਿੰਨੇ ਕੁ ਖੂਨ ਹੋ ਜਾਂਦੇ। ਭਾਵੇਂ ਰਾਗੀ ਸਿੰਘਾਂ ਦੇ ਵਾਜਿਆਂ ਜੋੜੀਆਂ ਨੇ ਕਿਸੇ ਹਦ ਤਕ ਹਥਿਆਰਾਂ ਦਾ ਕੰਮ ਦਿੱਤਾ,ਪਰ ਉਹ ਵੀ ਬਹੁਤਾ ਚਿਰ ਠਹਿਰ ਨਾ ਸਕੇ । ਜਿਸ ਜਿਸ ਦੇ ਸਿਰ ਵਿਚ ਵੱਜੇ, ਸਿਰ ਪਿਛੋਂ ਪਾਟੇ ਤੇ ਸਾਜ਼ਾਂ ਦੇ ਬਖ਼ੀਏ ਪਹਿਲਾਂ ਉਧੜ ਗਏ।

ਭਾਈ ਸਾਹਿਬ ਤਾਂ ਦੁਬਕ ਕੇ ਤਖ਼ਤਪੋਸ਼ ਹੇਠਾਂ ਜਾ ਵੜੇ, ਤੇ ਰਾਗੀ ਸਿੰਘ 'ਜਾਨ ਬਚੀ ਲਾਖੋਂ ਪਾਏ' ਵਾਲੀ ਭੇਟ ਲੈ ਕੇ ਜਿਉਂ ਨੰਗੇ ਪੈਰੀਂ ਨੱਸੇ, ਕਿ ਸਟੇਸ਼ਨ ਤੇ ਜਾ ਕੇ ਹੀ ਸਾਹ ਲਿਆ।

ਸੰਧਿਆ ਪੈਂਦਿਆਂ ਠਾਣਾ ਵੀ ਆ ਗਿਆ ਤੇ ਸਭ ਨਿੱਕਿਆਂ ਵੱਡਿਆਂ ਨੂੰ ਅੱਗੇ ਲਾ ਕੇ ਲੈ ਗਏ।

ਅਖ਼ੀਰ ਸਿੱਟਾ ਕੀ ਹੋਇਆ ? ਉਹੀ ਜੋ ਹੋਇਆ ਕਰਦਾ ਹੈ। ਦਿਨਾਂ ਵਿਚ ਹੀ ਪਿੰਡ ਦੀ ਲੱਛਮੀ ਕੁਝ ਵਕੀਲਾਂ ਦੇ ਬੋਝਿਆਂ ਵਿਚ, ਕੁਝ ਕਚਹਿਰੀ ਦੇ ਦਫ਼ਤਰਾਂ ਵਿਚ, ਤੇ ਰਹਿੰਦੀ ਖੂੰਹਦੀ ਪੁਲਿਸ ਦੇ ਜਬਾੜਿਆਂ ਹੇਠ ਜਾ ਵੜੀ।

## 19

ਬਚਨ ਸਿੰਘ ਨੇ ਸੁੰਦਰੀ ਨੂੰ ਲੈ ਤਾਂ ਆਂਦਾ, ਪਰ ਇਹ ਕੰਮ ਉਸ ਲਈ ਸੇਹਲੀ ਦਾ ਸੱਪ ਬਣ ਗਿਆ। ਸਭ ਤੋਂ ਪਹਿਲਾਂ ਤਾਂ ਉਸ ਦੀ ਮਾਂ ਨੇ ਜਦ ਇਹ ਤਮਾਸ਼ਾ ਡਿੱਠਾ, ਤਾਂ ਉਹ ਜਿਹੜੀ ਅੱਗੇ ਹੀ ਸੁੰਦਰੀ ਤੋਂ ਪੇਟਾ ਪੇਟਾ ਦੁਖੀ ਸੀ-ਉਸ ਨੂੰ ਘਰ ਆਈ ਵੇਖ ਕੇ ਇਤਨੀ ਘਾਬਰੀ ਕਿ ਉਹਦੀਆਂ ਸੱਤੇ ਸੁਧਾਂ ਭੁਲ ਗਈਆਂ। ਉਸ ਲਈ ਉਹ ਬੜੀ ਔਕੜ ਦਾ ਸਮਾਂ ਸੀ। ਨਾ ਤਾਂ ਉਹ ਬਚਨ ਸਿੰਘ ਨੂੰ ਇਸ ਬਾਰੇ ਕਹਿਣ ਦਾ ਹੀਆ ਕਰ ਸਕਦੀ ਸੀ ਤੇ ਨਾ ਹੀ ਅੱਖਾਂ ਸਾਹਮਣੇ ਇਹ ਉਪੱਦਰਵ ਹੁੰਦਾ ਵੇਖ ਸਕਦੀ ਸੀ ਕਿ ਇਹ ਕਲੰਦਰਾਂ ਦੀ ਕੁੜੀ ਜਿਸ ਤੋਂ ਬਚਨ ਸਿੰਘ ਦਾ ਗਲਾ ਛੁਡਾਣ ਲਈ ਉਹ ਅੱਗੇ ਹੀ ਤਰ੍ਹਾਂ ਤਰ੍ਹਾਂ ਦੇ ਉਪਾਉ ਸੋਚ ਰਹੀ ਸੀ-ਉਸ ਦੇ ਘਰ ਵਿਚ ਹੀ ਆ ਵੜੇ।

ਇਸ ਤੋਂ ਛੁਟ ਬਚਨ ਸਿੰਘ ਦੇ ਇਸ ਕਾਰੇ ਦਾ ਪਿੰਡ ਵਿਚ ਘਰ ਘਰ ਚਰਚਾ ਛਿੜ ਪਿਆ ਤੇ ਨਤੀਜਾ ਇਹ ਹੋਇਆ ਕਿ ਲੋਕਾਂ ਨੇ ਉਨ੍ਹਾਂ ਮਾਂ ਪੁੱਤਰਾਂ ਨਾਲ ਬੋਲਣਾ ਵਰਤਣਾ ਲਗ-ਪਗ ਬੰਦ ਕਰ ਦਿਤਾ।

ਬਚਨ ਸਿੰਘ ਇਸ ਪਾਸਿਉਂ ਬੇ-ਖ਼ਬਰ ਨਹੀਂ ਸੀ। ਉਹ ਮਾਂ ਦਾ ਦੁਖ ਵੀ ਸਮਝਦਾ ਸੀ ਤੇ ਇਸ ਦੇ ਨਾਲ ਹੀ ਇਹ ਵੀ ਅਨੁਭਵ ਕਰ ਰਿਹਾ ਸੀ ਕਿ ਪਿੰਡ ਵਾਲੇ ਹੁਣ ਕਿਥੋਂ ਤਕ ਪਹੁੰਚਣਗੇ। ਪਰ ਉਹ ਸਭ ਕੁਝ ਜਾਣਦਾ ਹੋਇਆ ਵੀ ਸੁੰਦਰੀ ਨੂੰ ਘਰ ਲੈ ਹੀ ਆਇਆ ਤੇ ਆਉਂਦਿਆਂ ਹੀ ਇਕ ਨਾਈ ਨੂੰ ਸੱਦ ਕੇ ਉਸ ਦੀ ਮੱਲ੍ਹਮ ਪੱਟੀ ਸ਼ੁਰੂ ਕਰ ਦਿੱਤੀ। ਉਸਨੇ ਬਾਬੇ ਰੋੜੂ ਨੂੰ ਵੀ ਸਾਰੀ ਗੱਲ ਜਾ ਦੱਸੀ ਤੇ ਉਸਨੂੰ ਨਾਲ ਲੈ ਆਂਦਾ।



ਰੋੜੂ ਨੇ ਜਦ ਆ ਕੇ ਸੁੰਦਰੀ ਦੀ ਹਾਲਤ ਵੇਖੀ ਤਾ ਉਸਨੂੰ ਗਸ਼ ਜਿਹੀ ਆ ਗਈ। ਫਿਰ ਉਸ ਨੂੰ ਇਹ ਖ਼ਿਆਲ ਆਇਆ ਕਿ ਬਚਨ ਸਿੰਘ ਅੱਗੇ ਹੀ ਸਾਡੇ ਲਈ ਸਾਰੇ ਜਹਾਨ ~~ਦੀਆਂ~~· ਤੁਹਮਤਾਂ ਦੀ ਪੰਡ ਸਿਰ ਤੇ ਚੁਕੀ ਫਿਰਦਾ ਹੈ, ਹੁਣ ਤਾਂ ਪਤਾ ਨਹੀਂ ਇਸ ਜੁਰਮ ਦਾ ਇਸ ਨੂੰ ਬਰਾਦਰੀ ਵਲੋਂ ਕੀ ਡੰਨ ਭੋਗਣਾ ਪਵੇਗਾ।

ਉਹ ਬਚਨ ਸਿੰਘ ਦੇ ਪੈਰਾਂ ਤੇ ਡਿੱਗ ਪਿਆ ਤੇ ਵਾਲ ਵਾਲ ਦੁਆਰਾ ਉਸਦਾ ਧੰਨਵਾਦ ਕਰਦਾ ਹੋਇਆ ਸੁੰਦਰੀ ਨੂੰ ਇਸ ਬੇਹੋਸ਼ੀ ਦੀ ਹਾਲਤ ਵਿਚ ਘਰ ਲੈ ਜਾਣ ਦੀ ਆਗਿਆ ਮੰਗਣ ਲਗਾ। ਭਾਵੇ ਉਹ ਇਸ ਹਾਲਤ ਵਿਚ ਸੁੰਦਰੀ ਨੂੰ ਲੈ ਜਾਣਾ ਦਿਲੋਂ ਚਾਹੁੰਦਾ ਨਹੀਂ ਸੀ, ਕਿਉਂਕਿ ਉਹ ਜਾਣਦਾ ਸੀ ਕਿ ਜਿਸ ਤਰ੍ਹਾਂ ਦਾ ਇਲਾਜ ਮਾਜਰਾ ਉਸ ਦਾ ਇਥੇ ਹੋ ਰਿਹਾ ਹੈ, ਉਹੋ ਜਿਹਾ ਤਾਂ ਝੌਂਪੜੀ ਵਿਚ ਜਾ ਕੇ ਕੀ ਹੋਣਾ ਹੈ, ਸਗੋਂ ਉਥੇ ਤਾਂ ਸਾਧਾਰਨ ਦੁਆ-ਦਾਰੂ ਦੀ ਵੀ ਆਸ ਨਹੀਂ, ਪਰ ਫੇਰ ਵੀ ਉਸ ਨੇ ਬਚਨ ਸਿੰਘ ਦੀ ਇੱਜ਼ਤ ਖ਼ਤਰੇ ਵਿਚ ਪਾਣ ਨਾਲੋਂ ਸੁੰਦਰੀ ਦੀ ਜਾਨ ਖ਼ਤਰੇ ਵਿਚ ਪਾਣ ਨੂੰ ਹੀ ਤਰਜੀਹ ਦਿਤੀ। ਪਰ ਉਸ ਦੇ ਹਜ਼ਾਰ ਜਤਨ ਕਰਨ ਤੇ ਵੀ ਬਚਨ ਸਿੰਘ ਰਜ਼ਾਮੰਦ ਨਾ ਹੋਇਆ।

ਇਹ ਤਾਂ ਫੈਸਲਾ ਹੋ ਗਿਆ ਕਿ ਸੁੰਦਰੀ ਜਦ ਤਕ ਤੰਦਰੁਸਤ ਨਾ ਹੋ ਜਾਵੇ ਬਚਨ ਸਿੰਘ ਦੇ ਘਰ ਵਿਚ ਹੀ ਰਹੇਗੀ, ਪਰ ਰੋੜੂ ਨੂੰ ਇਕ ਹੋਰ ਔਕੜ ਸਾਹਮਣੇਂ ਦਿਸ ਰਹੀ ਸੀ,ਅਰਥਾਤ ਉਹ ਸੁੰਦਰੀ ਤੋਂ ਜੁਦਾ ਨਹੀਂ ਸੀ ਰਹਿ ਸਕਦਾ। ਭਾਵੇਂ ਉਸ ਨੂੰ ਇਸ ਦਾ ਪੂਰਾ ਭਰੋਸਾ ਸੀ ਕਿ ਇਥੇ ਰਹਿ ਕੇ ਸੁੰਦਰੀ ਨੂੰ ਉਸ ਦੀ ਟਹਿਲ ਸੇਵਾ ਦਾ ਕੋਈ ਵਿਗੋਚਾ ਨਹੀਂ, ਪਰ ਮੋਹ ਦਾ ਬੰਧਨ ਉਸ ਦੀ ਪੇਸ਼ ਨਹੀਂ ਸੀ ਜਾਣ ਦੇਂਦਾ। ਛੇਕੜ ਛਾਤੀ ਤੇ ਪੱਥਰ ਰੱਖ ਕੇ ਉਸ ਨੇ ਸੁੰਦਰੀ ਦਾ ਕੁਝ ਦਿਨਾਂ ਦਾ ਵਿਛੋੜਾ ਜਰਨ ਲਈ ਆਪਣੇ ਆਪ ਨੂੰ ਤਿਆਰ ਕਰ ਲਿਆ।

ਇਸ ਤੋਂ ਬਾਅਦ ਉਹ ਦੋ ਤਿੰਨ ਦਿਨ ਸੁੰਦਰੀ ਨੂੰ ਵੇਖਣ ਜਾਂਦਾ ਰਿਹਾ, ਪਰ ਇਹ ਸੌਦਾ ਉਸ ਨੂੰ ਇਤਨਾ ਮਹਿੰਗਾ ਪੈਂਦਾ ਸੀ ਕਿ ਇਕ ਦੋ ਦਿਨ ਜਾ ਕੇ ਹੀ ਉਹ ਜਾਣੋਂ ਹਟ ਗਿਆ। ਜਦ ਉਹ ਗਲੀਆਂ ਵਿਚੋਂ ਲੰਘਦਾ

ਤਾਂ ਲੋਕਾਂ ਦੀ ਛੇੜ-ਛਾੜ ਤੇ ਬੋਲੀਆਂ ਕਬੋਲੀਆਂ ਉਸ ਦਾ ਨੱਕ ਵਿਚ ਦਮ ਕਿਆ ਛਡਦੀਆਂ ਸਨ।

ਇਧਰ ਬਚਨ ਸਿੰਘ ਦਾ ਵੀ ਇਹੋ ਹਾਲ ਸੀ, ਪਰ ਉਸ ਦੀ ਦ੍ਰਿੜ੍ਹਤਾ ਨੇ ਉਸ ਨੂੰ ਆਪਣੇ ਨਿਸ਼ਾਨੇ ਤੋਂ ਡਿੱਗਣ ਨਾ ਦਿਤਾ। ਕਦਮ ਕਦਮ ਉਤੇ ਲੋਕਾਂ ਦੀਆਂ ਟਿਚਕਰਾਂ ਤੇ ਟੋਕ-ਟੁਕਾਈ ਹੋਣ ਤੇ ਵੀ ਉਸ ਦੀ ਸਾਬਤ ਕਦਮੀ ਵਿਚ ਫਰਕ ਨਾ ਪਿਆ, ਉਹ ਸਰਗਰਮੀ ਨਾਲ ਸੁੰਦਰੀ ਦਾ ਇਲਾਜ ਕਰਦਾ ਰਿਹਾ।

ਲਗਾਤਾਰ ਦੋ ਦਿਨ ਸੁੰਦਰੀ ਬੇਹਸ਼ ਰਹੀ। ਵਿਚ ਵਿਚ ਕਿਸੇ ਵੇਲੇ ਉਹ ਰਤਾ ਕੁ ਅੱਖਾਂ ਖੋਲ੍ਹਦੀ ਸੀ ਪਰ ਫੇਰ ਮੀਟ ਲੈਂਦੀ। ਤੀਜੀ ਰਾਤ ਦੇ ਕੋਈ ਨੌਂ ਕੁ ਵਜੇ ਜਦ ਬਾਬਾ ਰੋੜੂ ਵੀ ਲੋਕਾਂ ਦੀਆਂ ਨਜ਼ਰਾਂ ਤੋਂ ਆਪਣੇ ਆਪ ਨੂੰ ਲੁਕਾਂਦਾ ਹੋਇਆ ਆ ਕੇ ਸੁੰਦਰੀ ਦੀ ਸਰ੍ਹਾਂਦੀ ਬੈਠਾ ਸੀ, ਸੁੰਦਰੀ ਨੇ ਪਾਸਾ ਪਰਤਿਆ। ਅਜ ਦਿਹਾੜੀ ਵੀ ਉਹ ਤਿੰਨ ਚਾਰ ਵੇਰਾਂ ਇਸੇ ਤਰ੍ਹਾਂ ਹਿੱਲੀ-ਜੁੱਲੀ ਸੀ ਤੇ ਕੁਝ ਬੁੜ-ਬੁੜਾਂਦੀ ਰਹੀ ਸੀ।

ਹੌਲੀ ਹੌਲੀ ਸੁੰਦਰੀ ਦੀਆਂ ਅੱਖਾਂ ਦੇ ਛੱਪਰ ਉਤਾਂਹ ਉਠੇ ਤੇ ਆਪਣੇ ਆਸ ਪਾਸ ਦੀਆਂ ਚੀਜ਼ਾਂ ਨੂੰ ਧਿਆਨ ਨਾਲ ਵੇਖਣ ਲਗ ਪਈ। ਰੋੜੂ ਦੀ ਜਾਨ ਵਿਚ ਜਾਨ ਆਈ ਤੇ ਉਹ ਸੁੰਦਰੀ ਦੇ ਮੱਥੇ ਤੇ ਹੱਥ ਫੇਰਦਾ ਹੋਇਆ ਭਰੇ ਗਲੇ ਦੇ ਬੋਲਿਆ "ਸੁੰਦਰੇ !"

ਸੁੰਦਰੀ ਨੀਵੀਂ ਜਿਹੀ ਆਵਾਜ਼ ਵਿਚ ਬੋਲੀ – "ਹਾਂ ਬਾਬਾ !"

"ਪੁੱਤ ਮੇਰੇ ਵਲ ਤੱਕ ਖਾਂ !"

ਸੁੰਦਰੀ ਨੇ ਪਾਸਾ ਪਰਤਿਆ ਤੇ ਉਸਨੇ ਆਪਣੀ ਸਰ੍ਹਾਂਦੀ ਵਲ ਆਪਣੇ ਪਾਲਕ ਪਿਤਾ ਨੂੰ ਵੇਖਿਆ। ਸੁੰਦਰੀ ਨੇ ਉਸ ਵਲ ਦੋਵੇਂ ਬਾਹਾਂ ਪਸਾਰੀਆਂ ਤੇ ਰੋੜੂ ਨੇ ਆਪਣਾ ਸਿਰ ਅਗਾਂਹ ਕੀਤਾ। ਗਲਵਕੜੀ ਪਾ ਕੇ ਸੁੰਦਰੀ ਫਿਰ ਹੌਲੇ ਜਿਹੇ ਬੋਲੀ–"ਬਾਬਾ ਮੈਂ ਕਿੱਥੇ ਆਂ ?"

"ਪੁੱਤ ! ਤੂੰ ਆਪਣੇ ਘਰ ਵਿਚ।"

"ਨਹੀਂ ਬਾਬਾ ! ਇਹ ਤੇ ਸਾਡਾ ਘਰ ਨਹੀਂ, ਸਾਡੇ ਘਰ ਤੇ ਮੰਜਾ ਕੋਈ ਨਹੀਂ ਸੀ" ਤੇ ਉਹ ਫੇਰ ਘਰ ਦੀ ਹਰ ਇਕ ਚੀਜ਼ ਵਲ ਅਸਚਰਜ



ਭਰੀ ਨਜ਼ਰ ਨਾਲ ਤੱਕਣ ਲਗ ਪਈ। ਫਿਰ ਉਸ ਨੂੰ ਮਾਲੂਮ ਹੋਇਆ ਕਿ ਉਸ ਦੇ ਸਿਰ, ਮੱਥੇ ਅਤੇ ਠੋਡੀ ਤੇ ਪੱਟੀਆਂ ਬੱਧੀਆਂ ਹੋਈਆਂ ਸਨ।

ਉਹ ਫੇਰ ਹੱਥ ਨਾਲ ਰੋੜੂ ਦਾ ਸਿਰ ਟਟੋਲਦੀ ਹੋਈ ਬੋਲੀ – "ਬਾਬਾ ! ਮੈਨੂੰ ਇਥੇ ਕੌਣ..." ਤੇ ਉਹ ਚੁਪ ਹੋ ਗਈ। ਉਸ ਨੂੰ ਆਪਣੇ ਆਪ ਹੀ ਸਾਰੇ ਪ੍ਰਸ਼ਨਾਂ ਦਾ ਉੱਤਰ ਮਿਲ ਗਿਆ। ਉਸ ਦਿਨ ਦੀ ਸਾਰੀ ਬੀਤੀ ਉਸ ਨੂੰ ਚੇਤੇ ਆ ਗਈ ਤੇ ਉਹ ਫਿਰ ਬੋਲੀ – "ਬਾਬਾ ਮੈਂ ਬੇਹੋਸ਼ ਹੋ ਗਈ ਸਾਂ ?"

"ਆਹੋ ਪੁੱਤ !"

"ਤੇ ਚਲ ਨਾ ਬਾਬਾ ਹੁਣ ਘਰ ਚਲੀਏ।"

"ਚਲਾਂਗੇ ਪੁੱਤ, ਜ਼ਰਾ ਹੋਰ ਤਕੜੀ ਹੋ ਲੈ।"

"ਨਹੀਂ, ਮੈਂ ਤੇ ਬਾਬਾ ਚੰਗੀ ਭਲੀ ਆਂ।"

ਉਹ ਹੌਲੇ ਜਿਹੇ ਉੱਠ ਕੇ ਮੰਜੇ ਤੇ ਬੈਠਣ ਲੱਗੀ। ਇਸ ਵੇਲੇ ਰਾਤ ਵਧੇਰੇ ਜਾ ਚੁਕੀ ਸੀ। ਰੋੜੂ ਨੇ ਉਸ ਨੂੰ ਸਹਾਰਾ ਦੇ ਕੇ ਫਿਰ ਮੰਜੇ ਤੇ ਲਿਟਾ ਦਿੱਤਾ ਤੇ ਪਿਆਰ ਨਾਲ ਉਸ ਤੇ ਸਿਰ ਤੇ ਹੱਥ ਫੇਰਦਾ ਹੋਇਆ ਬੋਲਿਆ – "ਪੁੱਤ, ਲੰਮੀ ਪੈ ਜਾ। ਵੱਡੇ ਵੇਲੇ ਮੈਂ ਤੈਨੂੰ ਲੈ ਚਲਾਂਗਾ।"

ਬਚਨ ਸਿੰਘ ਵੀ ਕੋਲ ਬੈਠਾ ਸੀ। ਰੋੜੂ ਨੇ ਬੜੀ ਨਿਮਰਤਾ ਨਾਲ ਹੱਥ ਜੋੜ ਕੇ ਉਸ ਨੂੰ ਕਿਹਾ – "ਸਰਦਾਰ ਜੀ ! ਸੁੰਦਰੀ ਨੂੰ ਹੋਸ਼ ਆ ਗਈ ਏ। ਲਉ ਹੁਣ ਮੈਂ ਚਲਦਾ ਵਾਂ-ਵੱਡੇ ਵੇਲੇ ਆਵਾਂਗਾ।"

ਬਚਨ ਸਿੰਘ ਨੇ ਕਿਹਾ – "ਕੋਈ ਫ਼ਿਕਰ ਨਾ ਕਰੋ, ਤੁਸੀਂ ਜਾਓ।"

ਸੁੰਦਰੀ ਦੀ ਫੇਰ ਅੱਖ ਲੱਗ ਗਈ ਸੀ ਤੇ ਰੋੜੂ ਇਕ ਵਾਰੀ ਫਿਰ ਸਧਰਾਈ ਨਜ਼ਰ ਨਾਲ ਉਸ ਦੇ ਚਿਹਰੇ ਵਲ ਤੱਕ ਕੇ ਸੋਟੀ ਫੜ ਕੇ ਬੂਹਿਉਂ ਬਾਹਰ ਨਿਕਲ ਗਿਆ।

ਉਸ ਨੇ ਜਾਣ ਤੋਂ ਅੱਧਾ ਘੰਟਾ ਪਿਛੋਂ ਸੁੰਦਰੀ ਨੇ ਫੇਰ ਪਾਸਾ ਪਰਤਿਆ। ਉਸ ਨੇ ਪਾਣੀ ਮੰਗਿਆ, ਬਚਨ ਸਿੰਘ ਕੋਲ ਹੀ ਬੈਠਾ ਹੋਇਆ ਸੀ, ਉਸ ਨੇ ਪਾਣੀ ਲਿਆ ਕੇ ਗਲਾਸ ਉਹਦੇ ਮੂੰਹ ਨੂੰ ਲਾਇਆ।

ਬਚਨ ਸਿੰਘ ਵਲ ਉਹ ਕਿੰਨਾ ਚਿਰ ਤੱਕਦੀ ਰਹੀ ਤੇ ਫਿਰ ਬੋਲੀ – "ਮੈਨੂੰ ਇਥੇ ਤੁਸੀਂ ਲਿਆਂਦਾ ਸੀ ?"

ਬਚਨ ਸਿੰਘ ਨੇ 'ਹਾਂ' ਕਹਿਕੇ ਵਡਾਈ ਦੇ ਵੱਟ ਕਢਦਿਆਂ ਹੋਇਆਂ ਕਿਹਾ - "ਸੁੰਦਰੀ ! ਕੋਈ ਫਿਕਰ ਨਾ ਕਰ. ਹੁਣ ਤੂੰ ਰਾਜ਼ੀ ਹੋ ਗਈ ਏਂ। ਹਾਲੇ ਬਹੁਤੀ ਹਿਲਜੁਲ ਨਹੀਂ ਕਰਨੀ ਚਾਹੀਦੀ, ਨਾ ਹੀ ਬਹੁਤੀ ਗੱਲ-ਬੱਤ ਕਰ।"

ਚੰਚਲ ਸੁੰਦਰੀ ਤੋਂ ਭਲਾ ਕਿਸ ਤਰ੍ਹਾਂ ਸਹਾਰਾ ਹੋਵੇ। ਉਹ ਬੜੀ ਸ਼ੋਖੀ ਨਾਲ ਬੋਲੀ – "ਨਹੀਂ ਮੈਂ ਤੇ ਚੰਗੀ ਭਲੀ ਆਂ।" ਤੇ ਫੇਰ ਉਹ ਆਪਣੇ ਦੋਹਾਂ ਹੱਥਾਂ ਨੂੰ ਸਿੱਧਿਆਂ ਪੁੱਠਿਆਂ ਕਰ ਕੇ ਵੇਖਣ ਲਗ ਪਈ, ਜਿਨ੍ਹਾਂ ਦਾ ਰੰਗ ਪੀਲਾ ਹਲਦੀ ਵਰਗਾ ਹੋਇਆ ਹੋਇਆ ਸੀ। ਫਿਰ ਬੋਲੀ – "ਇਥੇ ਮੈਨੂੰ ਤੁਸਾਂ ਲਿਆਂਦਾ ਸੀ ?"

"ਆਹੋ।"

"ਕਿਉਂ ?"

"ਬੇਹੋਸ਼ੀ ਦੀ ਹਾਲਤ ਵਿਚ ਚੁਕ ਕੇ।"

"ਤੇ ਤੁਸੀਂ ਮੈਨੂੰ ਛੂਹ ਕੇ...............।"

"ਤੈਨੂੰ ਛੂਹਣ ਦਾ ਕੋਈ ਹਰਜ ਸੀ?"

"ਅਸੀਂ ਨੀਵੀਂ ਜਾਤ ਦੇ ਜੁ ਹੋਏ !"

"ਨਹੀਂ, ਮੇਰੀ ਨਜ਼ਰ ਵਿਚ ਤੂੰ ਸੰਸਾਰ ਦੀਆਂ ਸਭ ਜਾਤਾਂ ਤੋਂ ਉੱਚੀ ਹੈਂ। ਸੁੰਦਰੀ ! ਮੈਂ ਤੈਨੂੰ ਨੀਚ ਨਹੀਂ ਸਮਝਦਾ !"

"ਤੁਸੀਂ ਮੈਨੂੰ ਨੀਚ ਨਹੀਂ ਸਮਝਦੇ !"

"ਨਹੀਂ।"

"ਫੇਰ ਕੀ ਸਮਝਦੇ ?"

"ਆਪਣੇ ਵਰਗੀ। ਖ਼ੈਰ ਇਹਨਾਂ ਗੱਲਾਂ ਨੂੰ ਜਾਣ ਦੇ, ਪਹਿਲਾਂ ਇਹ ਦੱਸ ਜੁ ਤੂੰ ਉਸ ਦਿਨ ਗੁਰਦਵਾਰੇ ਕਿਸ ਤਰ੍ਹਾਂ ਚਲੀ ਗਈ ਸੈਂ ?"

ਜਿਹੜੀ ਗੱਲ ਉਹ ਨਹੀਂ ਸੀ ਸੁਣਨਾ ਚਾਹੁੰਦੀ, ਬਚਨ ਸਿੰਘ ਦੇ ਮੂੰਹੋਂ ਓਹੀ ਸੁਣ ਕੇ ਉਹ ਬੜੀ ਘਾਬਰੀ। ਉਹ ਅੱਗੇ ਹੀ ਦਿਲ ਵਿਚ ਪਛਤਾ ਰਹੀ ਸੀ-ਦੁਖੀ ਹੋ ਰਹੀ ਸੀ, ਜੁ ਮੈਂ ਓਦਨ ਕਿਉਂ ਗੁਰਦਵਾਰੇ ਗਈ। ਹੂੜ੍ਹ ਮੱਤ ਕਰਕੇ ਚਲੀ ਗਈ ਸਾਂ, ਤਾਹੀਏਂ ਤਾਂ ਗੁਰੂ ਬਾਬੇ ਨੇ ਮੈਨੂੰ ਕੀਤੇ ਦਾ ਫਲ ਦਿੱਤਾ ਤੇ ਮੇਰੀ ਇਹ ਹਾਲਤ ਹੋਈ। ਉਹ ਸ਼ਰਮਿੰਦੀ ਹੋ ਕੇ ਬੋਲੀ -



"ਮੈਥੋਂ ਭੁੱਲ ਹੋ ਗਈ ਸੀ।"

"ਭੁੱਲ ? ਨਹੀਂ ਸੁੰਦਰੀ ! ਮੈਨੂੰ ਤੇਰੇ ਜਾਣ ਤੇ ਇਤਰਾਜ਼ ਨਹੀਂ. ਮੈਂ ਤੇ ਪੁਛਦਾ ਵਾਂ ਤੂੰ ਉਥੇ ਪਹੁੰਚੀ ਕਿਸ ਤਰ੍ਹਾਂ ? ਤੈਨੂੰ ਕਿਸੇ ਮਨ੍ਹੇ ਨਾ ਕੀਤਾ ?"

ਸੁੰਦਰੀ ਨੂੰ ਕੁਝ ਹੌਸਲਾ ਹੋਇਆ ਤੇ ਉਸ ਨੇ ਓਸ ਰਾਤ ਦਾ ਸਾਰਾ ਹਾਲ ਸੁਣਾਇਆ। ਫੇਰ ਇਹ ਵੀ ਦੱਸਿਆ, "ਰਾਗੀ ਕੀਰਤਨ ਕਰ ਰਹੇ ਸਨ ਤੇ ਮੈਂ ਬੂਹੇ ਦੇ ਅੰਦਰ ਖੜ੍ਹੀ ਸੁਣ ਰਹੀ ਸਾਂ, ਫੇਰ ਜਦ ਅਰਦਾਸਾ ਹੋਣ ਲੱਗਾ ਤਾਂ ਮੈਂ ਵੀ ਹੱਥ ਜੋੜ ਕੇ ਖੜ੍ਹੀ ਹੋ ਗਈ। ਜਿਉਂ ਹੀ ਅਰਦਾਸੇ ਦਾ ਭੋਗ ਪਿਆ, ਮੈਨੂੰ ਚੇਤਾ ਹੀ ਨਾ ਰਿਹਾ ਜੁ ਮੈਂ ਬੂਹੇ ਦੇ ਨਾਲ ਹੀ ਖੜ੍ਹੀ ਹਾਂ। ਉਸੇ ਤਰ੍ਹਾਂ ਮੱਥਾ ਟੇਕਣ ਲਈ ਨਿਉਣ ਲਗੀ ਤਾਂ ਮੇਰੇ ਸਿਰ ਦੀ ਰਤੀ ਕੁ ਠੋਕਰ ਨਾਲ ਸਾਰਾ ਬੂਹਾ ਇਕ ਵਾਰਗੀ ਖੁਲ੍ਹ ਗਿਆ ਤੇ ਉਸ ਦੇ ਹਿੱਲਣ ਨਾਲ ਪਿਛੋਂ ਤੂੜੀ ਦਾ ਅੰਬਾਰ, ਜੋ ਹੇਠੋਂ ਤੂੜੀ ਚੁਕਣ ਕਰ ਕੇ ਉਪਰ ਸੁਟਣ ਨਾਲ ਉਰ੍ਹਾਂ ਨੂੰ ਉਲਰਿਆ ਹੋਇਆ ਸੀ – ਮੇਰੇ ਉੱਤੇ ਆ ਪਿਆ ਤੇ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਮਰੇ ਵਿਚ ਜਾ ਡਿੱਗੀ। ਜਿਸ ਥਾਂ ਮੈਂ ਮੱਥਾ ਟੇਕਣਾ ਚਾਹੁੰਦੀ ਸਾਂ, ਠੀਕ ਮੇਰਾ ਮੱਥਾ ਉਸੇ ਥਾਂ ਜਾ ਲੱਗਾ। ਗੁਰੂ ਸਾਹਿਬ ਜੀ ਨੇ ਮੇਰੀ ਮੱਥਾ ਟੇਕਣ ਦੀ ਸਿੱਕ ਤਾਂ ਪੂਰੀ ਕਰ ਦਿਤੀ, ਪਰ ਇਸ ਦੇ ਨਾਲ ਹੀ ਮੇਰੇ ਢੀਠ-ਪੁਣੇ ਦੀ ਸਜ਼ਾ ਵੀ ਮੈਨੂੰ ਦੇ ਦਿਤੀ।"

ਸੁੰਦਰੀ ਦਾ ਸਿਦਕ, ਉਸ ਦੀ ਕਠਨ ਕੁਰਬਾਨੀ ਤੇ ਇਤਨਾ ਨਿਸਚਾ ਵੇਖ ਕੇ ਬਚਨ ਸਿੰਘ ਦਾ ਦਿਲ ਉਸੇ ਦੇ ਪਿਆਰ ਨਾਲ ਭਰ ਗਿਆ, ਉਸ ਨੇ ਸ਼ਰਧਾ ਨਾਲ ਉਸਦਾ ਹੱਥ ਫੜ ਕੇ ਕਿਹਾ –

"ਸੁੰਦਰੀ ! ਤੂੰ ਧੰਨ ਹੈ, ਮੇਰੇ ਦਿਲ ਵਿਚ ਤੇਰੀ ਬੜੀ ਇੱਜ਼ਤ ਹੈ।"

ਸੁੰਦਰੀ ਦਾ ਅੱਜ ਤਕ ਇਹੋ ਖਿਆਲ ਸੀ ਕਿ ਸੰਸਾਰ ਵਿਚ ਇਕ ਬੁੱਢੇ ਕਲੰਦਰ ਤੇ ਦੂਸਰੀ ਬਾਂਦਰੀ ਤੋਂ ਬਿਨਾਂ ਹੋਰ ਉਸ ਨਾਲ ਕੋਈ ਪਿਆਰ ਨਹੀਂ ਕਰਦਾ, ਸਗੋਂ ਸਾਰੀ ਦੁਨੀਆ ਉਸ ਨੂੰ ਨਫਰਤ ਕਰਦੀ ਹੈ । ਇਹੋ ਕਾਰਨ ਸੀ ਕਿ ਪ੍ਰੇਮ ਦੇ ਮਹੱਤਵ ਤੋਂ ਉਹ ਅੱਜ ਤਕ ਲਗਭਗ ਅਣਜਾਣ ਹੀ ਸੀ। ਬਚਨ ਸਿੰਘ ਇਕ ਉੱਚ ਘਰਾਣੇ ਦਾ ਹੁੰਦਾ ਹੋਇਆ ਵੀ ਮੇਰੇ

ਨਾਲ ਪਿਆਰ ਕਰਦਾ ਹੈ, ਇਹ ਅਨੁਭਵ ਕਰ ਕੇ ਸੁੰਦਰੀ ਦੇ ਦਿਲ ਵਿਚ ਇਕ ਨਵੀਂ ਖੁਸ਼ੀ, ਨਵੀਂ ਉਮੰਗ ਦਾ ਸੰਚਾਰ ਹੋ ਗਿਆ। ਉਹ ਚੌਦਾਂ ਪੰਦਰਾਂ ਸਾਲਾਂ ਦੀ ਬਾਲੜੀ ਸੀ, ਭਾਵੇਂ ਪ੍ਰੇਮ ਦਾ ਮੁੱਲ ਨਹੀਂ ਸੀ ਜਾਣਦੀ, ਪਰ ਪ੍ਰੇਮ ਦੀ ਕਿਸਮ ਤਾਂ ਜਾਣ ਸਕਦੀ ਸੀ।

ਬਚਨ ਸਿੰਘ ਜਾਨ ਹੂਲ ਕੇ ਸੁੰਦਰੀ ਦਾ ਇਲਾਜ ਕਰ ਰਿਹਾ ਸੀ। ਸੁੰਦਰੀ ਦੇ ਜ਼ਖ਼ਮ ਬਹੁਤ ਛੇਤੀ ਮਿਲਣ ਲਗੇ। ਛੇਤੀ ਮਿਲਣ ਦਾ ਕਾਰਨ ਦਵਾ-ਦਾਰੂ ਸੀ ਜਾਂ ਬਚਨ ਸਿੰਘ ਦਾ ਸਵੱਛ ਪ੍ਰੇਮ, ਕਿਹਾ ਨਹੀਂ ਜਾ ਸਕਦਾ।

ਜਿਉਂ ਜਿਉਂ ਸੁੰਦਰੀ ਰਾਜ਼ੀ ਹੁੰਦੀ ਗਈ, ਤਿਉਂ ਤਿਉਂ ਉਸਦੇ ਹਿਰਦੇ ਵਿਚ ਉਸ ਦੇਵਤੇ ਦਾ ਨਿਵਾਸ ਹੁੰਦਾ ਗਿਆ, ਜਿਹੜਾ ਉਸ ਖ਼ਾਤਰ ਸਾਰੇ ਪਿੰਡ ਦੀਆਂ ਤਿਊੜੀਆਂ ਦਾ ਸ਼ਿਕਾਰ ਬਣਿਆ ਸੀ।

ਦੂਜੇ ਪਾਸੇ ਬਚਨ ਸਿੰਘ ਵੀ ਜਦ ਵੇਖਦਾ ਕਿ ਪੰਦਰਾਂ ਵਰ੍ਹਿਆਂ ਦੀ ਮੁਟਿਆਰ ਦੇ ਸੀਨੇ ਵਿਚ ਕੁਦਰਤ ਨੇ ਕਿੱਡਾ ਕੋਮਲ, ਪਵਿੱਤਰ ਤੇ ਵਡਮੁੱਲਾ ਦਿਲ ਪਾ ਰਖਿਆ ਹੈ ਤਾਂ ਉਹ ਪਲ ਪਲ ਸੁੰਦਰੀ ਵਲ ਖਿਚੀਦਾ ਜਾਂਦਾ ਸੀ।

ਤੀਵੀਂ ਦਾ ਦਿਲ ਜੇ ਇਕ ਵੇਲੇ ਪੱਥਰ ਵਰਗਾ ਸਖ਼ਤ ਹੋ ਜਾਂਦਾ ਹੈ ਤਾਂ ਕਿਸੇ ਹੋਰ ਵੇਲੇ ਓਹੀ ਦਿਲ ਪਾਣੀ ਬਣ ਕੇ ਵਹਿ ਤੁਰਦਾ ਹੈ। ਸਦਾ ਕੌਰ ਪਹਿਲਾਂ ਤਾਂ ਇਸ ਕਲੰਦਰ ਦੀ ਕੁੜੀ ਬਾਰੇ ਘਿਰਨਾ ਦੇ ਭਾਵ ਰਖਦੀ ਸੀ, ਪਰ ਜਿਸ ਦਿਨ ਦਾ ਬਚਨ ਸਿੰਘ ਸੁੰਦਰੀ ਨੂੰ ਫੱਟੜ ਦੀ ਹਾਲਤ ਵਿਚ ਚੁਕ ਕੇ ਘਰ ਲਿਆਇਆ ਤੇ ਬਚਨ ਸਿੰਘ ਦੇ ਮੂੰਹੋਂ ਉਸ ਨੇ ਸੁੰਦਰੀ ਦੀ ਗੁਰਦਵਾਰੇ ਵਾਲੀ ਵਿਥਿਆ ਸੁਣੀ ਹੈ, ਉਸ ਦਿਨ ਤੋਂ ਸੁੰਦਰੀ ਲਈ ਉਸ ਦਾ ਦਿਲ ਪਿਆਰ ਨਾਲ ਭਰ ਗਿਆ ਹੈ। ਭਾਵੇਂ ਕਿ ਉਹ ਦੂਜੇ ਪਾਸੇ ਸਮਾਜ ਦੀਆਂ ਲਹੂ ਭਰੀਆਂ ਅੱਖਾਂ ਵੀ ਦੇਖ ਰਹੀ ਸੀ ਤੇ ਇਸ ਦੇ ਡਰ ਨਾਲ ਉਸ ਦਾ ਆਪਣਾ ਲਹੂ ਸੁਕ ਰਿਹਾ ਸੀ !

ਸੁੰਦਰੀ ਦਾ ਪਤਲਾ, ਗੋਰਾ ਤੇ ਸਡੌਲ ਸਰੀਰ, ਉਸ ਦੀਆਂ ਚੰਚਲ ਪਰ ਭਾਵ ਪੂਰਤ ਅੱਖਾਂ ਤੇ ਉਸ ਦਾ ਭੋਲਾ ਹਸੂੰ ਹਸੂੰ ਕਰਦਾ ਚਿਹਰਾ ਵੇਖ ਕੇ ਕੋਈ ਵੀ -ਭਾਵੇਂ ਤੀਵੀਂ ਹੋਵੇ ਜਾਂ ਮਰਦ, ਕੀ ਸੁੰਦਰੀ ਨੂੰ ਘਿਰਨਾ ਕਰ ਸਕਦਾ ਸੀ ?



ਪੰਦਰਾਂ ਦਿਨ ਬੀਤ ਗਏ। ਸੁੰਦਰੀ ਹੁਣ ਲਗ ਪਗ ਅਰੋਗ ਸੀ, ਉਸ ਦੇ ਜ਼ਖ਼ਮ ਮਿਲ ਚੁਕੇ ਸਨ। ਮੱਥੇ ਦਾ ਜ਼ਖਮ ਕੁਝ ਵਡੇਰਾ ਸੀ, ਜਿਸ ਕਰ ਕੇ ਇਸ ਦੀ ਪੱਟੀ ਖੁੱਲ੍ਹਣ ਵਿਚ ਅਜੇ ਦੋਂਹ ਤਿੰਨਾਂ ਦਿਨਾਂ ਦੀ ਢਿਲ ਸੀ।

ਬਚਨ ਸਿੰਘ ਦਾ ਬਹੁਤਾ ਖਿਆਲ ਸੁੰਦਰੀ ਦੇ ਜ਼ਖ਼ਮ ਵਲ ਰਹਿੰਦਾ ਸੀ। ਕੇਵਲ ਇਸ ਕਰ ਕੇ ਨਹੀਂ ਕਿ ਜ਼ਖ਼ਮ ਵੱਡਾ ਸੀ ਸਗੋਂ ਇਸ ਕਰ ਕੇ ਵੀ ਕਿ ਇਸ ਦਾ ਨਿਸ਼ਾਨ ਸੁੰਦਰੀ ਦੀ ਸੁੰਦਰਤਾ ਵਿਚ ਫ਼ਰਕ ਨਾ ਪਾ ਦੇਵੇ।

ਪਰ ਇਸ ਤੋਂ ਉਲਟ ਜਿਸ ਦਿਨ ਪੱਟੀ ਖੁਲ੍ਹੀ ਉਸ ਦੀ ਅਸਚਰਜਤਾ ਦੀ ਹੱਦ ਨਾ ਰਹੀ ਜਦ ਉਸ ਨੇ ਡਿੱਠਾ ਕਿ ਇਸ ਅੱਧ ਚੰਨ ਵਰਗੇ ਫੱਟ-ਚਿੰਨ੍ਹ ਨੇ ਸੁੰਦਰੀ ਦੇ ਸੁਹੱਪਣ ਨੂੰ ਚਾਰ ਚੰਨ ਲਾ ਦਿਤੇ ਸਨ। ਮਾਨੋ ਉਸ ਦਾ ਸਾਰਾ ਸੁਹੱਪਣ ਬਚਨ ਸਿੰਘ ਨੂੰ ਇਸੇ ਫਟ-ਚਿੰਨ੍ਹ ਵਿਚ ਦਿਖਾਈ ਦੇਣ ਲਗਾ ਸੀ।

ਰਾਤ ਦੇ ਦੱਸ ਕੁ ਵਜੇ ਦਾ ਵੇਲਾ ਸੀ। ਸੁੰਦਰੀ ਦਾ ਮੰਜਾ ਵਿਹੜੇ ਵਿਚ ਬਣੇ ਹੋਏ ਛੋਟੇ ਜਿਹੇ ਢਾਰੇ ਥੱਲੇ ਸੀ ਅਤੇ ਸਦਾ ਕੌਰ ਤੇ ਬਚਨ ਸਿੰਘ ਦਾ ਪਿਛਲੇ ਬਰਾਂਡੇ ਵਿਚ। ਸਦਾ ਕੌਰ ਕੰਮ ਕਾਜ ਤੋਂ ਵਿਹਲੀ ਹੋ ਕੇ ਸੌਂ ਗਈ ਸੀ।

ਅੱਜ ਸੁੰਦਰੀ ਬਿਲਕੁਲ ਅਰੋਗ ਸੀ। ਉਹ ਮੰਜੇ ਤੇ ਲੰਮੀ ਪਈ ਕਿਸੇ ਡੂੰਘੀ ਸੋਚ ਵਿਚ ਲੀਨ ਸੀ ਤੇ ਕੰਨ ਉਸ ਦੇ ਬੂਹੇ ਵਲ ਲਗੇ ਸ਼ਾਇਦ ਕਿਸੇ ਖੜਾਕ ਦੀ ਉਡੀਕ ਵਿਚ ਸਨ, ਕਿਉਂਕਿ ਉਸ ਨੇ ਕਲ੍ਹ ਆਪਣੀ ਕੁਲੀ ਵਿਚ ਚਲੀ ਜਾਣਾ ਹੈ, ਇਸ ਲਈ ਅੱਜ ਉਹ ਬਚਨ ਸਿੰਘ ਨਾਲ ਇਕ ਵਾਰੀ ਦਿਲ ਖੋਲ੍ਹ ਕੇ ਗੱਲਾਂ ਕਰਨੀਆਂ ਚਾਹੁੰਦੀ ਸੀ। ਕੀ ਗੱਲਾਂ ਕਰਨੀਆਂ ਚਾਹੁੰਦੀ ਹੈ ? ਇਸ ਦਾ ਉਹਨੂੰ ਪਤਾ ਨਹੀਂ, ਉਹ ਕੁਝ ਇਸ ਤਰ੍ਹਾਂ ਅਨੁਭਵ ਕਰਦੀ ਹੈ ਕਿ ਬਚਨ ਸਿੰਘ ਤੋਂ ਨਿਖੜਨਾ ਉਸ ਲਈ ਸਰੀਰ ਨਾਲੋਂ ਜਾਨ ਨਿਖੜਨ ਦੇ ਬਰਾਬਰ ਹੋਵੇਗਾ। ਬਚਨ ਸਿੰਘ ਅਜੇ ਤਕ ਕਿਉਂ ਨਹੀਂ ਆਇਆ ? ਸੁਖ ਹੋਵੇ ਸਹੀ ! ਇਸ ਖ਼ਿਆਲ ਵਿਚ ਉਹ ਰਤਾ ਜਿੰਨਾ ਤੀਲ੍ਹਾ ਹਿੱਲਣ ਦਾ ਖੜਾਕ ਹੋਣ ਤੇ ਵੀ ਬੂਹੇ ਵਲ ਤੱਕਣ ਲਗ ਪੈਂਦੀ ਸੀ। ਸਦਾ ਕੌਰ ਨੂੰ ਇਸ ਗੱਲ ਦੀ ਚਿੰਤਾ ਨਹੀਂ ਸੀ ਕਿਉਂਕਿ ਉਹ ਬਚਨ ਸਿੰਘ

ਦੇ ਸਭਾਉ ਤੋਂ ਜਾਣੂ ਸੀ, ਜਿਹੜਾ ਕਦੀ ਅੱਧੀ ਰਾਤ ਕਰਕੇ ਵੀ ਘਰ ਆਇਆ ਕਰਦਾ ਸੀ।

ਹੁੰਦਿਆਂ ਹੁੰਦਿਆਂ ਯਾਰਾਂ ਵਜ ਗਏ। ਸੁੰਦਰੀ ਤੋਂ ਲੇਟਿਆ ਨਾ ਗਿਆ-ਬੈਠਿਆ ਵੀ ਨਾ ਗਿਆ। ਉਠ ਕੇ ਵਿਹੜੇ ਵਿਚ ਟਹਿਲਣ ਲਗ ਪਈ। ਉਹ ਬਚਨ ਸਿੰਘ ਨਾਲ ਕੁਝ ਜ਼ਰੂਰੀ ਗੱਲਾਂ ਕਰਨੀਆਂ ਚਾਹੁੰਦੀ ਸੀ। ਉਹ ਜੋ ਜੋ ਗੱਲਾਂ ਸੋਚ ਰਹੀ ਸੀ, ਉਨ੍ਹਾਂ ਦੀ ਗਿਣਤੀ ਸ਼ਾਇਦ ਏਨੀ ਜ਼ਿਆਦਾ ਸੀ ਕਿ ਸਾਰੀਆਂ ਯਾਦ ਰਹਿ ਸਕਣਗੀਆਂ ? ਇਸੇ ਦੀ ਉਸ ਨੂੰ ਚਿੰਤਾ ਸੀ।

ਇਸੇ ਵੇਲੇ ਬੂਹਾ ਖੜਕਿਆ। ਉਸ ਨੇ ਜਾ ਕੇ ਬੂਹਾ ਖੋਲ੍ਹਿਆ ਤੇ ਬਚਨ ਸਿੰਘ ਤੇਜ਼ ਤੇਜ਼ ਕਦਮ ਪੁਟਦਾ ਅੰਦਰ ਆਇਆ।

ਬਚਨ ਸਿੰਘ ਨੂੰ ਵੇਖਦਿਆਂ ਹੀ ਸੁੰਦਰੀ ਦੇ ਚਿਹਰੇ ਤੇ ਇਕ ਅਜੀਬ ਤਰ੍ਹਾਂ ਦਾ ਬਾਲਾਂ ਵਾਲਾ ਹਾਸਾ ਫੁਟ ਪਿਆ ਤੇ ਉਸ ਪੁੱਛਿਆ –''ਤੁਸੀਂ ਅੱਜ ਏਨਾ ਚਿਰ ਲਾ ਕੇ ਆਏ ਓ ?''

ਬਚਨ ਸਿੰਘ ਝਟਪਟ ਉੱਤਰ ਨਾ ਦੇ ਸਕਿਆ ਤੇ ਜਾ ਕੇ ਸੁੰਦਰੀ ਦੇ ਮੰਜੇ ਪਾਸ ਪਈ ਕੁਰਸੀ ਤੇ ਬੈਠ ਗਿਆ। ਮਗਰੇ ਮਗਰ ਸੁੰਦਰੀ ਵੀ ਜਾ ਕੇ ਮੰਜੇ ਤੇ ਬੈਠ ਗਈ।

ਇਸ ਵੇਲੇ ਹਵਾ ਕੁਝ ਤੇਜ਼ ਹੋਣ ਕਰ ਕੇ ਬਚਨ ਸਿੰਘ ਨੂੰ ਜਾਪਿਆ ਜਿਵੇਂ ਸੁੰਦਰੀ ਠੰਢ ਅਨੁਭਵ ਕਰ ਰਹੀ ਹੈ।

ਉਸ ਦੇ ਪ੍ਰਸ਼ਨ ਦਾ ਉੱਤਰ ਦੇਣ ਤੋਂ ਪਹਿਲਾਂ ਬਚਨ ਸਿੰਘ ਨੇ ਕਿਹਾ, – 'ਸੁੰਦਰੀ ! ਸ਼ਾਇਦ ਤੈਨੂੰ ਠੰਢ ਲਗਦੀ ਪਈ ਏ, ਚਲ ਤੈਨੂੰ ਬੈਠਕ ਵਿਚ ਮੰਜਾ ਕਰ ਦਿਆਂ।' ਨਾਲ ਹੀ ਉਸ ਨੇ ਸੁੰਦਰੀ ਦਾ ਹੱਥ ਫੜ ਕੇ ਉਸ ਨੂੰ ਮੰਜੇ ਤੋਂ ਉਠਾਇਆ। ਸੁੰਦਰੀ ਦਾ ਹੱਥ ਬਰਫ ਵਰਗਾ ਠੰਢਾ ਸੀ।

''ਹੈ ! ਤੂੰ ਠੰਢ ਵਿਚ ਫਿਰਦੀ ਰਹੀ ਏਂ ਸੁੰਦਰੀ ? ਕੀ ਫੇਰ ਬਿਮਾਰ ਹੋਣ ਦੀ ਸਲਾਹ ਈ ?'' ਕਹਿ ਕੇ ਉਹ ਮੰਜਾ ਬੈਠਕ ਵਿਚ ਲੈ ਗਿਆ। ਇਸ ਤੋਂ ਬਾਅਦ ਬਿਸਤਰਾ ਤੇ ਕੁਰਸੀ।



ਉਸ ਨੂੰ ਬਿਠਾ ਕੇ ਤੇ ਰਜਾਈ ਦੇ ਕੇ ਬਚਨ ਸਿੰਘ ਨੇ ਗੁੱਸੇ ਨਾਲ ਕਿਹਾ, ''ਇਸ ਤਰ੍ਹਾਂ ਤੇ ਤੂੰ ਫੇਰ ਬਿਮਾਰ ਹੋ ਜਾਵੇਂਗੀ।''

ਸੁੰਦਰੀ ਨੇ ਫੇਰ ਵੀ ਕੋਈ ਉੱਤਰ ਨਾ ਦਿਤਾ। ਜਦ ਬਚਨ ਸਿੰਘ ਨੇ ਉਸ ਦੀ ਬਾਂਹ ਹਲੂਣਦਿਆਂ ਹੋਇਆਂ ਕਿਹਾ–''ਕੀ ਗੱਲ ਏ ਸੁੰਦਰੀ ?'' ਤਾਂ ਸੁੰਦਰੀ ਦੀਆਂ ਅੱਖਾਂ ਵਿਚ ਭਰੇ ਅੱਥਰੂ ਡਲ੍ਹਕ ਪਏ।

ਆਪਣੇ ਖਰ੍ਹਵੇ ਬੋਲਣ ਤੇ ਬਚਨ ਸਿੰਘ ਨੂੰ ਪਛਤਾਵਾ ਹੋਇਆ। ਉਹ ਕੁਰਸੀ ਤੋਂ ਉਠ ਕੇ ਮੰਜੇ ਤੇ ਬੈਠ ਗਿਆ ਤੇ ਸੁੰਦਰੀ ਦੇ ਦੋਵੇਂ ਹੱਥ ਆਪਣੇ ਹੱਥਾਂ ਵਿਚ ਘੁਟ ਕੇ ਕਹਿਣ ਲਗਾ, ''ਸੁੰਦਰਾਂ, ਮੇਰੀ ਗੱਲ ਦਾ ਗੁੱਸਾ ਲੱਗਾ ਈ ?''

ਸੁੰਦਰੀ ਇਸ ਵੇਲੇ ਕਿੱਥੇ ਸੀ ? ਕਿਸੇ ਹੋਰ ਦੇਸ਼ ! ਕਿਸੇ ਸੁਪਨੇ ਜਾਂ ਕਲਪਨਾ ਦੇ ਸੁਨਹਿਰੀ ਦੇਸ਼ ਵਿਚ। ਬਚਨ ਸਿੰਘ ਨੂੰ ਉਸ ਦੀ ਕਿੰਨੀ ਚਿੰਤਾ ਹੈ, ਕਿੰਨਾ ਦਰਦ ਤੇ ਕਿੰਨਾ ਪਿਆਰ, ਜੁ ਸਾਧਾਰਨ ਹੱਥ ਠੰਢੇ ਵੇਖ ਕੇ ਹੀ ਉਹ ਘਬਰਾ ਗਿਆ। ਉਹ, ਮੈਂ ਕਿੱਡੀ ਸੁਭਾਗੀ, ਨਹੀਂ ਨਹੀਂ ਅਭਾਗੀ ........!

ਉਪਰੋਕਤ ਤਰ੍ਹਾਂ ਦੇ ਖ਼ਿਆਲਾਂ ਨਾਲ ਸੁੰਦਰੀ ਗਲ ਗਲ ਤੋੜੀ ਭਰੀ ਹੋਈ ਸੀ। ਬਚਨ ਸਿੰਘ ਦੇ ਉੱਤਰ ਵਿਚ, ਬੋਲਣ ਦੇ ਥਾਂ ਉਹ ਛਲਕ ਪਈ।

ਬਚਨ ਸਿੰਘ ਨੇ ਉਸਦੇ ਹੱਥਾਂ ਨੂੰ ਹੋਰ ਘੁੱਟਿਆ ਤੇ ਫਿਰ ਬੋਲਿਆ–''ਸੁੰਦਰੀ !'' ਇਸ ਤੋਂ ਅੱਗੇ ਕੀ ਕਹਿਣਾ ਹੈ, ਇਸ ਦੀ ਉਸ ਨੂੰ ਸੁਧ ਨਹੀਂ ਸੀ, ਉਹ ਕਿਸੇ ਅਨੋਖੇ ਰਸ ਵਿਚ ਡੁੱਬ ਚੁਕਾ ਸੀ – ਉਸ ਦੀ ਜ਼ਬਾਨ ਵੀ ਡੁੱਬ ਚੁਕੀ ਸੀ, ਇਹੋ ਕਾਰਨ ਹੈ ਕਿ ਉਹ ਸੁੰਦਰੀ ਦੇ ਹੱਥਾਂ ਨੂੰ ਹੀ ਜ਼ਰਾ ਹੋਰ ਘੁੱਟ ਸਕਿਆ, ਬੱਸ।

ਸੁੰਦਰੀ ਦੀਆਂ ਅੱਖਾਂ ਅੱਗੇ ਬਚਨ ਸਿੰਘ ਮੌਜੂਦ ਹੁੰਦਾ ਹੋਇਆ ਵੀ ਕੁਝ ਚਿਰ ਲਈ ਉਸ ਨੂੰ ਨਹੀਂ ਸੀ ਦਿਸ ਰਿਹਾ। ਉਸਨੂੰ ਦਿਸ ਰਿਹਾ ਸੀ ਆਪਣੀ ਝੁੱਗੀ ਵਿਚ ਪਿਆ ਆਪਣਾ ਸੱਖਣਾ ਸਰੀਰ – ਬਚਨ ਸਿੰਘ ਤੋਂ ਬਿਨਾਂ ਉਹ ਸੱਖਣੀ ਹੀ ਹੋਵੇਗੀ, ਤੇ ਸ਼ਾਇਦ ਸਵੇਰੇ ਦਾ ਸੂਰਜ ਚੜ੍ਹਦਿਆਂ

ਹੀ, ਕਿਉਂਕਿ ਬਾਬੇ ਰੋੜੂ ਨੇ ਅੱਜ ਕਹਿ ਭੇਜਿਆ ਸੀ ਕਿ ਕਲ੍ਹ ਸੁੰਦਰੀ ਨੂੰ ਭੇਜ ਦੇਣਾ।

ਹਾਂ, ਉਹ ਅਨੁਭਵ ਕਰ ਰਹੀ ਸੀ, ਆਪਣੇ ਅੰਦਰਲੇ ਦੀ ਘਾਟ ਨੂੰ – ਕਮਜ਼ੋਰੀ ਨੂੰ। ਉਹ ਅਨੁਭਵ ਕਰ ਰਹੀ ਸੀ, ਜਿਵੇਂ ਬਚਨ ਸਿੰਘ ਉਸਦੇ ਭਵਿਖਤ ਜੀਵਨ ਵਿਚ ਪਰਵੇਸ਼ ਕਰਕੇ ਉਸ ਵਿਚ ਐਸਾ ਰਚ ਮਿਚ ਗਿਆ ਹੈ ਕਿ ਨਖੇੜਿਆਂ ਵੀ ਨਿਖੜ ਨਹੀਂ ਸਕੇਗਾ, ਤੇ ਜੇ ਨਿਖੜ ਹੀ ਗਿਆ ਤਾਂ ਸ਼ਾਇਦ ਉਹ ਜੀਉਂਦੀ ਨਹੀਂ ਰਹਿ ਸਕੇਗੀ।

ਕੀ ਇਹ ਫਜ਼ੂਲ ਗੱਲਾਂ ਬਚਨ ਸਿੰਘ ਅੱਗੇ ਪ੍ਰਗਟ ਕਰਨ ਵਾਲੀਆਂ ਹਨ ?

ਸੁੰਦਰੀ ਅਜੇ ਇਨ੍ਹਾਂ ਵਿਚਾਰਾਂ ਵਿਚ ਹੀ ਲੀਨ ਸੀ , ਕਿ ਉਸਨੂੰ ਆਪਣੇ ਘੁੱਟੇ ਹੋਏ ਹੱਥਾਂ ਰਾਹੀਂ ਕੋਈ ਅੰਮ੍ਰਿਤ ਦੀ ਨੈਂ ਵਹਿੰਦੀ ਜਾਪੀ, ਜੋ ਸਾਰੇ ਸਰੀਰ ਵਿਚ ਸਮਾ ਰਹੀ ਸੀ। ਨਾਲ ਹੀ ਉਸ ਨੂੰ ਆਵਾਜ਼ ਆਈ - "ਸੁੰਦਰਾਂ ! ਮੇਰੀ ਸੁੰਦਰਾਂ ! ਤੂੰ ਬੋਲਦੀ ਨਹੀਂ – ਮੈਂ ਤੇ ਅੱਜ ਬਹੁਤ ਸਾਰੀਆਂ ਗੱਲਾਂ ਤੇਰੇ ਨਾਲ ਕਰਨੀਆਂ ਸਨ।"

"ਸੁੰਦਰੀ" ਜਾਂ ਵਧੇਰੇ ਪਿਆਰ ਦੇ ਲਹਿਜੇ ਵਿਚ 'ਸੁੰਦਰਾਂ' ਤਾਂ ਉਹ ਅੱਗੇ ਹੀ ਬਚਨ ਸਿੰਘ ਦੇ ਮੂੰਹੋਂ ਸੁਣਦੀ ਰਹਿੰਦੀ ਸੀ , ਪਰ ਅਜ ਇਸ ਵਿਚ ਜਿਹੜਾ ਨਵਾਂ ਵਾਧਾ ਹੋਇਆ,ਉਸ ਨੇ ਸੁੰਦਰੀ ਦੇ ਹਿਰਦੇ ਵਿਚ ਅਕਹਿ ਜਿਹਾ ਖੇੜਾ ਲੈ ਆਂਦਾ, ਉਸ ਦੇ ਅੰਦਰ ਸਰੂਰ ਜਿਹਾ ਭਰ ਦਿਤਾ, ਇਹ ਸ਼ਬਦ ਸੀ 'ਮੇਰੀ ਸੁੰਦਰਾਂ।'

ਉਸਨੇ ਸਿਰ ਚੁਕ ਕੇ ਬਚਨ ਸਿੰਘ ਵਲ ਤੱਕਿਆ। ਨਾਲ ਹੀ ਤੱਕਿਆ ਉਸ ਦੀਆਂ ਅੱਖਾਂ ਵਿਚ, ਜਿਨ੍ਹਾਂ ਵਿਚ ਬਹੁਤ ਹੀ ਗੰਭੀਰ, ਬੜਾ ਅਰਥਾਂ ਭਰਿਆ ਮਜ਼ਮੂਨ ਲਿਖਿਆ ਹੋਇਆ, ਉਸ ਨੂੰ ਜਾਪਿਆ। ਸੁੰਦਰੀ ਉਸ ਦੀਆਂ ਅੱਖਾਂ ਵਿਚ ਅੱਖਾਂ ਗੱਡ ਕੇ ਇਹ ਮਜ਼ਮੂਨ ਪੜ੍ਹਨ ਲਗੀ, ਪਰ ਪੜ੍ਹਦਿਆਂ ਪੜ੍ਹਦਿਆਂ ਉਸਨੂੰ ਇਸ ਗੱਲ ਦਾ ਚੇਤਾ ਹੀ ਭੁਲ ਗਿਆ ਕਿ ਉਹ ਬਚਨ ਸਿੰਘ ਦੀਆਂ ਅੱਖਾਂ ਪੜ੍ਹ ਰਹੀ ਹੈ ਜਾਂ ਆਪਣੀਆਂ ।

ਇਸ ਮਜ਼ਮੂਨ ਦਾ ਸਿਰਲੇਖ ਸੀ 'ਪ੍ਰੇਮ' । ਕਿੰਨਾ ਕੁ ਚਿਰ ਇਹ ਵੇਖਾ-ਵੇਖੀ ਜਾਰੀ ਰਹੀ ? ਬਚਨ ਸਿੰਘ ਨੇ ਜਦ ਆਪਣੀ ਗੁਟ ਘੜੀ ਵਲ



ਤੱਕਿਆ ਤਾਂ ਉਹ ਸੋਚਣ ਲਗਾ, ਇਹ ਡੇਢ ਘੰਟਾ ਕਦ ਬੀਤ ਗਿਆ ? ਘੜੀ ਤੇ ਸਾਢੇ ਬਾਰਾਂ ਵੱਜ ਚੁੱਕੇ ਸਨ।

ਅੰਤ ਵਿਚ ਇਸ ਚੁਪ-ਕਥਾ ਦਾ ਭੋਗ ਪਿਆ ਤੇ ਬਚਨ ਸਿੰਘ ਨੇ ਫੇਰ ਆਪਣੀ ਗੱਲ ਨੂੰ ਦੁਹਰਾਇਆ – "ਸੁੰਦਰਾਂ ! ਮੈ ਤੇਰੇ ਨਾਲ ਬਹੁਤ ਸਾਰੀਆਂ ਗੱਲਾਂ ਕਰਨੀਆਂ ਸਨ ਅੱਜ !"

" ਕਰਨੀਆਂ ਸਨ ?" ਸੁੰਦਰੀ ਨੇ ਮੁਸਕ੍ਰਾਂਦਿਆਂ ਹੋਇਆਂ ਕਿਹਾ – "ਤੇ ਹੁਣ ਨਹੀਂ ਕਰਨੀਆਂ ?"

"ਰਾਤ ਬਹੁਤ ਚਲੀ ਗਈ ਏ ਸੁੰਦਰੀ !"

"ਚੰਗਾ ਜੇ ਤੁਹਾਨੂੰ ਨੀਂਦਰ ਆਈ ਏ ਤਾਂ ......... "

"ਮੈਨੂੰ ਤੇ ਨਹੀਂ ਆਈ, ਮੈਨੂੰ ਤੇਰੀ ਨੀਂਦਰ ਦਾ ਫਿਕਰ ਏ।"

"ਮੇਰੀ ਨੀਂਦਰ ਦਾ ? ਮੈਨੂੰ ਤੇ ਆਉਣੀਓਂ ਨਹੀਂ ਅੱਜ।"

"ਕਿਉਂ ? ਆਉਣੀ ਕਿਉਂ ਨਹੀਂ ਅੱਜ ?"

ਸੁੰਦਰੀ ਨਿਰੁੱਤਰ ਰਹੀ।

ਬਚਨ ਸਿੰਘ ਨੇ ਫਿਰ ਕਿਹਾ – "ਸੁੰਦਰੀ !"

"ਹਾਂ ਜੀ !"

"ਤੂੰ ਚਲੀ ਜਾਏਂਗੀ ?"

ਸੁੰਦਰੀ ਕੁਝ ਨਾ ਬੋਲੀ, ਕੇਵਲ ਹੱਥ ਦੀ ਪਹਿਲੀ ਉਂਗਲੀ ਨੂੰ ਦੰਦਾਂ ਵਿਚ ਲੈ ਕੇ ਸਹਿਜੇ ਸਹਿਜੇ ਉਸ ਨੂੰ ਚਿੱਥਦੀ ਰਹੀ।

"ਸੁੰਦਰੀ ! ਜੇ ਤੂੰ ਚਲੀ ਜਾਣਾ ਸੀ, ਤਾਂ ਆਈ ਕਿਉਂ ਸੈਂ ?"

ਸੁੰਦਰੀ ਠੰਢਾ ਸਾਹ ਭਰ ਕੇ ਰਹਿ ਗਈ।

ਬਚਨ ਸਿੰਘ ਨੇ ਆਖਿਆ – "ਸੁੰਦਰੀ ਤੂੰ ਮੇਰੇ ਜੀਵਨ ਵਿਚ ਅੰਮ੍ਰਿਤ ਭਰ ਦਿਤਾ ਹੈ।"

ਉਹ ਫੇਰ ਵੀ ਚੁਪ ਰਹੀ। ਚੁਪ ਹੁੰਦੀ ਹੋਈ ਵੀ ਉਹ ਬਚਨ ਸਿੰਘ ਦੀਆਂ ਸਾਰੀਆਂ ਗੱਲਾਂ ਦਾ ਜਵਾਬ ਦੇ ਰਹੀ ਸੀ – ਪਰ ਜ਼ਬਾਨ ਨਾਲ ਨਹੀਂ – ਮਨੋ-ਭਾਵਾਂ ਨਾਲ। ਜ਼ਬਾਨ ਨਾਲ ਵੀ ਉਹ ਉੱਤਰ ਦੇਣਾ ਚਾਹੁੰਦੀ ਸੀ, ਪਰ ਨਹੀਂ ਦੇ ਸਕੀ। ਬਚਨ ਸਿੰਘ ਦੀ ਬੋਲੀ ਨੂੰ ਉਹ ਸਮਝ ਰਹੀ ਸੀ, ਸਮਝ ਰਹੀ ਸੀ ਪਰ ਆਪਣੀ ਬੋਲੀ ਵਿਚ ਉਹ ਨਹੀਂ ਸੀ ਸਮਝਾ

ਸਕਦੀ, ਜਾਂ ਇਉਂ ਕਹੋ ਕਿ ਆਪਣੇ ਭਾਵ ਦਸਣ ਲਈ ਬੋਲੀ ਉਸ ਦਾ ਸਾਥ ਨਹੀਂ ਸੀ ਦੇਂਦੀ – ਉਹ ਚੁਪ ਸੀ।

ਬਚਨ ਸਿੰਘ ਨੇ ਫੇਰ ਪੁਛਿਆ "ਸੁੰਦਰੀ ! ਤੂੰ ਨਹੀਂ ਬੋਲਣਾ ? ਚੰਗਾ ਮੈਂ ਜਾਨਾ ਵਾਂ।" ਤੇ ਉਹ ਮੰਜੇ ਤੋਂ ਉਠ ਖਲੋਤਾ।

ਸੁੰਦਰੀ ਨੇ ਉਸ ਦੀ ਕਮੀਜ਼ ਫੜ ਲਈ ਤੇ ਬਿਠਾਉਣ ਦਾ ਯਤਨ ਕਰਦੀ ਹੋਈ ਬੋਲੀ – "ਤੁਸੀਂ ਅੱਜ ਏਨੇ ਚਿਰਕੇ ਕਿਉਂ ਆਏ ਹੋ ?"

ਜਿਹੜੀ ਸੁੰਦਰੀ ਆਪ ਹੀ ਬਚਨ ਸਿੰਘ ਨਾਲ ਗੱਲਾਂ ਕਰਨ ਲਈ ਉਤਾਵਲੀ ਹੋ ਰਹੀ ਸੀ, ਉਹੀ ਜਦ ਮੌਕਾ ਆਇਆ ਤਾਂ ਗੱਲਾਂ ਦਾ ਰੁਖ਼ ਪਲਟਾ ਕੇ ਇਸ ਮਜ਼ਮੂਨ ਨੂੰ ਹੀ ਛਡਣਾ ਚਾਹੁੰਦੀ ਹੈ। ਇਸੇ ਕਰਕੇ ਉਸ ਨੇ ਬਚਨ ਸਿੰਘ ਦੀਆਂ ਗੱਲਾਂ ਦਾ ਉੱਤਰ ਨਾ ਦੇਂਦਿਆਂ ਹੋਇਆਂ ਹੋਰ ਹੀ ਗੱਲ ਛੇੜ ਦਿੱਤੀ–"ਤੁਸੀਂ ਚਿਰਕੇ ਕਿਉਂ ਆਏ ਹੋ ?"

ਅਸਲ ਵਿਚ ਸੁੰਦਰੀ, ਬਚਨ ਸਿੰਘ ਦੇ ਮੂੰਹੋਂ ਉਸੇ ਭਾਵ ਦੀਆਂ ਗੱਲਾਂ ਸੁਣ ਰਹੀ ਸੀ, ਜਿਹੜੀਆਂ ਕਿ ਉਹ ਆਪ ਸਗੋਂ ਉਸ ਨੂੰ ਕਹਿਣੀਆਂ ਚਾਹੁੰਦੀ ਸੀ। ਪਰ ਕੁਦਰਤ ਨੇ ਇਸਤ੍ਰੀ ਦਾ ਹਿਰਦਾ ਕਿਤਨਾ ਵਿਸ਼ਾਲ ਬਣਾਇਆ ਹੈ – ਉਸ ਨੂੰ ਕਿੰਨੀ ਗ਼ਜ਼ਬ ਦੀ ਸਹਿਨ-ਸ਼ਕਤੀ ਦਿਤੀ ਹੈ ਕਿ ਉਹ ਸਮੁੰਦਰ ਵਰਗੇ ਅਥਾਹ ਭਾਵ ਤੇ ਪਹਾੜ ਵਰਗੇ ਅਟੱਲ ਖ਼ਿਆਲਾਂ ਨੂੰ ਆਪਣੇ ਸੀਨੇ ਦੇ ਛੋਟੇ ਜਿਹੇ ਭਾਂਡੇ ਵਿਚ ਬੰਦ ਰਖ ਸਕਦੀ ਹੈ।

ਕੇਵਲ ਇਹੋ ਇਕ ਖਿਆਲ ਕਰ ਕੇ ਕਿ ਉਸ ਦਾ ਤੇ ਬਚਨ ਸਿੰਘ ਦਾ ਪ੍ਰੇਮ ਬੇ-ਮੇਲ ਤੇ ਅਸੰਭਵ ਹੈ, ਸੁੰਦਰੀ ਨੇ ਆਪਣੀ ਜ਼ਬਾਨ ਤੇ ਮੋਹਰ ਲਾ ਲਈ ਤੇ ਇਸ ਅਰੁਕਵੇਂ ਤੂਫ਼ਾਨ ਨੂੰ ਗਲੇ ਤੋਂ ਉਤਾਂਹ ਆਉਣੋਂ ਰੋਕੀ ਰਖਿਆ।

ਭਾਵੇਂ ਸੁੰਦਰੀ ਨੇ ਉਪਰੋਕਤ ਪ੍ਰਸ਼ਨ ਇਸ ਲਈ ਕੀਤਾ ਸੀ ਕਿ ਗੱਲ ਕੱਥ ਦਾ ਵਿਸ਼ਾ ਬਦਲ ਜਾਵੇ, ਪਰ ਬਚਨ ਸਿੰਘ ਇਸ ਸਿਲਸਿਲੇ ਨੂੰ ਮੁੜ ਉਥੇ ਹੀ ਲੈ ਆਇਆ। ਉਸ ਨੇ ਮੁੜ ਉਥੇ ਬੈਠਦਿਆਂ ਹੋਇਆਂ ਉੱਤਰ ਦਿਤਾ, "ਦੇਰ ਲਾ ਕੇ ਆਉਣ ਦਾ ਸਬੱਬ ਵੀ ਸੁੰਦਰੀ ਤੂੰਹੀਓਂ ਏਂ। ਸੰਧਿਆ ਨੂੰ ਰੋਟੀ ਖਾ ਕੇ ਸਿੱਧਾ ਖੂਹ ਤੇ ਗਿਆ ਸਾਂ ਤੇ ਉਥੇ ਜਿਉਂ ਤੇਰੇ ਖ਼ਿਆਲਾਂ ਵਿਚ ਡੁੱਬਾ, ਦੱਸ ਵੰਜ ਗਏ।"



"ਮੇਰੇ ਖ਼ਿਆਲਾਂ ਵਿਚ ?' ਸੁੰਦਰੀ ਨੇ ਹੈਰਾਨੀ ਵਾਲਾ ਮੂੰਹ ਬਣਾ ਕੇ ਦੁਹਰਾਇਆ "ਮੇਰੇ ਖ਼ਿਆਲਾਂ ਵਿਚ ?"

"ਆਹੋ ਸੁੰਦਰਾਂ, ਤੇਰੇ ਹੀ ਖ਼ਿਆਲਾਂ ਵਿਚ।"

"ਇਹੋ ਸੋਚਦੇ ਹੋਵੋਗੇ ਪਈ ਸੁੰਦਰੀ ਨੂੰ ਲਿਆ ਕੇ ਕੀ ਪੁਆੜਾ ਗਲ ਪਾ ਲਿਆ।"

"ਨਹੀਂ, ਇਹ ਨਹੀਂ।"

"ਤੇ ਹੋਰ ?"

"ਮੈਂ ਸੋਚਦਾ ਸਾਂ ਕੱਲ੍ਹ ਤੂੰ ਚਲੀ ਜਾਣਾ ਏ।"

"ਆਹੋ ਫੇਰ ?"

"ਸੁੰਦਰੀ ਮੈਂ......"

"ਦੱਸੋ, ਦੱਸੋ, ਸੰਗਦੇ ਕਿਉਂ ਜੇ।"

"ਮੈਂ ਤੈਥੋਂ ਵੱਖ ਨਹੀਂ ਹੋ ਸਕਦਾ। ਮੇਰਾ ਦਿਲ......."

"ਤੁਹਾਡਾ ਦਿਲ ? ਹਾਂ ਤੁਹਾਡਾ ਦਿਲ, ਫੇਰ ?"

'ਸੁੰਦਰੀ ! ਤੇਰੀ ਉਮਰ ਛੋਟੀ ਏ – ਤੂੰ ਪ੍ਰੇਮ ਤੋਂ ਅਨਜਾਣ ਏਂ ! ਜੇ ਤੂੰ ਸਮਝ ਸਕਦੀਓਂ" ਪ੍ਰੇਮ ਕੀ ਹੁੰਦਾ ਏ, ਤੇ ਦਸਣ ਤੋਂ ਬਿਨਾਂ ਈ ਤੂੰ ਮੇਰੀ ਹਾਲਤ ਸਮਝ ਲੈਂਦੀਓਂ।"

"ਮੈਂ ਸਮਝਦੀ ਕਿਉਂ ਨਹੀਂ। ਤੁਸਾਂ ਤੇ ਗਿਆਨੀ ਜੀ ਹੋਰਾਂ ਮੈਨੂੰ ਸਭ ਕੁਝ ਪੜ੍ਹਾਇਆ ਏ। ਫਿਰ ਮੈਂ ਪ੍ਰੇਮ ਨੂੰ ਨਹੀਂ ਜਾਣਦੀ ? ਮੈਂ ਜਾਣਨੀ ਆਂ; ਹਰ ਇਕ ਨਾਲ ਸਾਨੂੰ ਪ੍ਰੇਮ ਕਰਨਾ ਚਾਹੀਦਾ ਹੈ। ਗੁਰਬਾਣੀ ਵਿਚ ਲਿਖਿਆ ਨਹੀਂ – 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।"

ਇਸ ਸਾਦੇ ਜਿਹੇ ਜਵਾਬ ਨੇ ਬਚਨ ਸਿੰਘ ਨੂੰ ਨਿਰੁੱਤਰ ਕਰ ਦਿਤਾ – ਕੁਝ ਨਿਰਾਸ ਵੀ। ਪਰ ਉਹ ਫੇਰ ਇਕ ਵਾਰੀ ਆਪਣੇ ਖਿਆਲਾਂ ਦੀ ਲੜੀ ਜਾਰੀ ਰਖਦਾ ਹੋਇਆ ਬੋਲਿਆ – 'ਪਰ ਮੇਰਾ ਮਤਲਬ ਹੋਰ ਪ੍ਰੇਮ ਤੋਂ ਏ।"

"ਹੋਰ ਪ੍ਰੇਮ ?" ਸੁੰਦਰੀ ਨੇ ਫਿਰ ਅੱਗੇ ਵਾਂਗ ਹੈਰਾਨੀ ਨਾਲ ਉਸ ਵਲ ਤੱਕ ਕੇ ਕਿਹਾ –'ਉਹ ਕਿਹੋ ਜਿਹਾ ਹੁੰਦਾ ਏ ? ਤੁਸਾਂ ਮੈਨੂੰ ਪੜ੍ਹਾਈ ਵਿਚ ਤੇ ਕਦੇ ਦੱਸਿਆ ਨਹੀਂ ਸੀ।"

"ਇਹ ਗੱਲਾਂ ਪੜ੍ਹਾਈ ਵਿਚ ਨਹੀਂ ਦਸੀਆਂ ਜਾਂਦੀਆਂ।"

"ਹੱਛਾ! ਸਕੂਲਾਂ ਕਾਲਜਾਂ ਵਿਚ ?"

"ਨਹੀਂ ਸ਼ੁਦੈਣੇ ਨਹੀਂ ! ਤੂੰ ਤੇ ਨਿਰੀ ਪੁਰੀ ਬਸ...।"

"ਤੇ ਤੁਸੀਂ ਫੇਰ ਦੱਸਦੇ ਕਿਉਂ ਨਹੀਂ ?"

ਬਚਨ ਸਿੰਘ ਨੂੰ ਜਦ ਹੋਰ ਕੋਈ ਇਲਾਜ ਨਾ ਲੱਭਿਆ ਤਾਂ ਉਸਨੇ ਹੋਰ ਸਰਲ ਢੰਗ ਨਾਲ ਆਪਣੇ ਖਿਆਲ ਪ੍ਰਗਟ ਕਰਨ ਲਈ ਕਿਹਾ – "ਹੱਛਾ ਏਸ ਗੱਲ ਨੂੰ ਛੱਡ, ਤੂੰ ਦੱਸ, ਕੱਲ੍ਹ ਚਲੀ ਜਾਣਾ ਏ?"

"ਆਹੋ, ਬਾਬੇ ਸੁਨੇਹਾ ਜੁ ਭੇਜਿਆ ਸੀ।"

"ਤੇ ਜੇ ਸੁਨੇਹਾ ਨਾ ਭੇਜਦਾ ਤਾਂ ?"

"ਫੇਰ ਨਾ ਜਾਂਦੀ।"

"ਹੱਛਾ, ਪਰ ਉਥੇ ਜਾ ਕੇ ਮੈਨੂੰ ਕਦੇ ਕਦੇ ਯਾਦ ਕਰਿਆ ਕਰੇਂਗੀ ?"

"ਤੁਸੀਂ ਨਾ ਆਇਆ ਕਰੋਗੇ ?"

"ਨਹੀਂ !"

"ਨਹੀਂ ?" ਸੁੰਦਰੀ ਨੇ ਅਸਹਿ ਜਿਹੀ ਪੀੜ ਦਾ ਅਨੁਭਵ ਕਰਦਿਆਂ ਹੋਇਆਂ ਕਿਹਾ,"ਕਿਉਂ, ਤੇ ਮੈਨੂੰ ਪੜ੍ਹਾਊ ਕੌਣ ?"

"ਪੜ੍ਹਾਈ ਦਾ ਮੈਂ ਕੋਈ ਹੋਰ ਪ੍ਰਬੰਧ ਕਰ ਦਿਆਂਗਾ।"

"ਮੈਂ ਨਹੀਂ ਪੜ੍ਹਨਾ ਕਿਸੇ ਹੋਰ ਕੋਲੋਂ।"

"ਤੇ ਹੋਰ ਬਹੁਤਾ ਪੜ੍ਹ ਕੇ ਕਰਨਾ ਕੀ ਏ। ਗੁਰਮੁਖੀ ਤੂੰ ਚੰਗੀ ਤਰ੍ਹਾਂ ਲਿਖ ਪੜ੍ਹ ਸਕਨੀ ਏਂ, ਬਾਣੀਆਂ ਵੀ ਤੈਨੂੰ ਬਹੁਤ ਸਾਰੀਆਂ ਯਾਦ ਨੇ।"

"ਤੁਸੀਂ ਤੇ ਆਪੇ ਕਹਿੰਦੇ ਸੀ, ਤੈਨੂੰ ਦਸਵੀਂ ਤਕ ਪੜ੍ਹਾਵਾਂਗੇ।"

"ਜੇ ਤੇਰੀ ਹੋਰ ਪੜ੍ਹਨ ਦੀ ਸਲਾਹ ਹੋਈ ਤਾਂ ਤੈਨੂੰ ਕਿਸੇ ਸ਼ਹਿਰ ਦੀ ਕੰਨਿਆ ਪਾਠਸ਼ਾਲਾ ਵਿਚ ਦਾਖਲ ਕਰਾ ਦਿਆਂਗਾ।"

"ਤੇ ਤੁਸੀਂ ਵੀ ਉਥੇ ਜਾ ਕੇ ਹੀ ਰਹੋਗੇ ?"

"ਮੈਂ ? ਮੈਂ ਕਿਸ ਤਰ੍ਹਾਂ ਰਹਿ ਸਕਦਾ ਵਾਂ ਘਰ ਛੱਡ ਕੇ ਹੋਰ ਕਿਤੇ ?"



ਸੁੰਦਰੀ ਚੁਪ ਹੋ ਗਈ। ਮਾਨੋ ਉਸ ਨੇ ਕੋਈ ਗਲਤ ਸੁਆਲ ਕੀਤਾ ਸੀ।

ਬਚਨ ਸਿੰਘ ਨੇ ਫੇਰ ਕਹਿਣਾ ਸ਼ੁਰੂ ਕੀਤਾ, "ਸੁੰਦਰੀ, ਤੂੰ ਮੇਰੇ ਕੋਲ ਨਹੀਂ ਰਹਿਣਾ ਚਾਹੁੰਦੀ ?"

"ਤੁਹਾਡੇ ਕੋਲ ? ਤੁਹਾਡੇ ਕੋਲ ਲੋਕੀ ਮੈਨੂੰ ਰਹਿਣ ਦੇਣਗੇ ?"

"......ਹੱਛਾ ਸੁੰਦਰੀ ! ਤੂੰ ਮੈਨੂੰ ਪਿਆਰ ਨਹੀਂ ਕਰਦੀ ?"

ਪਿਆਰ ਦਾ ਨਾਂ ਸੁਣਦਿਆਂ ਹੀ ਸੁੰਦਰੀ ਦੇ ਬੁੱਲ੍ਹਾਂ ਤੇ ਮਿੱਠੀ ਜਿਹੀ ਮੁਸਕ੍ਰਾਹਟ ਆ ਗਈ ਤੇ ਉਹਦੇ ਮੋਢੇ ਨਾਲ ਸਿਰ ਜੋੜ ਕੇ ਕਹਿਣ ਲੱਗੀ – "ਤੁਸੀਂ... ਤੁਸੀਂ...ਮੈਂ..."ਤੇ ਉਹ ਕੋਸ਼ਿਸ਼ ਕਰਦੀ ਹੋਈ ਵੀ ਆਪਣੇ ਵਾਕ ਨੂੰ ਪੂਰਾ ਨਾ ਕਰ ਸਕੀ।

ਪਰ ਬਚਨ ਸਿੰਘ ਨੂੰ ਆਪਣੇ ਪ੍ਰਸ਼ਨ ਦਾ ਪੂਰਾ ਪੂਰਾ ਉੱਤਰ ਮਿਲ ਗਿਆ। ਸੁੰਦਰੀ ਦੇ ਅੰਗ ਅੰਗ ਵਿਚੋਂ ਡੁਲ੍ਹ ਰਹੇ ਪ੍ਰੇਮ-ਪ੍ਰਵਾਹ ਨੇ ਬਚਨ ਸਿੰਘ ਨੂੰ ਖੀਵਾ ਕਰ ਦਿੱਤਾ।

ਦੋਵੇਂ ਪ੍ਰੇਮੀ ਪ੍ਰੇਮਕਾ ਇਕ ਦੂਜੇ ਨੂੰ ਕਹਿਣ ਲਈ ਜੋ ਕੁਝ ਦਿਲਾਂ ਵਿਚ ਲਈ ਬੈਠੇ ਸਨ, ਉਹ ਸਭ ਕੁਝ ਜਿਉਂ ਦਾ ਤਿਉਂ ਹੀ ਭਰਿਆ ਰਿਹਾ ਤੇ ਉਹਨਾਂ ਨੂੰ ਇਸ ਦੇ ਫੋਲਣ ਵਿਖਾਣ ਦੀ ਲੋੜ ਹੀ ਨਾ ਰਹੀ। ਦੋਵੇਂ ਅਨੁਭਵ ਕਰ ਰਹੇ ਸਨ ਕਿ ਉਹ ਅਸਲ ਵਿਚ ਦੋ ਨਹੀਂ-ਇਕ ਹਨ।

ਇਸ ਤੋਂ ਬਾਅਦ ਬਚਨ ਸਿੰਘ ਨੇ ਘੜੀ ਦੇਖੀ ਤਾਂ ਢਾਈ ਵਜ ਚੁਕੇ ਸਨ। ਉਸਨੇ ਕਿਹਾ – "ਚੰਗਾ ਸੁੰਦਰੀ, ਹੁਣ ਮੈਂ ਜਾ ! ਰਾਤ ਬਹੁਤ ਬੀਤ ਗਈ ਏ – ਢਾਈ ਵੱਜ ਗਏ ਨੇ " ਤੇ ਇਸ ਤੋਂ ਬਾਅਦ ਉਸ ਨੇ ਸੁੰਦਰੀ ਦਾ ਹੱਥ ਚੁੰਮ ਲਿਆ ਬੁੱਲ੍ਹਾਂ ਦੀ ਛੁਹ ਨੇ ਸੁੰਦਰੀ ਨੂੰ ਏਨਾ ਬੇ-ਸੁਧ ਕਰ ਦਿੱਤਾ ਕਿ ਬਚਨ ਸਿੰਘ ਕਿਹੜੇ ਵੇਲੇ ਚਲਾ ਗਿਆ, ਉਸਨੂੰ ਪਤਾ ਹੀ ਨਾ ਲੱਗਾ।

## 20

ਸ਼ਾਮ ਦਾ ਹਨੇਰਾ ਹੌਲੀ ਹੌਲੀ ਹਰ ਪਾਸੇ ਫੈਲਦਾ ਜਾਂਦਾ ਹੈ। ਪੋਹ ਮਾਘ ਦੀ ਠੰਢੀ ਠੰਢੀ ਹਵਾ ਫੱਰਾਟੇ ਮਾਰ ਰਹੀ ਹੈ ਪਰ ਫੇਰ ਵੀ ਦੀਵਾਨਪੁਰੋਂ

ਬਾਹਰਲੇ ਖੂਹ ਤੇ ਕੁਝ ਚਹਿਲ ਪਹਿਲ ਹੈ। ਖੂਹ ਗਿੜ ਰਿਹਾ ਹੈ ਤੇ ਗਾਧੀ ਤੇ ਬੈਠਾ ਇਕ ਤੇਰ੍ਹਾਂ ਕੁ ਵਰ੍ਹਿਆਂ ਦਾ ਮੁੰਡਾ ਪਲ ਪਲ ਪਿਛੋਂ ਚਿੱਟੇ ਬਲਦਾਂ ਦੀ ਜੋਗ ਨੂੰ 'ਹੂੰ ਹੂੰ' ਕਰ ਕੇ ਹੱਕੀ ਜਾਂਦਾ ਹੈ। ਖੂਹ ਦੀ 'ਝੀਂ ਝੀਂ' ਆਵਾਜ਼ ਡਾਢੀ ਮਨਮੋਹਣੀ ਜਾਪਦੀ ਹੈ।

ਪਿੰਡ ਦੀਆਂ ਬਹੁਤ ਸਾਰੀਆਂ ਮੁਟਿਆਰਾਂ ਨੇ ਔਲੂ, ਮਣ ਤੇ ਨਿਸਾਰ ਦੁਆਲੇ ਝੁਰਮਟ ਪਾਇਆ ਹੋਇਆ ਹੈ, ਤੇ ਉਨ੍ਹਾਂ ਦੇ ਨਿੱਕੇ ਨਿਆਣੇ ਲਾਗੇ ਬੈਠੇ ਠੀਕਰੀਆਂ ਚੁਣ ਚੁਣ ਕੇ ਉਨ੍ਹਾਂ ਨਾਲ ਖੇਡ ਰਹੇ ਹਨ।

ਹਰਟ ਤੋਂ ਦੁਰਾਡੇ ਇਕ ਕਪਾਹ ਦਾ ਖੇਤ ਹੈ, ਪਰ ਇਸ ਵੇਲੇ ਇਸਨੂੰ ਕਪਾਹ ਦਾ ਨਾ ਕਹਿ ਕੇ ਮਣ-ਛਿਟੀਆਂ ਦਾ ਖੇਤ ਕਹਿਣਾ ਹੀ ਠੀਕ ਹੋਵੇਗਾ, ਕਿਉਂ ਜੋ ਕਿਸੇ ਬੂਟੇ ਨਾਲ ਇਕ ਵੀ ਸਾਵਾ ਟੀਂਡਾ ਜਾਂ ਪੱਤਰ ਨਹੀਂ। ਹਾਂ, ਕਪਾਹੋਂ ਸੱਖਣੀਆਂ ਤੇ ਸੁੱਕੀਆਂ ਖੇਖੜੀਆਂ ਨਾਲ ਸਾਰੇ ਬੂਟੇ ਲੱਦੇ ਹੋਏ ਹਨ ਤੇ ਹਵਾ ਦੇ ਝੋਕਿਆਂ ਨਾਲ ਇਹਨਾਂ 'ਚੋਂ ਖੜ ਖੜ ਦੀ ਆਵਾਜ਼ ਸੁਣਾਈ ਦੇ ਰਹੀ ਹੈ।

ਇਸ ਦੇ ਲਾਗੇ ਵਾਲੀ ਨੀਵੀਂ ਥਾਂ ਤੇ ਹਰੇ ਭਰੇ ਮੂਲੀਆਂ ਦੇ ਕਿਆਰੇ ਆਪਣੇ ਪੂਰੇ ਜੋਬਨ ਵਿਚ ਹਨ। ਅੱਧੀਆਂ ਧਰਤੀ ਤੋਂ ਬਾਹਰ ਨਿਕਲੀਆਂ ਹੋਈਆਂ ਗੋਰੀਆਂ ਗੋਰੀਆਂ ਮੂਲੀਆਂ ਦੇ ਸਿਰਾਂ ਤੇ ਹਰੇ ਪੱਤਰਾਂ ਦੇ ਥੱਬੇ ਇਸ ਤਰ੍ਹਾਂ ਝੂਮ ਰਹੇ ਹਨ, ਮਾਨੋਂ ਸ਼ਾਹਜ਼ਾਦੀਆਂ ਦੇ ਸਿਰਾਂ ਤੇ ਚੌਰ ਝੂਲ ਰਹੇ ਹੋਣ !

ਸੁੱਕੀ ਕਪਾਹ ਦੇ ਖੇਤ ਦੀ ਗੋਦ ਵਿਚ ਇਹ ਹਰਿਆਵਲੀ ਪੈਲੀ ਕਿੱਡੀ ਮਨਮੋਹਣੀ ਜਾਪਦੀ ਹੈ, ਮਾਨੋਂ ਕਿਸੇ ਬੁੱਢੇ ਪਿਤਾ ਦੀ ਗੋਦ ਵਿਚ ਉਸ ਦੀ ਲਾਡਲੀ ਬੱਚੀ ਖੇਡ ਰਹੀ ਹੈ।

ਕਿਸੇ ਵੇਲੇ ਜਦ ਤੇਜ਼ ਹਵਾ ਦਾ ਫੱਰਾਟਾ ਵੱਜਦਾ ਹੈ, ਤਾਂ ਇਹ ਮੂਲੀਆਂ ਦੇ ਕੋਮਲ ਬੂਟੇ ਇਸ ਤਰ੍ਹਾਂ ਕਪਾਹ ਦੇ ਢੀਂਗਰਾਂ ਵਲ ਉੱਲਰ ਜਾਂਦੇ ਹਨ, ਜਿਵੇਂ ਕੋਈ ਬੱਚਾ ਡਰ ਕੇ ਆਪਣੇ ਪਿਉ ਵਲ ਬਾਹਾਂ ਪਸਾਰਦਾ ਹੈ।

ਇਸ ਵੇਲੇ ਅਸੀਂ ਮੂਲੀਆਂ ਵਾਲੇ ਖੇਤ ਦੇ ਬੰਨੇ ਉਤੇ ਤਿੰਨ ਆਦਮੀਆਂ ਨੂੰ ਬੈਠੇ ਵੇਖਦੇ ਹਾਂ।



ਕੰਢੇ ਨਾਲੋਂ ਇਕ ਨਰਮ ਜਿਹੀ ਮੂਲੀ ਪੁੱਟ ਕੇ ਉਸ ਦੀ ਮਿੱਟੀ ਝਾੜਦਿਆਂ ਹੋਇਆਂ ਇਕ ਨੇ ਦੂਸਰਿਆਂ ਦੋਹਾਂ ਵਲ ਤੱਕ ਕੇ ਕਿਹਾ – "ਫੇਰ ਹੁਣ ਇਹਦਾ ਫਾਹਾ ਵੱਢਿਆ ਵੀ ਜਾਊ ਕਿਸੇ ਤਰ੍ਹਾਂ, ਕਿ ਏਦਾਂ ਈ ਉਹ ਨਿੱਤ ਦਿਹਾੜੇ ਸਾਡੀ ਛਾਤੀ ਤੇ ਮੂੰਗ ਦਲਦਾ ਰਹੇਗਾ ?"

ਦੂਜਾ–"ਪਰ ਭਾਊ ਪਾਲਾ ਸਿਆਂ ! ਏਸ ਵਿਚ ਸਾਡੇ ਸਿਰ ਕਾਹਦਾ ਦੋਸ਼ ! ਤੂੰ ਤੇ ਆਪ ਈ ਆਲੇ-ਟੋਲੇ ਕਰੀ ਜਾਂਦਾ ਏਂ। ਤੈਨੂੰ ਤੇ ਕਿਹਾ ਸੀ ਪਈ ਹੰਨੇ ਜਾਂ ਬੰਨੇ ਵਾਲੀ ਗੱਲ ਹੋਵੇ ਤਾਂ ਸੂਤ ਆਊ ਕੰਮ।"

ਪਾਲਾ ਸਿੰਘ – "ਹੰਨੇ ਬੰਨੇ ਕਰਨੋਂ ਵੀਰੂ ਮੈਂ ਕਦੋਂ ਨਾਂਹ ਕੀਤੀ ਏ। ਤੁਸੀ ਤੇ ਨਕਾਰਿਓ ਆਪ ਈ ਕਾਸੇ ਜੋਗੇ ਨਹੀਂ। ਇਸ ਕਲ੍ਹ ਦੇ ਮੁੰਡੇ ਬਚਨੇ ਨੂੰ ਤੁਸੀਂ ਠੀਕ ਨਾ ਕਰ ਸਕੇ ਤੇ ਹੋਰ ਤੁਹਾਥੋਂ ਕੀ ਸਰਨਾ ਏਂ – ਸੁਆਹ ?"

ਤੀਜਾ – " ਪਰ ਜਿਹੜਾ ਪਾਲਾ ਸੁੰਹ ਐਡੇ ਐਡੇ ਡਾਕੇ ਮਰਨ ਲੱਗਾ ਕਦੇ ਨਹੀਂ ਝਕਿਆ, ਉਹ ਬਚਨੇ ਕੋਲੋਂ ਏਦਾਂ ਡਰਦਾ ਏ, ਮੈਨੂੰ ਤੇ ਏਸ ਗਲ ਦੀ ਸਮਝ ਨਹੀਂ ਪੈਂਦੀ।'

ਦੋਹਾਂ ਸਾਥੀਆਂ ਦੀਆਂ ਬੋਲੀਆਂ ਪਾਲਾ ਸਿੰਘ ਨੂੰ ਤੀਰਾਂ ਵਾਂਗ ਵਿੰਨ੍ਹ ਗਈਆਂ। ਉਹ ਤੈਸ਼ ਵਿਚ ਆ ਕੇ ਸਾਥੀਆਂ ਨੂੰ ਕਹਿਣ ਲੱਗਾ – "ਕੌਣ, ਮੈਂ ਡਰਨਾ ਆਂ ? ਸਹੁੰ ਗੁਰੂ ਦੀ, ਜੇ ਕਦੇ ਮੇਰਾ ਵਸ ਚਲੇ ਤਾਂ ਘੜੀਉਂ ਚੌਥੇ ਪਲ ਉਸ ਦਾ ਮੱਕੂ ਬੰਨ੍ਹ ਸੁਟਾਂ, ਪਰ ਵੇਂਹਦੇ ਨਹੀਂ ਤੁਸੀਂ ਉਹ ਛਛੂੰਦਰੀ ਜਿਹੀ ਕਿਵੇਂ ਉਸ ਪਿੱਛੇ ਮਰਦੀ ਏ ; ਮੈਂ ਆਹਨਾ ਕਿਤੇ ਉਹ ਨਾ ਹੋਵੇ ਜੇ ਅਸੀਂ ਬਚਨੇ ਨਾਲ ਕੋਈ ਕਾਰਾ ਕਰ ਬਹੀਏ, ਤੇ ਮਗਰੋਂ ਜਿਸ ਬਦਲੇ ਸਭ ਕੁਝ ਕੀਤਾ, ਉਹ ਵੀ ਅਣਿਆਈ ਮੌਤੇ ਮਰ ਜਾਏ। ਮੈਂ ਤੇ ਸਵਾਇਆ ਸਿਆਂ, ਚਾਹਨਾ ਵਾਂ ਪਈ ਕੋਈ ਐਸਾ ਢੰਗ ਸੋਚੀਏ, ਜਿਸ ਕਰ ਕੇ ਇਕ ਨਿਸ਼ਾਨੇ ਨਾਲ ਦੋਵੇਂ ਸ਼ਿਕਾਰ ਕੀਤੇ ਜਾਣ – ਬਚਨੇ ਦਾ ਵੀ ਰੋਜ਼ ਦਿਹਾੜੀ ਦਾ ਜੱਭ ਮੁੱਕੇ, ਤੇ ਉਹ ਹੂਰਾਂ ਪਰੀ ਵੀ ਕਾਬੂ ਆ ਜਾਵੇ।"

ਵੀਰੂ – "ਤੇ ਉਹ ਜਿਹੜਾ ਤੀਜਾ ਕਾਣਾ ਰੋੜੂ ਏ ?"

ਪਾਲਾ – "ਓਏ ਉਹਦੀ ਸੁਖ ਆ। ਸਾਨੂੰ ਤੇ ਡਰ ਏ ਆਪਣੇ ਸ਼ਰੀਕ ਦਾ। ਉਸ ਬੁੱਢੜ ਨੂੰ ਕੀ ਜਾਣਨੇ ਆਂ ਅਸੀਂ। ਉਹਨੂੰ ਤੇ ਮੈਂ ਹੱਥ

ਦੀ ਚੁਟਕੀ ਵਿਚ ਮੱਲ ਕੇ ਮਿੱਧ ਸੁਟਾਂਗਾ। ਉਹਦੀ ਕਿਸੇ ਦਾਦ ਫ਼ਰਿਆਦ ਕਰਨੀ ਏ ? ਅੱਜ ਮੋਏ ਤੇ ਕਲ੍ਹ ਦੂਜਾ ਦਿਹਾੜਾ।''

ਸਵਾਇਆ – ''ਹੱਛਾ, ਹੁਣ ਲੰਮੇ ਝੇੜੇ ਛੱਡ ਖਾਂ। ਇਹ ਦੱਸ, ਹੁਣ ਸੱਦਿਆ ਕਾਹਦੇ ਲਈ ਉ ? ਉਤੋਂ ਠੰਢ ਆਖਰਾਂ ਦੀ ਪੈਣ ਡਹੀ ਹੋਈ ਏ।''

ਪਾਲਾ – ''ਠੰਢ ਕਿਉਂ, ਸਿੱਧਾ ਨਹੀਂ ਕਹਿੰਦਾ ਜੇ ਮੂੰਹ ਕੌੜਾ ਕਰਨ ਨੂੰ ਜੀ ਕਰਦਾ ਏ।''

ਪਾਲਾ ਸਿੰਘ ਦੀ ਗੱਲ ਸੁਣ ਕੇ ਉਸ ਦੇ ਦੋਵੇਂ ਸਾਥੀ ਬੁਲ੍ਹਾਂ ਤੇ ਜੀਭ ਫੇਰਦੇ ਹੋਏ ਮੁਸਕਰਾਉਣ ਲੱਗੇ।

ਪਾਲਾ ਸਿੰਘ ਨੇ ਆਪਣੀ ਗੱਲ ਨੂੰ ਜਾਰੀ ਰਖਦਿਆਂ ਹੋਇਆ ਕਿਹਾ – ''ਠੰਢ ਵੀ ਹਟਾ ਦਿਆਂਗੇ। ਡੂਢ ਕੁ ਬੋਤਲ ਪਈ ਏ, ਓਦਣ ਦੀ ਬਚੀ ਹੋਈ।''

'ਡੂਢ ਬੋਤਲ' ਸ਼ਬਦ ਨੇ ਤਾਂ ਉਸਦੇ ਦੋਸਤਾਂ ਨੂੰ ਲਾਲੀਆਂ ਚਾੜ੍ਹ ਦਿੱਤੀਆਂ। ਵੀਰ ਸਿੰਘ ਕਹਿਣ ਲੱਗਾ – ''ਅਸੀਂ ਭਾਊ, ਕਦੋਂ ਨਾਬਰ ਆਂ ਤੈਥੋਂ, ਜਦੋਂ ਤੀਕਰ ਤੈਨੂੰ ਲਾੜਾ ਨਾ ਬਣਾ ਲਈਏ, ਅਸੀਂ ਬੈਠਣ ਲੱਗੇ ਆਂ ਰਮਾਣ ਕਰ ਕੇ ?''

ਸਵਾਇਆ – ''ਪਰ ਭਾਬੀ ਸਾਡੀ ਦੇ ਆਉਂਦਿਆਂ ਈ ਕਿਤੇ ਉਹ ਗੱਲ ਨਾ ਹੋਵੇ ਜੁ ਕੋਠਾ ਉਸਰਿਆ ਤੇ ਤਰਖਾਣ ਵਿਸਰਿਆ।''

ਪਾਲਾ ਸਿੰਘ ਆਪਣੇ ਸਾਥੀਆਂ ਦੀਆਂ ਗੱਲਾਂ ਸੁਣ ਕੇ ਬਿਨਾ ਸ਼ਰਾਬੋਂ ਖੀਵਾ ਹੋ ਰਿਹਾ ਸੀ। ਉਹ ਬੋਲਿਆ – ''ਕੁੜੀ ਖੇਤ, ਮੁੰਡਾ ਪੇਟ, ਤੇ ਆ ਜਵਾਈਆ ਮੰਡੇ ਖਾਹ। ਉਹ ਬੀਬੀ ਰਾਣੀ ਅਜੇ ਬਚਨੇ ਦੇ ਘਰ ਦੀ ਚਾਰ ਦੀਵਾਰੀ ਵਿਚ ਕੈਦ ਏ, ਤੇ ਇਨ੍ਹਾਂ ਨੂੰ ਭਾਬੀ ਦੇ ਸੁਪਨੇ ਆਉਣ ਡਹੇ ਨੇ।''

''ਕੌਣ ਕਹਿੰਦਾ ਏ'' ਵੀਰ ਸਿੰਘ ਨੇ ਕਾਹਲੀ ਨਾਲ ਕਿਹਾ - ''ਉਹਨੂੰ ਤੇ ਪੰਜ ਦਿਨ ਹੋਏ ਨੇ ਬੁੱਢਾ ਘਰ ਲੈ ਗਿਐ।''



''ਹਲਾ ?'' ਪਾਲਾ ਸਿੰਘ ਨੇ ਹੈਰਾਨੀ ਨਾਲ ਕਿਹਾ – ''ਚਲੀ ਗਈ ਹੋਵੇਗੀ, ਮੈਂ ਤੇ ਤੈਨੂੰ ਪਤਾ ਏ ਅਜ ਸਤਵੇਂ ਦਿਨ ਪਿਛੋਂ ਵਾਂਢਿਉਂ ਆਇਆ ਵਾਂ।''

ਵੀਰੂ – ''ਤਾਂ ਜਦੋਂ ਦੀ ਫੱਟੜ ਹੋਈ ਏ ਓਦੂੰ ਮਗਰੋਂ ਤੂੰ ਨਹੀਂ ਵੇਖੀ ?''

''ਨਹੀਂ।''

''ਹੁਣ ਤੇ ਭਾਊ ਸਹੁੰ ਗੁਰੂ ਦੀ, ਵੇਖਣ ਜੋਗੀ ਉ। ਰੰਗ ਸਹੁਰੀ ਦਾ ਐਉਂ ਨਿਖਰਿਆ ਏ ਜਿਵੇਂ ਮੈਦਾ ਤੇ ਸੰਧੂਰ ਹੁੰਦਾ ਏ। ਤੇ ਦਿਨਾਂ ਵਿਚ ਈ ਵਧੀ ਲਗਰ ਵਾਂਗੂੰ ਏ। ਤੇਰੇ ਤੇ ਭਾਊ ਸੱਚ-ਮੁਚ ਭਾਗ ਖੁਲ੍ਹ ਪੈਣ ਜੇ ਕਿਤੇ ਕੰਮ ਫਤੇ ਹੋ ਜਾਏ।''

ਪਾਲਾ ਸਿੰਘ – ''ਮੈਨੂੰ ਤੇ ਓਸ ਅੱਗੇ ਸੁਦਾਈ ਬਣਾ ਛੱਡਿਆ ਏ । ਹੁਣ ਰਹਿੰਦਾ ਖੂੰਹਦਾ ਵੀ ਖਾਣੌ ਪੀਣਾ ਹਰਾਮ ਕਰ ਛੱਡੂ, ਹੋਰ ਕੀ ਭੜਵਿਓ ! ਜੇ ਤੁਹਾਡੇ ਰਾਜ ਵਿਚ ਮੇਰਾ ਕੰਮ ਵੀ ਨਾ ਸਰਿਆ ਤਾਂ ਯਾਦ ਰੱਖਣਾ ਤੁਹਾਡੇ ਦੋਹਾਂ ਦੇ ਸਿਰ ਚੜ੍ਹ ਕੇ ਮਰ ਜਾਵਾਂਗਾ।''

ਸਵਾਇਆ – ''ਸੁਦਾਈਆਂ ਦੇ ਸਿਰ ਕੋਈ, ਸਿੰਗ ਹੁੰਦੇ ਨੇ ? ਭਲਾ ਇਹ ਕਿਹੜਾ ਵੱਡਾ ਕੰਮ ਏ। ਇਹ ਤੇ ਰੱਬ ਚਾਹਿਆ ਚੁਟਕੀ ਦੀ ਦਿਲ ਵਿਚ ਹੋ ਜੂ, ਪਰ ਪਹਿਲਾਂ ਬਚਨੇ ਦਾ ਫ਼ਿਕਰ ਕਰੋ। ਬਚਨੇ ਦੇ ਹੁੰਦਿਆਂ ਉਹ ਨਹੀਂ ਜੇ ਲਗੀ ਕਾਬੂ ਆਉਣ।''

ਪਾਲਾ – ''ਪਰ ਸਵਾਇਆ ਸਿਆਂ ਤੇਰਾ ਕੀ ਖਿਆਲ ਏ, ਬਚਨਾ ਉਸ ਨਾਲ ਵਿਆਹ ਕਰਾਊ ?''

ਵੀਰੂ – ''ਤੇ ਹੋਰ ਐਵੇਂ ਪੜ੍ਹਾ ਪੜ੍ਹਾ ਕੇ ਉਹਨੂੰ ਗਿਆਨਣ ਬਣਾਉਣ ਡਿਹਾ ਹੋਇਆ ਏ ?''

ਪਾਲਾ – ''ਪਰ ਮੈਨੂੰ ਤੇ ਹੈਰਾਨੀ ਏਸ ਗੱਲ ਦੀ ਐ, ਪਈ ਬਚਨੇ ਨੂੰ ਹੋਰ ਘਾਟਾ ਸੀ ਵਿਆਹਾਂ ਦਾ ? ਬਾਰਾਂ ਜਮਾਤਾਂ ਪੜ੍ਹਿਆ ਹੋਇਆ ਏ। ਸੁਣਿਆ ਏ ਉਹਨੂੰ ਵੱਡੇ-ਵੱਡੇ ਸਰਦਾਰਾਂ ਦੇ ਘਰੋਂ ਕੁੜਮਾਈਆਂ ਆਉਂਦੀਆਂ ਨੇ। ਇਹ ਤੇ ਬਈ ਮੇਰੇ ਵਰਗੇ ਛੜੇ ਛੜਾਂਗ ਦੇ ਲੈਕ ਦੀ ਏ, ਜਿਸ ਵਿਚਾਰੇ ਦਾ ਨਾ ਕੋਈ ਅੱਗਾ ਨਾ ਪਿੱਛਾ।''

ਸਵਾਇਆ – "ਗੱਲ ਤੇ ਭਾਊ ਤੇਰੀ ਸੱਚੀ, ਪਰ ਚਾਚਾ ਆਖਿਆ ਤੇ ਕੋਈ ਪੰਡ ਨਹੀਂ ਨਾ ਚੁਕਦਾ ਹੁੰਦਾ। ਹੁਣ ਤੇ ਰੜੇ ਮੈਦਾਨ ਦਾ ਮੁਕਾਬਲਾ ਏ ਜੇ ਜਿੱਤੇ ਸੋ ਪਾਏ।"

ਵੀਰੂ – "ਤੁਸਾਂ ਤੇ ਜੁਆਨ, ਵਿਹਲੀ ਬਕ ਬਕ ਵਿਚ ਈ ਸਾਰਾ ਵੇਲਾ ਗੁਆ, ਛਡਣਾ ਏਂ, ਕੰਮ ਦੀ ਕੋਈ ਗੱਲ ਕਰਨੀ ਜੇ ਤੇ ਕਰੋ ਨਹੀਂ ਤੇ ਛੁੱਟੀ ਦਿਓ, ਮੇਰੀਆਂ ਤੇ ਠੰਢ ਨਾਲ ਲੱਤਾਂ ਵੀ ਆਕੜ ਗਈਆਂ ਨੇ।"

ਸੋਚ ਸੋਚ ਕੇ ਪਾਲਾ ਸਿੰਘ ਕਹਿਣ ਲੱਗਾ – "ਮੇਰੀ ਸਲਾਹ ਏ, ਬਚਨੇ ਨੂੰ ਕਿਸੇ ਮੁਕੱਦਮੇ ਵਿਚ ਫਸਾਇਆ ਜਾਵੇ, ਬਸ ਫੇਰ ਤੇ ਤਲੀ ਉਤੇ ਸਰ੍ਹੋਂ ਜੰਮੀ ਸਮਝੋ।"

ਵੀਰੂ – ""ਮੇਰਾ ਵੀ ਇਹੋ ਖਿਆਲ ਏ।"

ਸਵਾਇਆ – "ਮੇਰਾ ਵੀ ਇਹੋ ਖ਼ਿਆਲ ਏ – ਸਗੋਂ ਮੈਂ ਤੁਹਾਨੂੰ ਕਹਿਣ ਈ ਵਾਲਾ ਸਾਂ। ਪਰ ਉਸ ਬੁੱਢੜੇ ਨੂੰ ?"

ਇਸ ਤੋਂ ਬਾਅਦ ਪਾਲਾ ਸਿੰਘ ਨੇ ਵਾਰੋ ਵਾਰੀ ਦੁਹਾਂ ਦੇ ਕੰਨਾਂ ਨਾਲ ਮੂੰਹ ਜੋੜ ਕੇ ਕੁਝ ਕਿਹਾ। ਥੋੜ੍ਹਾ ਚਿਰ ਘੁਸਰ-ਮੁਸਰ ਹੁੰਦੀ ਰਹੀ ਤੇ ਅੰਤ ਸਾਰੇ ਹੀ ਮਿਥਵੇਂ ਸਿੱਟੇ ਤੇ ਪੁੱਜ ਕੇ ਇਕ ਪਾਸੇ ਵੱਲ ਉਠ ਕੇ ਤੁਰ ਪਏ।

## 21

ਸੁੰਦਰੀ ਨੂੰ ਬਚਨ ਸਿੰਘ ਦੇ ਘਰੋਂ ਗਿਆਂ ਚੋਖਾ ਚਿਰ ਹੋ ਚੁੱਕਾ ਹੈ ਤੇ ਇਨ੍ਹਾਂ ਦਿਨਾਂ ਵਿਚ ਬਚਨ ਸਿੰਘ ਦਾ ਬਾਬੇ ਰੋੜੂ ਦੇ ਘਰ ਆਉਣਾ ਜਾਣਾ ਬਰਾਬਰ ਜਾਰੀ ਰਿਹਾ ਸੀ। ਜਿਸ ਦੀ ਮਦਦ ਨਾਲ ਸੁੰਦਰੀ ਦੀ ਪੜ੍ਹਾਈ ਵੀ ਚੰਗੀ ਹੋ ਰਹੀ ਸੀ।

ਅੱਜ ਜਦ ਬਚਨ ਸਿੰਘ ਦੁਪਹਿਰੇ ਖੂਹ ਤੋਂ ਘਰ ਆਇਆ, ਤਾਂ ਮਾਂ ਨੂੰ ਉਸਨੇ ਬੜੀ ਉਦਾਸ ਵੇਖਿਆ। ਜਦ ਬਚਨ ਸਿੰਘ ਨੇ ਇਸ ਦਾ ਕਾਰਨ ਪੁੱਛਿਆ, ਤਾਂ ਸਦਾ ਕੌਰ ਹਉਕਾ ਭਰ ਕੇ ਬੋਲੀ – "ਕੀ ਦੱਸਾਂ ਕਾਕਾ ! ਤੈਥੋਂ ਕੁਝ ਗੁੱਝਾ ਏ।"

"ਤਾਂ ਵੀ ਗੱਲ ਕੀ ਏ ਮਾਂ ?"



ਸਦਾ ਕੌਰ – "ਤੂੰ ਕਾਕਾ, ਵੇਖਦਾ ਨਹੀਂ , ਇਹੋ ਘਰ ਏ ਜਿਸ ਵਿਚ ਅੱਠੇ ਪਹਿਰ ਲੋਕਾਂ ਦੀ ਆਵਾਜਾਈ ਰਹਿੰਦੀ ਸੀ। ਤੇ ਅਜ ਕੋਈ ਏਧਰ ਮੂੰਹ ਈ ਨਹੀਂ ਦੇਂਦਾ। ਵੱਡੇ ਵੇਲੇ ਸੁਰੈਣੇ ਦਾ ਮੁੰਡਾ ਹੁਸ਼ਿਆਰਪੁਰੋਂ ਛੁੱਟੀ ਤੇ ਆਇਆ, ਬੂਹੇ ਅੱਗੋਂ ਲੰਘਦਾ ਹੋਇਆ ਮੈਨੂੰ ਮੱਥਾ ਟੇਕਣ ਲਈ ਅੰਦਰ ਆ ਗਿਆ। ਮੈਨੂੰ ਕੀ ਪਤਾ ਸੀ, ਲੱਸੀ ਦਾ ਛੰਨਾ ਲਿਆਕੇ ਦੇ ਬੈਠੀ। ਲੱਸੀ ਪੀ ਕੇ ਉਹ ਘਰ ਚਲਾ ਗਿਆ, ਬਾਹਰੋਂ ਬੂਹੇ ਵਿਚੋਂ ਕਿਸੇ ਨੇ ਉਸਨੂੰ ਲੱਸੀ ਪੀਂਦਿਆਂ ਵੇਖ ਲਿਆ। ਘਰ ਜਾਂਦਿਆਂ ਹੀ ਸਾਰੇ ਉਹਦੇ ਖਹਿੜੇ ਪੈ ਗਏ ਜੁ ਤੂੰ ਉਹਨਾਂ ਦੇ ਘਰ ਦੀ ਲੱਸੀ ਕਿਉਂ ਪੀਤੀ – ਉਹਨਾਂ ਨਾਲ ਜਾਤ ਬਰਾਦਰੀ 'ਚੋਂ ਕੋਈ ਵਰਤਦਾ ਹੀ ਨਹੀਂ। ਫੇਰ ਦੀਨਾ ਨਾਥ ਬ੍ਰਾਹਮਣ ਦੇ ਘਰੋਂ ਗੰਗਾ ਜਲ ਲਿਆ ਕੇ ਉਹਨੂੰ ਪਿਆਇਓ ਨੇ, ਤਾਂ ਕਿਤੇ ਜਾ ਉਹ ਚੌਂਕੇ ਚੜ੍ਹਿਆ।"

ਬਚਨ ਸਿੰਘ ਭਾਵੇਂ ਲੋਕਾਂ ਦਾ ਰੰਗ ਢੰਗ ਆਪਣੇ ਸੰਬੰਧੀ ਕਈ ਚਿਰਾਂ ਤੋਂ ਦੇਖ ਰਿਹਾ ਸੀ, ਪਰ ਉਸਨੂੰ ਸੁਪਨੇ ਵਿਚ ਵੀ ਖ਼ਿਆਲ ਨਹੀਂ ਸੀ ਕਿ ਮਾਮਲਾ ਇਥੋਂ ਤਕ ਪਹੁੰਚ ਜਾਵੇਗਾ। ਕੁਝ ਲੋਕਾਂ ਦਾ ਅਤਿਆਚਾਰ ਤੇ ਕੁਝ ਮਾਂ ਦਾ ਦੁਖ ਅਨੁਭਵ ਕਰ ਕੇ ਉਸ ਦੇ ਦਿਲ ਨੂੰ ਕਰੜੀ ਸੱਟ ਵੱਜੀ, ਪਰ ਉਤੋਂ ਹੌਸਲੇ ਨਾਲ ਬੋਲਿਆ – "ਤੇ ਮਾਂ ਫਿਰ ਹੋਇਆ ਕੀ, ਨਹੀਂ ਵਰਤਦੇ ਤੇ ਨਾ ਵਰਤਣ, ਅਸਾਂ ਕਿਸੇ ਦੇ ਘਰ ਖਾਣ ਜਾ ਬਹਿਣਾ ਏ ?"

"ਖਾਣ ਤੇ ਕਾਕਾ ਨਹੀਂ ਜਾ ਬਹਿਣਾ, ਪਰ ਆਦਮੀ ਜਾਤ ਬਰਾਦਰੀ ਵਿਚ ਹੀ ਸੋਭਾ ਪਾਂਦਾ ਏ ਨਾ। ਜਿਹੜਾ ਸੁਹਜ ਕੂੰਜ ਦਾ 'ਡਾਰ' ਵਿਚ ਰਲ ਕੇ ਹੁੰਦਾ ਏ, ਉਹ ਨਿੱਖੜ ਕੇ ਤੇ ਨਹੀਂ ਨਾ ਹੁੰਦਾ। ਸੋ ਮਰਨਾ ਪਰਨਾ, ਦੁਖ ਸੁਖ ਬੰਦੇ ਦੇ ਨਾਲ ਏ। ਜਿਥੇ ਮਨੁੱਖਾਂ ਨੇ ਹੋਣਾ ਏ, ਉਥੇ ਰੁੱਖਾਂ ਨੇ ਥੋਹੜੇ ਹੋਣਾ ਏਂ। ਅਜੇ ਸੁਖ ਨਾਲ ਤੇਰਾ ਕੁਝ ਕਰਨਾ ਕਤਰਨਾ ਏ। ਇਕੋ ਨਵੇ ਤੋਂ ਨਵੇਂ ਸਾਕ ਲਿਆ ਲਿਆ ਕੇ ਲੋਕਾਂ ਸਾਡੀਆਂ ਦਲ੍ਹੀਜਾਂ ਘਸਾ ਛੱਡੀਆਂ ਸਨ ਤੇ ਇਕੋ ਹੁਣ ਕੋਈ ਸਾਡੀਆਂ ਬਰੂਹਾਂ ਵਲ ਝਾਕਦਾ ਵੀ ਨਹੀਂ। ਦੱਸ ਹੁਣ ਮੈਂ ਕਿਹੜੇ ਪਾਸੇ ਜਾਵਾਂ।"

ਬਚਨ ਸਿੰਘ ਅਜ ਤਕ ਸਹਿਜ ਸੁਭਾਉ ਹੀ ਆਪਣੇ ਖ਼ਿਆਲ ਅਨੁਸਾਰ ਸਭ ਕੁਝ ਕਰ ਰਿਹਾ ਸੀ, ਪਰ ਮਾਂ ਦੇ ਦਿਲ ਨੂੰ ਇਤਨੀ ਚੋਟ

ਲਗੀ ਹੈ, ਇਸ ਨੂੰ ਅੱਜ ਹੀ ਸਮਝ ਸਕਿਆ। ਮਾਂ ਦੀਆਂ ਗੱਲਾਂ ਦਾ ਉੱਤਰ ਕੀ ਦੇਂਦਾ। ਉਸ ਪਾਸ ਕੋਈ ਉੱਤਰ ਨਹੀਂ ਸੀ। ਐਧਰ ਓਧਰ ਝਾਕ ਕੇ ਉਹ ਬੋਲਿਆ – "ਫਿਰ ਹੁਣ ਕੀ ਕਰਨਾ ਚਾਹੀਦਾ ਏ ?"

"ਕਰਨਾ ਕੀ ਏ, ਬਰਾਦਰੀ ਨੂੰ ਛੱਡਿਆ ਨਹੀਂ ਜਾਂਦਾ। ਉਸ ਕਲੰਦਰਾਂ ਦੀ ਕੁੜੀ ਖੁਣੋਂ ਕਾਕਾ ਸਾਡਾ ਖੁੜਿਆ ਕੀ ਪਿਆ ਏ। ਉਹੀ ਤਾਂ ਸਭਨਾਂ ਪੁਆੜਿਆਂ ਦੀ ਜੜ੍ਹ ਏ। ਨਾ ਕਰਮਾਂ ਸੜੀ ਏਸ ਪਿੰਡ ਆਉਂਦੀ ਤੇ ਨਾ ਸਾਡੇ ਜੋਗਾ ਕਲੇਸ਼ ਪੈਂਦਾ।"

ਬਚਨ ਸਿੰਘ ਜ਼ਰਾ ਤੈਸ਼ ਵਿਚ ਆ ਕੇ ਬੋਲਿਆ – "ਮਾਂ, ਉਸ ਵਿਚਾਰੀ ਗਰੀਬਣੀ ਨੂੰ ਦੋਸ਼ ਦੇਣ ਦਾ ਕੀ ਫ਼ਾਇਦਾ। ਜੇ ਇਕ ਗ਼ਰੀਬ ਤੇ ਮਹਿੱਟਰ ਕੁੜੀ ਦੀ ਜਾਨ ਬਚਾਣਾ ਵੀ ਏਡਾ ਗੁਨਾਹ ਹੈ, ਜਿਸ ਬਦਲੇ ਸਾਨੂੰ ਇਹ ਸਜ਼ਾ ਦਿਤੀ ਜਾ ਰਹੀ ਏ ਤਾਂ (ਜੋਸ਼ ਨਾਲ) ਮੈਂ ਸੌ ਵਾਰੀ ਇਹੋ ਜਿਹੀਆਂ ਸਜ਼ਾਵਾਂ ਭੁਗਤਣ ਨੂੰ ਤਿਆਰ ਹਾਂ।"

ਮਾਂ ਨੇ ਜਦ ਪੁੱਤਰ ਨੂੰ ਆਪੇ ਤੋਂ ਬਾਹਰ ਹੁੰਦਿਆਂ ਵੇਖਿਆ ਤਾਂ ਉਠ ਕੇ ਘਰ ਦੇ ਕੰਮ ਧੰਦੇ ਵਿਚ ਲਗ ਗਈ ਤੇ ਬਚਨ ਸਿੰਘ ਵੀ ਤਬੀਅਤ ਠੀਕ ਕਰਨ ਲਈ ਬਾਹਰ ਨਿਕਲ ਗਿਆ। ਅਖ਼ੀਰ ਤੁਰਦਾ ਫਿਰਦਾ ਬਾਬੇ ਰੋਡੂ ਦੀ ਝੌਂਪੜੀ ਵਲ ਜਾ ਨਿਕਲਿਆ। ਜਾ ਕੇ ਡਿੱਠਾ, ਬਾਬਾ ਰੋਡੂ ਉਥੇ ਨਹੀਂ ਸੀ ਤੇ ਸੁੰਦਰੀ ਕਿਸੇ ਡੂੰਘੀ ਚਿੰਤਾ ਵਿਚ ਲੀਨ ਸੀ। ਬਚਨ ਸਿੰਘ ਨੇ ਬੂਹੇ ਵਿਚ ਖਲੋ ਕੇ ਆਵਾਜ਼ ਦਿਤੀ – "ਸੁੰਦਰੀ"

ਤ੍ਰੱਬਕ ਕੇ ਸੁੰਦਰੀ ਬੋਲੀ – "ਹਾਂ ਜੀ !"

"ਅੱਜ ਕਿਹੜੇ ਡੂੰਘੇ ਧਿਆਨ ਵਿਚ ਜੁੜੀ ਹੋਈ ਏਂ ?"

"ਤੁਸੀਂ ਆ ਗਏ ਓ ! ਮੈਂ ਤੁਹਾਨੂੰ ਉਡੀਕਦੀ ਸਾਂ।"

ਬਚਨ ਸਿੰਘ ਨੇ ਜਦ ਉਸ ਦੇ ਮੂੰਹ ਵਲ ਤੱਕਿਆ, ਤਾਂ ਉਹ ਸਮਝ ਗਿਆ ਕਿ ਸੁੰਦਰੀ ਰੋ ਕੇ ਹਟੀ ਹੈ। ਉਸ ਨੇ ਹੋਰ ਬੇਸਬਰੀ ਨਾਲ ਪੁੱਛਿਆ – "ਸੁੰਦਰੀ ! ਤੂੰ ਮਾਲੂਮ ਹੁੰਦਾ ਏ ਰੋਂਦੀ ਰਹੀ ਏਂ।"

ਸੁੰਦਰੀ ਨੇ ਕੋਈ ਜੁਆਬ ਨਾ ਦਿੱਤਾ। ਬਚਨ ਸਿੰਘ ਦੀ ਬੇਤਾਬੀ ਹੋਰ ਵਧ ਗਈ, ਉਸਨੇ ਫੇਰ ਪੁੱਛਿਆ – "ਜੇ ਕੋਈ ਹਰਜ ਸਮਝਨੀ ਏਂ ਤਾਂ ਮੈਂ ਨਹੀਂ ਪੁੱਛਦਾ, ਪਰ......."



"ਤੁਹਾਨੂੰ ਕੋਈ ਗੱਲ ਦਸਣ ਵਿਚ ਹਰਜ ?" ਸੁੰਦਰੀ ਨੇ ਬਦ-ਬਦੀ ਮੁਸਕਰਾਣ ਦੀ ਕੋਸ਼ਿਸ਼ ਕਰ ਕੇ ਬਚਨ ਸਿੰਘ ਵਲ ਤਕਦਿਆਂ ਹੋਇਆਂ ਕਿਹਾ – "ਸਾਡੀ ਲੱਛੋ ਗੁਆਚ ਗਈ ਏ।"

"ਗੁਆਚ ਗਈ ? ਉਹ ਕਿਸ ਤਰ੍ਹਾਂ ? ਉਹ ਤਾਂ ਕਦੇ ਕਿਤੇ ਜਾਣ ਵਾਲੀ ਨਹੀਂ ਸੀ। ਖੁਲ੍ਹੀ ਫਿਰਦੀ ਰਹਿੰਦੀ ਸੀ ?"

"ਕੀ ਪਤਾ" ਠੰਢਾ ਸਾਹ ਭਰ ਕੇ ਸੁੰਦਰੀ ਨੇ ਕਿਹਾ – "ਜਾਣ ਵਾਲੀ ਤੇ ਨਹੀਂ ਸੀ, ਪਰ ਕੋਈ ਲੈ ਈ ਗਿਆ। ਰਾਤ ਦੀ ਨਹੀਂ ਲੱਭਦੀ। ਬਾਬੇ ਨੇ ਰਾਤੀਂ ਰੋਟੀ ਨਹੀਂ ਖਾਧੀ ਤੇ ਸਾਰੀ ਰਾਤ ਰੋਂਦਾ ਰਿਹਾ। ਵੱਡੇ ਵੇਲੇ ਦਾ ਢੂੰਡਣ ਗਿਆ ਹੋਇਆ ਏ ਨਾਲੇ..."

"ਹਾਂ, ਨਾਲੇ ਕੀ ?"

"ਬਾਬਾ ਤੁਹਾਡੇ ਘਰ ਚਲਿਆ ਸੀ, ਪਰ ਮੈਂ ਉਹਨੂੰ ਨਾ ਜਾਣ ਦਿਤਾ। ਮੈਨੂੰ ਪਤਾ ਸੀ ਤੁਸੀਂ ਆਓਗੇ।"

"ਕਿਉਂ" ਕਾਹਲੀ ਨਾਲ ਬਚਨ ਸਿੰਘ ਨੇ ਪੁੱਛਿਆ – "ਕੋਈ ਜ਼ਰੂਰੀ ਕੰਮ ਸੀ ?"

ਸੁੰਦਰੀ ਦੇ ਚਿਹਰੇ ਤੇ ਫਿਰ ਉਦਾਸੀ ਆ ਗਈ, ਉਸਦੀਆਂ ਅੱਖਾਂ ਭਰ ਆਈਆਂ। ਬਚਨ ਸਿੰਘ ਦਾ ਦਿਲ ਘਾਉਂ-ਮਾਉਂ ਹੋਣ ਲੱਗਾ ਉਸ ਨੇ ਖੀਸੇ 'ਚੋਂ ਰੁਮਾਲ ਕੱਢ ਕੇ ਉਸ ਦੀਆਂ ਅੱਖਾਂ ਪੂੰਝਦਿਆਂ ਹੋਇਆਂ ਕਿਹਾ–"ਸੁੰਦਰੀ ! ਛੇਤੀ ਦਸ ਕੀ ਗਲ ਏ?"

"ਬਾਬਾ ਕਹਿੰਦਾ ਸੀ" ਰੁਮਾਲ ਉਸ ਦੇ ਹੱਥੋਂ ਲੈ ਕੇ ਆਪਣੀਆਂ ਅੱਖਾਂ ਪੂੰਝਦੀ ਹੋਈ ਬੋਲੀ – "ਕਹਿੰਦਾ ਸੀ ਅਸੀਂ ਚਲੇ ਜਾਵਾਂਗੇ।"

"ਚਲੇ ਜਾਵਾਂਗੇ ?" ਹੈਰਾਨੀ ਨਾਲ ਉਸ ਵਲ ਤੱਕ ਕੇ ਬਚਨ ਸਿੰਘ ਨੇ ਪੁੱਛਿਆ – "ਕਿੱਥੇ ?"

"ਕਿਸੇ ਹੋਰ ਵਸਤੀ ਜਾ ਕੇ ਰਹਾਂਗੇ।"

"ਕਿਉਂ ਪਰ ?"

ਸੁੰਦਰੀ ਰੁਮਾਲ ਦੀ ਕੰਨੀ ਨੂੰ ਵੱਟ ਚਾੜ੍ਹ ਕੇ ਉਂਗਲੀ ਤੇ ਲਪੇਟ ਰਹੀ ਸੀ, ਮਾਨੋ ਉਹ ਇਸ ਸ਼ੁਗਲ ਵਿਚ ਪੈ ਕੇ ਆਪਣੇ ਦਿਲ ਦੀ ਪੀੜ

ਨੂੰ ਭੁੱਲ ਜਾਣਾ ਚਾਹੁੰਦੀ ਸੀ। ਉਸਨੇ 'ਕਿਉਂ'' ਦਾ ਉੱਤਰ ਦੇਣ ਲਈ ਸਿਰ ਉਤਾਂਹ ਚੁੱਕਿਆ, ਪਰ ਗੱਲ ਉਸ ਦੇ ਗਲੇ ਵਿਚ ਹੀ ਅੜ ਗਈ।

ਬਚਨ ਸਿੰਘ ਨੇ ਉਸ ਦੇ ਹੱਥ ਦੀ ਉਂਗਲੀ ਫੜ ਕੇ ਹੌਲਾ ਜਿਹਾ ਝਟਕਾ ਦੇਂਦਿਆਂ ਹੋਇਆ ਕਿਹਾ – "ਦੱਸ ਸੁੰਦਰੀ ! ਛੇਤੀ ਦੱਸ।"

ਐਤਕਾਂ ਸੁੰਦਰੀ ਪਿੰਗੇਜ਼ੇਰੀ ਦਿਲ ਦੀ ਗੱਲ ਨੂੰ ਬਾਹਰ ਧਕੇਲਣ ਲਈ ਜਤਨ ਕਰਦੀ ਹੋਈ ਬੋਲੀ – "ਲੋਕੀਂ ਸਾਨੂੰ ਇਥੇ ਰਹਿਣ ਨਹੀਂ ਦੇਂਦੇ।"

"ਹੈਂ ? ਰਹਿਣ ਨਹੀਂ ਦੇਂਦੇ ? ਕਿਉਂ ?"

"ਸਾਡੇ ਨਾਲ ਰੋਜ਼ ਛੇੜਖਾਨੀ ਕਰਦੇ ਨੇ।"

ਗੱਲ ਦਾ ਭਾਵੇਂ ਬਚਨ ਸਿੰਘ ਅਜੇ ਵੀ ਪੂਰਾ ਮਤਲਬ ਨਹੀਂ ਸੀ ਸਮਝਿਆ ਪਰ ਇਸ ਤੋਂ ਵੱਧ ਸੁਣਨ ਦੀ ਹਿੰਮਤ ਹੁਣ ਉਸ ਵਿਚ ਨਹੀਂ ਸੀ। ਸੁੰਦਰੀ ਦਾ ਦਿਲ ਹੋਰਥੇ ਪਾਣ ਲਈ ਬੋਲਿਆ–"ਪਰ ਤੁਹਾਡੀ ਬਾਂਦਰੀ ਨੂੰ ਲੈ ਜਾ ਕੇ ਕਿਸੇ ਕੀ ਕਰਨਾ ਸੀ ?"

ਸੁੰਦਰੀ ਨੇ ਵੀ ਸ਼ੁਕਰ ਕੀਤਾ ਜੁ ਉਸ ਨੂੰ ਹੋਰ ਕੁਝ ਨਾ ਕਹਿਣਾ ਪਿਆ। ਉਹ ਬੋਲੀ – "ਕੀ ਪਤਾ ਕੀ ਕਰਨਾ ਸੀ !"

ਇਸ ਵੇਲੇ ਬਾਬਾ ਰੋੜੂ ਅੰਦਰ ਆਇਆ। ਬਚਨ ਸਿੰਘ ਨੂੰ ਉਸਨੇ ਨਿਉਂ ਕੇ ਫਤਹਿ ਬੁਲਾਈ ਤੇ ਇਕ ਪਾਸੇ ਹੋ ਕੇ ਬੈਠ ਗਿਆ। ਉਸ ਦੇ ਪੁੱਛਣ ਤੇ ਕਿ ਬਾਂਦਰੀ ਦਾ ਪਤਾ ਲੱਗਾ ਕਿ ਨਹੀਂ, ਰੋੜੂ ਭੁੱਬਾਂ ਮਾਰ ਕੇ ਰੋ ਪਿਆ, ਤੇ ਉਸ ਦੇ ਮੂੰਹੋਂ ਕੋਈ ਗੱਲ ਨਾ ਨਿਕਲੀ।

ਸੁੰਦਰੀ ਛੇਤੀ ਨਾਲ ਉਠੀ ਤੇ ਉਸ ਦੇ ਗੱਲ ਵਿਚ ਬਾਹਾਂ ਪਾ ਕੇ ਸਾਹੋ ਸਾਹ ਹੋਈ ਬੋਲੀ – "ਕੀ ਗੱਲ ਏ ਬਾਬਾ ?"

"ਸੁੰਦਰੀ' ਰੋੜੂ ਨੇ ਧੋਤੀ ਦੇ ਪੱਲੇ ਨਾਲ ਅੱਖਾਂ ਪੂੰਝਦਿਆਂ ਹੋਇਆਂ ਕਿਹਾ– 'ਸੁੰਦਰੀ, ਤੇਰੀ ਲੱਛੋ ਮਰ ਗਈ।"

"ਮਰ ਗਈ ?" ਸੁੰਦਰੀ ਨੇ ਚੀਕ ਮਾਰੀ ਤੇ ਉਸ ਦੇ ਮੋਢੇ ਹਲੂਣਦੀ ਹੋਈ ਬੋਲੀ – "ਕਿਸ ਤਰ੍ਹਾਂ ਮਰ ਗਈ ਬਾਬਾ ?"

"ਕਿਸੇ ਨੇ ਉਸ ਨੂੰ ਖੂਹ ਵਿਚ ਸੁੱਟ ਦਿੱਤਾ।"

"ਹਾਏ ਹਾਏ ! ਖੂਹ ਵਿਚ ? ਮੈਂ ਮਰ ਜਾਵਾਂ !"



ਜਿਸ ਤਰ੍ਹਾਂ ਇਕੋ ਦੂਰਬੀਨ ਨਾਲ ਕੋਈ ਦੋ ਚੀਜ਼ਾਂ ਵੇਖਦਾ ਹੈ ਇਸੇ ਤਰ੍ਹਾਂ ਬਚਨ ਸਿੰਘ ਇਕੋ ਦਿਲ ਨਾਲ ਉਨ੍ਹਾਂ ਦੋਹਾਂ ਦੀ ਪੀੜ ਨੂੰ ਅਨੁਭਵ ਕਰ ਰਿਹਾ ਸੀ। ਦੋਵੇਂ ਰੋ ਰਹੇ ਸਨ।

ਕੁਝ ਚਿਰ ਰੋਣ ਤੋਂ ਬਾਅਦ ਜਦ ਬੁੱਢੇ ਦਾ ਦਿਲ ਹੌਲਾ ਹੋਇਆ ਤਾਂ ਉਹ ਹੱਥ ਜੋੜ ਕੇ ਬਚਨ ਸਿੰਘ ਨੂੰ ਕਹਿਣ ਲੱਗਾ – "ਸਰਦਾਰ ਜੀ ! ਤੁਸਾਂ ਸਾਡੇ ਤੇ ਬੜੀਆਂ ਮਿਹਰਬਾਨੀਆਂ ਕੀਤੀਆਂ ਨੇ। ਤੁਹਾਡੇ ਹਸਾਨਾਂ ਦਾ ਮੁੱਲ ਸੌ ਵਾਰੀ ਜਨਮ ਲੈ ਕੇ ਵੀ ਮੈਂ ਨਹੀਂ ਦੇ ਸਕਦਾ। ਮੇਰੀ ਬੱਚੀ ਨੂੰ ਤੁਸਾਂ ਪਸ਼ੂ ਤੋਂ ਬੰਦਾ ਬਣਾ ਦਿਤਾ। ਫਿਰ ਇਸਦੀ ਜਾਨ ਬਚਾਣ ਲਈ ਆਪਣੇ ਸਿਰ ਤੇ ਜੋ ਕੁਝ ਤੁਸਾਂ ਝੱਲਿਆ ਏ, ਇਸ ਦਾ ਮੈਂ ਕਿਸ ਜ਼ਬਾਨ ਨਾਲ ਸ਼ੁਕਰੀਆ ਕਰਾਂ। ਦਿਲ ਦੀ ਮਰਜ਼ੀ ਤੇ ਇਹੋ ਸੀ ਪਈ ਤੁਹਾਡੇ ਚਰਨਾਂ ਵਿਚ ਹੀ ਜਿਥੇ ਇਤਨੀ ਉਮਰ ਗੁਜ਼ਾਰੀ ਏ ਬਾਕੀ ਰਹਿੰਦੇ ਚਾਰ ਦਿਨ ਵੀ ਕਟ ਲੈਂਦਾ, ਪਰ ਜਾਪਦਾ ਏ ਅੰਨ-ਜਲ ਸਾਨੂੰ ਇਥੇ ਹੋਰ ਨਹੀਂ ਰਹਿਣ ਦੇਂਦਾ। ਸਾਨੂੰ ਖੁਸ਼ੀਆਂ ਦਿਓ ਜੁ ਕਿਸੇ ਹੋਰ ਥਾਵੇਂ ਚਲੇ ਜਾਈਏ।"

ਬਚਨ ਸਿੰਘ ਦੇ ਦਿਲ ਤੇ ਬਾਣਾ ਦੀ ਵਰਖਾ ਹੋ ਰਹੀ ਸੀ। ਉਸ ਦਾ ਕਲੇਜਾ ਮੁੱਠ ਵਿਚ ਆ ਗਿਆ। ਉਹ ਬੋਲਿਆ – "ਪਰ ਬਾਬਾ ਜੀ ਕਿਉਂ ?"

"ਸਰਦਾਰ ਜੀ, ਕੀ ਦਸਾਂ (ਸੁੰਦਰੀ ਵਲ ਤਕ ਕੇ) ਇਸ ਕੁੜੀ ਨੂੰ ਮੈਂ ਬੜੇ ਦੁੱਖਾਂ ਨਾਲ ਪਾਲਿਆ ਏ। ਮੁੱਠ ਵਿਚ ਫੜਨ ਜੋਗਾ ਚਿੜੀ ਦਾ ਬੋਟ ਸੀ, ਜਦੋਂ ਮੈਂ ਇਸ ਨੂੰ ਲਿਆਂਦਾ ਸੀ।"

ਇਸ ਤੋਂ ਬਾਅਦ ਉਸ ਨੇ ਸੁੰਦਰੀ ਕਿਸ ਤਰ੍ਹਾਂ ਲੱਭੀ, ਇਹ ਸਾਰੀ ਵਿਥਿਆ ਸੁਣਾਈ ਤੇ ਫੇਰ ਬੋਲਿਆ – "ਮੈਨੂੰ ਨਹੀਂ ਪਤਾ ਜੁ ਸੱਕੀ ਔਲਾਦ ਨਾਲ ਲੋਕਾਂ ਦਾ ਕਿਹੋ ਜਿਹਾ ਮੋਹ ਹੁੰਦਾ ਏ, ਪਰ ਮੇਰੇ ਦਿਲ ਵਿਚ ਇਸ ਦੀ ਜੋ ਮੁਹੱਬਤ ਏ, ਉਹ ਕਹਿਣ ਸੁਣਨ ਤੋਂ ਬਾਹਰੀ ਏ। ਜਦ ਇਹ ਨਾਦਾਨ ਸੀ ਮੈਨੂੰ ਇਸਦੇ ਪਾਲਣ ਪੋਸਣ ਦਾ ਫ਼ਿਕਰ ਸੀ, ਪਰ ਹੁਣ ਤੁਸੀਂ ਜਾਣਦੇ ਓ ਇਸ ਦੀ ਉਮਰ ਬਾਲਾਂ ਵਾਲੀ ਨਹੀਂ ਤੇ ਮੈਂ ਸਰਦਾਰ ਜੀ ਇਕ ਕਮੀਨ ਮੰਗਤਾ ਹੋਇਆ। ਗਲੀਆਂ ਦੇ ਕੱਖਾਂ ਵਿਚ ਹਿੱਲਣ-ਜੁਲਣ ਦਾ ਬਲ ਹੋਵੇਗਾ, ਪਰ ਮੇਰੇ ਵਿਚ ਨਹੀਂ। ਮੈਂ ਕਹਿਨਾ ਵਾਂ, ਮੈਂ ਕਿਸੇ ਦਾ ਕੀ ਵਿਗਾੜ ਲਵਾਂਗਾ।"

ਉਹ ਫੇਰ ਡੁਸਕ ਡੁਸਕ ਕੇ ਰੋਣ ਲੱਗ ਪਿਆ। ਫਿਰ ਬੋਲਿਆ – "ਕਈਆਂ ਮਹੀਨਿਆਂ ਤੋਂ ਮੈਂ ਵੇਖਦਾ ਵਾਂ ਪਿੰਡ ਦੇ ਬੰਦਿਆਂ ਦਾ ਵਰਤਾਰਾ ਸਾਡੇ ਨਾਲ ਚੰਗਾ ਨਹੀਂ। ਰਾਤ ਨੂੰ ਕਈ ਗੱਭਰੂ ਕੱਠੇ ਹੋ ਕੇ ਕੁੱਲੀ ਦੁਆਲੇ ਬੋਲੀਆਂ 'ਤੇ ਗਿੱਧੇ ਪਾਂਦੇ ਫਿਰਦੇ ਰਹਿੰਦੇ ਨੇ। ਐਸੀਆਂ ਗੱਲਾਂ ਸਾਨੂੰ ਸੁਣਾਕੇ ਕਹਿੰਦੇ ਨੇ ਜਿਨ੍ਹਾਂ ਨੂੰ ਸੁਣ ਕੇ ਕਲੇਜੇ ਵਿਚ ਭਾਂਬੜ ਬਲ ਉਠਦਾ ਏ। ਨਾਲੇ ਤੁਹਾਡਾ ਵੀ ਨਾਂ ਲੈ ਕੇ......।"

ਬਚਨ ਸਿੰਘ ਨੂੰ ਉਸ ਦੀ ਮਾਂ ਨੇ ਜੋ ਗੱਲਾਂ ਕਹੀਆਂ ਸਨ ਉਨ੍ਹਾਂ ਨੂੰ ਸੁਣ ਕੇ ਉਹ ਆਪ ਵੀ ਬੜਾ ਦੁਖੀ ਸੀ ਤੇ ਇਸ ਮੁਸੀਬਤ ਤੋਂ ਬਚਨ ਲਈ ਹੀ ਸੋਚ ਰਿਹਾ ਸੀ, ਪਰ ਰੋਡੂ ਦਾ ਹਾਲ ਸੁਣ ਕੇ ਉਸ ਨੂੰ ਆਪਣੇ ਸਾਰੇ ਦੁਖ ਭੁਲ ਗਏ। ਕਿੰਨਾ ਚਿਰ ਉਹ ਸੋਚਾਂ ਵਿਚ ਪਿਆ ਰਿਹਾ। ਫਿਰ ਬੋਲਿਆ – "ਮੈਨੂੰ ਸੁਣ ਕੇ ਬੜਾ ਦੁਖ ਹੋ ਰਿਹਾ ਏ, ਪਰ ਸਮਝ ਨਹੀਂ ਆਉਂਦੀ ਜੁ ਇਸ ਦਾ ਕੀ ਇਲਾਜ ਕੀਤਾ ਜਾਵੇ। ਹੱਛਾ ਤੇ ਫਿਰ ਤੁਸਾਂ ਹੁਣ ਕੀ ਸਲਾਹ ਕੀਤੀ ਏ ?"

"ਚਲੇ ਜਾਣ ਦੀ" ਰੋਡੂ ਨੇ ਅੱਖਾਂ ਪੂੰਝਦਿਆਂ ਹੋਇਆਂ ਕਿਹਾ – "ਸਰਦਾਰ ਜੀ ! ਕੀ ਦੱਸਾਂ, ਜੇ ਸੁੰਦਰਾਂ ਦਾ ਫਿਕਰ ਨਾ ਹੁੰਦਾ ਤਾਂ ਮੈਂ ਮਰਦੇ ਦਮ ਤੀਕ ਇਥੋਂ ਨਾ ਜਾਂਦਾ। ਇਸ ਥਾਂ ਨਾਲ ਤੇ ਇਸ ਕੱਖਾਂ ਦੀ ਕੁੱਲੀ ਨਾਲ ਮੇਰਾ ਬੜਾ ਮੋਹ ਪੈ ਗਿਆ ਏ। ਇਸ ਨੂੰ ਛੱਡਣ ਵੇਲੇ ਪਤਾ ਨਹੀਂ ਮੇਰਾ ਕੀ ਹਾਲ ਹੋਵੇਗਾ, ਪਰ ਕੀ ਕਰਾਂ। ਜੁਆਨ ਧੀ ਬੂਹੇ ਤੇ ਹੋਵੇ ਤੇ ਫਿਰ ਦਸੋ ਬੰਦੇ ਤੋਂ ਕਦ ਤਕ ਏਹੋ ਜਿਹੀਆਂ ਗੱਲਾਂ ਸਹਾਰੀਆਂ ਜਾਂਦੀਆਂ ਨੇ। ਨਾਲੇ ਇਸ ਦਾ ਵੀ ਕੋਈ ਫਿਕਰ ਕਰਨਾ ਹੋਇਆ, ਅਕਸਰ ਰੂੜੀ ਦਾ ਕੂੜਾ ਸਰਦਾਰ ਜੀ ਰੂੜੀ ਤੇ ਸੁੱਟਣਾ ਹੀ ਹੋਇਆ ਨਾ ।"

ਕੁਝ ਚਿਰ ਠਹਿਰ ਕੇ ਰੋਡੂ ਬੋਲਿਆ – "ਤੇ ਸਰਦਾਰ ਜੀ। ਇਸ ਹੀਰੇ ਨੂੰ ਮੈਂ ਹੁਣ ਕੌਡਾਂ ਦੇ ਕੁੱਜੇ ਵਿਚ ਬੰਦ ਕਰ ਦਿਆਂ, ਇਹ ਵੀ ਔਖੀ ਗੱਲ ਏ, ਤੁਹਾਡੀ ਮਿਹਰਬਾਨੀ ਨਾਲ ਐਨਾ ਪੜ੍ਹੀ ਗੁੜ੍ਹੀ ਤੇ ਫਿਰ ਕਲੰਦਰਾਂ ਜਾਂ ਬਾਜ਼ੀਗਰਾਂ ਦੇ ਘਰ ਜਾਵੇ, ਇਹ ਮੈਥੋਂ ਕਿੱਦਾਂ ਸਹਾਰਿਆ ਜਾਊ। ਮੈਂ ਤੇ ਚਾਹੁੰਦਾ ਸਾਂ, ਜਿਹੀ ਸੁੰਦਰੀ ਏ, ਉਹੋ ਜਿਹਾ ਈ ਇਸ ਲਈ ਜੋੜਾ ਲੱਭਦਾ. ਪਰ ਏਡੇ ਕਰਮ ਕਿਥੋਂ।"



ਬਚਨ ਸਿੰਘ ਇਸ ਵੇਲੇ ਕੁਝ ਹੋਰ ਹੀ ਸੋਚ ਰਿਹਾ ਸੀ। ਅਖ਼ੀਰ ਉਹ ਕਿਸੇ ਸਿੱਟੇ ਤੇ ਪੁੱਜਣ ਤੋਂ ਬਾਅਦ ਬੋਲਿਆ – "ਬਾਬਾ ਜੀ ! ਮੈਂ ਤੁਹਾਨੂੰ ਨਹੀਂ ਜਾਣ ਦਿਆਂਗਾ।"

ਰੋਡੂ ਨੇ ਕੋਈ ਜਵਾਬ ਨਾ ਦਿੱਤਾ। ਬਚਨ ਸਿੰਘ ਫੇਰ ਬੋਲਿਆ – "ਸੁੰਦਰੀ ਨੂੰ ਕੁਦਰਤ ਨੇ ਰੁਲਦੀ ਫਿਰਨ ਲਈ ਨਹੀਂ ਬਣਾਇਆ। ਮੈਂ ਚਾਹਨਾ ਵਾਂ ਇਹ ਅਜੇ ਹੋਰ ਪੜ੍ਹਾਈ ਕਰੇ।"

ਰੋਡੂ ਨੇ ਇਹ ਗੱਲ ਇਸ ਤਰ੍ਹਾਂ ਸੁਣੀ ਜਿਵੇਂ ਉਮਰ ਕੈਦ ਦੀ ਸਜ਼ਾ ਪਾ ਚੁਕੇ ਦੋਸ਼ੀ ਨੂੰ ਕੋਈ ਵਕੀਲ ਕਹੇ ਕਿ ਮੈਂ ਤੈਨੂੰ ਬਰੀ ਕਰਾਉਣ ਦਾ ਜ਼ੁੰਮਾ ਲੈਂਦਾ ਹਾਂ। ਉਹ ਧੜਕਦੇ ਦਿਲ ਨਾਲ ਬੋਲਿਆ – "ਸਰਦਾਰ ਜੀ, ਤੁਸਾਂ ਅੱਗੇ ਕੀ ਫ਼ਰਕ ਰਖਿਆ ਏ। ਸਾਡੇ ਬਦਲੇ ਤੁਹਾਨੂੰ ਅੱਗੇ ਥੋੜ੍ਹੇ ਕਜ਼ੀਏ ਵੇਖਣੇ ਪਏ ਨੇ ! ਤੁਹਾਡੀਆਂ ਸਰਦਾਰੀਆਂ ਕੈਮ ਰਹਿਣ ਤੇ ਵਧੇ ਫੁਲੇ, ਪਰ ਜੀ ਮੇਰੇ ਲਈ ਕਾਹਨੂੰ ਫ਼ਿਕਰਾਂ ਵਿਚ ਪੈਂਦੇ ਓ। ਉਹ ਜਾਣੇ ਜੋ ਮੇਰੇ ਕਰਮਾਂ ਵਿਚ ਲਿਖਿਆ ਏ, ਸਹਿ ਲਵਾਂਗਾ। ਤੁਸੀਂ ਨਾ ਚਿੰਤਾ ਵਿਚ ਪਵੋ ਤੇ ਸਾਨੂੰ ਜਾਣ ਦਿਓ।"

ਬਚਨ ਸਿੰਘ ਹੌਸਲੇ ਨਾਲ ਬੋਲਿਆ – "ਪਰ ਬਾਬਾ ਜੀ ! ਮੈਂ ਇਹ ਨਹੀਂ ਸਹਿ ਸਕਦਾ।"

ਗਦਗਦ ਕੰਠ ਨਾਲ ਰੋਡੂ ਨੇ ਕਿਹਾ – "ਜੇ ਤੁਹਾਨੂੰ ਚੰਗਾ ਲੱਗੇ ਤਾਂ ਮੈਂ......"

ਬਚਨ ਸਿੰਘ ਬੁੱਢੇ ਦਾ ਹੱਥ ਫੜ ਕੇ ਬੋਲਿਆ, "ਸਭ ਕੁਝ ਠੀਕ ਹੋ ਜਾਵੇਗਾ।"

"ਪਰ ਜੇ ਹਾਲ ਤੁਸੀਂ ਸੁਣ ਚੁਕੇ ਓ........।"

"ਇਹ ਸਭ ਸੁੰਦਰੀ ਦੇ ਇਥੇ ਹੋਣ ਕਰਕੇ ਐ। ਸੁੰਦਰੀ ਨੂੰ ਮੈਂ ਕਿਸੇ ਸਕੂਲ ਵਿਚ ਦਾਖ਼ਲ ਕਰਾ ਦਿਆਂਗਾ।"

ਸੁੰਦਰੀ, ਜੋ ਹੁਣ ਤਕ ਚੁਪ ਬੈਠੀ ਸੀ, ਇਸ ਤਰ੍ਹਾਂ ਬਚਨ ਸਿੰਘ ਵਲ ਤੱਕੀ ਜਿਵੇਂ ਇਕ ਜੀਵਨ ਤੋਂ ਨਿਰਾਸ਼ ਰੋਗੀ ਨੂੰ ਕੋਈ ਜੀਆ ਦਾਨ ਦੇ ਦੇਵੇ। ਉਹ ਮੁਸਕ੍ਰਾਂਦੀ ਹੋਈ ਉਸ ਵਲ ਤੱਕੀ ਤੇ ਬਚਨ ਸਿੰਘ ਵੀ ਉਸੇ ਤਰ੍ਹਾਂ ਉੱਤਰ ਦੇ ਕੇ ਉਥੋਂ ਚਲਾ ਗਿਆ।

## 22

ਬਾਬੇ ਰੋੜੂ ਦੀ ਗੱਲ ਸੱਚੀ ਨਿਕਲੀ। ਸਾਰਾ ਰੌਲਾ ਰੱਪਾ ਸੁੰਦਰੀ ਦੇ ਹੋਣ ਕਰ ਕੇ ਹੀ ਸੀ। ਜਿਸ ਦਿਨ ਦੀ ਸੁੰਦਰੀ ਦੀਵਾਨਪੁਰੋਂ ਗਈ ਹੈ, ਲਗ ਭਗ ਹਰ ਤਰ੍ਹਾਂ ਦੀ ਚਰਚਾ ਬੰਦ ਹੋ ਚੁਕੀ ਹੈ, ਪਰ ਪਾਲਾ ਸਿੰਘ ਦੇ ਦਿਲ ਤੇ ਕਰੜੀ ਸੱਟ ਵੱਜੀ ਹੈ। ਕਿਥੇ ਤਾਂ ਉਹ ਸੁੰਦਰੀ ਨੂੰ ਉਡਾਉਣ ਦੇ ਬਾਨ੍ਹਣੂ ਬੰਨ੍ਹ ਰਿਹਾ ਸੀ, ਤੇ ਕਿਥੇ ਸੁੰਦਰੀ ਦਾ ਪਰਛਾਵਾਂ ਵੇਖਣੋਂ ਵੀ ਗਿਆ।

ਪਾਲਾ ਸਿੰਘ ਦੇ ਦਿਲ ਵਿਚ ਅੱਗੇ ਹੀ ਬਚਨ ਸਿੰਘ ਦੇ ਵਿਰੁੱਧ ਅੱਗ ਮਚੀ ਰਹਿੰਦੀ ਸੀ, ਹੁਣ ਤਾਂ ਇਹ ਹੋਰ ਵੀ ਭੜਕ ਉਠੀ। ਉਹ ਸਮਝ ਰਿਹਾ ਸੀ ਕਿ ਬਚਨ ਸਿੰਘ ਨੇ ਉਸਦਾ ਸ਼ਿਕਾਰ ਖੋਹ ਲਿਆ ਹੈ। ਉਸਨੂੰ ਹੋਰ ਸਭ ਕੁਝ ਭੁੱਲ ਗਿਆ, ਛੁੱਟ ਇਸ ਤੋਂ ਕਿ ਕਿਸੇ ਤਰ੍ਹਾਂ ਸੁੰਦਰੀ ਨੂੰ ਵਾਪਸ ਲਿਆਂਦਾ ਜਾਵੇ। ਪਰ ਕੀਕਰ ਲਿਆਂਦਾ ਜਾਵੇ ? ਇਸ ਦਾ ਅਨੇਕਾਂ ਸੋਚਾਂ ਦੇ ਘੋੜੇ ਦੁੜਾਣ ਤੇ ਵੀ ਉਸ ਨੂੰ ਕੋਈ ਰਾਹ ਨਾ ਲੱਭਾ।

ਅਖ਼ੀਰ ਸੋਚ ਸੋਚ ਕੇ ਉਹ ਇਸ ਸਿੱਟੇ ਤੇ ਪੁੱਜਾ ਕਿ ਜਦ ਤੀਕ ਬਾਬੇ ਰੋੜੂ ਅਥਵਾ ਬਚਨ ਸਿੰਘ ਉਤੇ ਕੋਈ ਕਰੜੀ ਮੁਸੀਬਤ ਨਾ ਆ ਪਵੇ ਤਦ ਤੀਕ ਸੁੰਦਰੀ ਦਾ ਪੜ੍ਹਾਈ ਛੱਡ ਕੇ ਇਥੇ ਆਉਣਾ ਜਾਂ ਉਸ ਦੇ ਜਾਲ ਵਿਚ ਫਸਣਾ ਮੁਸ਼ਕਲ ਹੈ।

ਸਹਿਜੇ-ਸਹਿਜੇ ਉਸ ਨੇ ਆਪਣੀ ਕੋਸ਼ਿਸ਼ ਜਾਰੀ ਰੱਖੀ, ਪਰ ਇਸ ਕੋਸ਼ਿਸ਼ ਦਾ ਸਿੱਟਾ ਨਿਕਲਣ ਵਿਚ ਥੋੜ੍ਹਾ ਚਿਰ ਨਹੀਂ, ਸਗੋਂ ਤਿੰਨ ਵਰ੍ਹੇ ਲਗ ਗਏ।

ਸੁੰਦਰੀ ਨੂੰ ਲਾਹੌਰ ਦੇ ਇਕ ਕੰਨਿਆ ਆਸ਼ਰਮ ਵਿਚ ਦਾਖ਼ਲ ਕਰਾ ਕੇ ਬਚਨ ਸਿੰਘ ਖਿਆਲ ਕਰਨ ਲਗਾ ਕਿ ਉਸ ਦੇ ਸਿਰ ਤੋਂ ਨਾ ਕੇਵਲ ਜ਼ਿੰਮੇਵਾਰੀ ਦੀ ਇਕ ਬੋਝਲ ਪੰਡ ਹੀ ਉਤਰ ਗਈ ਹੈ, ਸਗੋਂ ਉਹ ਕਈਆਂ ਭਵਿਸ਼ਤ ਔਕੜਾਂ ਤੋਂ ਵੀ ਬਚ ਗਿਆ ਹੈ। ਪਰ ਅੰਦਰੋਂ ਅੰਦਰ ਉਸ ਦੇ ਵਿਰੋਧੀ ਕੀ ਕਰ ਰਹੇ ਤੇ ਕੀ ਸੋਚ ਰਹੇ ਹਨ, ਇਸ ਦਾ ਉਸ ਨੂੰ ਕੁਝ ਪਤਾ ਨਹੀਂ ਸੀ। ਉਪਰੋਂ ਉਪਰੋਂ ਗੱਲ ਇਕ ਤਰ੍ਹਾਂ ਨਾਲ ਠੰਢੀ ਹੋ ਗਈ।

ਸੁੰਦਰੀ ਦਾ ਵੱਖ ਹੋਣਾ ਬਚਨ ਸਿੰਘ ਨੂੰ ਇਵੇਂ ਜਾਪਦਾ ਸੀ, ਜਿਸ ਤਰ੍ਹਾਂ ਉਸ ਦੀ ਦੁਨੀਆ ਵਿਚੋਂ ਕੋਈ ਚੀਜ਼ ਗੁਆਚ ਗਈ ਹੋਵੇ।



ਉਹ ਮਹੀਨੇ ਦੇ ਮਹੀਨੇ ਸੁੰਦਰੀ ਦੀ ਪੜ੍ਹਾਈ ਦਾ ਖ਼ਰਚ ਭੇਜ ਦੇਂਦਾ ਤੇ ਨਾਲ ਹੀ ਬਾਬੇ ਰੋੜੂ ਦੀ ਖ਼ਬਰ ਸੁਰਤ ਵੀ ਰਖਦਾ ਸੀ। ਰੋਜ਼ ਇਕ ਅੱਧ ਵਾਰੀ ਉਸ ਦੀ ਕੁੱਲੀ ਵਿਚ ਝਟ ਘੜੀ ਜਾ ਬੈਠਦਾ ਤੇ ਕਈ ਤਰ੍ਹਾਂ ਦੀਆਂ ਗੱਲਾਂ-ਕਥਾਂ ਨਾਲ ਸੁੰਦਰੀ ਦੇ ਵਿਛੋੜੇ ਵਿਚ ਤੜਫ ਰਹੇ ਰੋੜੂ ਦਾ ਦਿਲ ਪਰਚਾਂਦਾ ਸੀ। ਸਮੇਂ ਦਾ ਚੱਕਰ ਆਪਣੀ ਚਾਲ ਚਲਦਾ ਗਿਆ।

ਸੁੰਦਰੀ ਨੇ ਪੂਰੇ ਤਿੰਨ ਵਰ੍ਹੇ ਪੜ੍ਹਾਈ ਜਾਰੀ ਰੱਖੀ ਤੇ ਇਸ ਤੋਂ ਬਾਅਦ ਦਸਵੀਂ ਦਾ ਇਮਤਿਹਾਨ ਪਾਸ ਕਰਕੇ ਉਸ ਨੂੰ ਮੁੜ ਦੀਵਾਨਪੁਰ ਆਉਣਾ ਪਿਆ। ਕਿਸ ਤਰ੍ਹਾਂ ਤੇ ਕਿਉਂ ਆਈ ? ਇਹ ਤਿੰਨ ਵਰ੍ਹੇ ਦੂਹਾਂ ਪ੍ਰੇਮੀ ਪ੍ਰੇਮਿਕਾ ਦੇ ਕਿਵੇਂ ਬੀਤੇ ? ਇਸ ਦਾ ਹਾਲ ਅੱਗੇ ਲਿਖੀਆਂ ਕੁਝ ਕੁ ਚਿੱਠੀਆਂ ਤੋਂ ਮਾਲੂਮ ਹੋਵੇਗਾ। ਉਨ੍ਹਾਂ ਬੇ-ਓੜਕ ਚਿੱਠੀਆਂ ਵਿਚੋਂ, ਜਿਹੜੀਆਂ ਵੱਖੋ ਵੱਖ ਸਮਿਆਂ ਤੇ ਇਹ ਇਕ ਦੂਜੇ ਨੂੰ ਭੇਜਦੇ ਰਹੇ ਸਨ, ਇਹ ਸੁੱਚੇ ਤੇ ਆਦਰਸ਼ ਪ੍ਰੇਮ ਦੇ ਰੰਗ ਵਿਚ ਡੁੱਬੀਆਂ ਹੋਈਆਂ ਚਿੱਠੀਆਂ ਸਵਾਦ ਤੋਂ ਖ਼ਾਲੀ ਨਹੀਂ ਸਨ। ਇਹੋ ਕਾਰਨ ਹੈ ਕਿ ਅਸੀਂ ਆਪਣੇ ਨਾਵਲ ਦੀ ਕਹਾਣੀ ਨੂੰ ਅਗਾਹ ਤੋਰਨ ਤੋਂ ਪਹਿਲਾਂ ਇਹਨਾਂ ਨੂੰ ਪਾਠਕਾਂ ਦੇ ਦ੍ਰਿਸ਼ਟੀ-ਗੋਚਰ ਕਰਨਾ ਜ਼ਰੂਰੀ ਸਮਝਦੇ ਹਾਂ। ਹੋ ਸਕਦਾ ਹੈ ਕਈਆਂ ਕਾਹਲੇ ਪਾਠਕਾਂ ਨੂੰ ਇਹ ਚਿੱਠੀਆਂ ਵਾਧੂ ਮਾਲੂਮ ਹੋਣ। ਸੋ ਅਜਿਹੇ ਸਜਣਾਂ ਨੂੰ ਸਾਡਾ ਇਹ ਕਹਿਣਾ ਹੈ ਕਿ ਉਹ ਕੁਝ ਸਫ਼ੇ ਬਿਨਾਂ ਪੜ੍ਹਿਆਂ ਹੀ ਉਥੱਲ ਸਕਦੇ ਹਨ। ਪਰ ਸਾਡੇ ਲਈ ਮੁਸ਼ਕਲ ਹੈ ਕਿ ਅਸੀਂ ਦੋਹ ਪ੍ਰੇਮੀਆਂ ਦੀਆਂ ਕੁਝ ਕੁ ਚਿੱਠੀਆਂ ਬਿਨਾਂ ਪੜ੍ਹਿਆਂ ਹੀ ਛੱਡ ਜਾਈਏ ਜਿਨ੍ਹਾਂ ਵਿਚ ਉਨ੍ਹਾਂ ਦੀ ਨਾ ਕੇਵਲ ਰੂਹ ਭਰੀ ਹੋਈ ਹੈ, ਸਗੋਂ ਪਿਆਰ ਦੇ ਉਹ ਵਲਵਲੇ – ਉਹ ਜਜ਼ਬੇ ਇਨ੍ਹਾਂ ਚਿੱਠੀਆਂ ਵਿਚੋਂ ਫੁੱਟ ਫੁੱਟ ਨਿਕਲਦੇ ਹਨ, ਜਿਨ੍ਹਾਂ ਦਾ ਮਨੁੱਖੀ ਦਿਲਾਂ ਉਤੇ ਡੂੰਘਾ ਅਸਰ ਪੈਂਦਾ ਹੈ।

(ਪਹਿਲੀ ਚਿੱਠੀ)

ਕੰਨਿਆ ਆਸ਼ਰਮ,
ਲਾਹੌਰ

ਸਤਿਕਾਰ ਯੋਗ ਮੇਰੇ

ਉਸਤਾਨੀਆ ਸਾਰੀਆਂ ਮੇਰੇ ਉਤੇ ਜਾਨ ਦੇਂਦੀਆਂ ਹਨ। ਜਮਾਤ ਦੀਆਂ ਕੁੜੀਆਂ ਮੇਰੇ ਨਾਲ ਭੈਣਾਂ ਵਰਗਾ ਪਿਆਰ ਕਰਦੀਆਂ ਹਨ। ਬੋਰਡਿੰਗ ਦੀ ਸੁਪਰਿੰਟੈਂਡੈਂਟ ਤਾਂ ਮੇਰਾ ਘੜੀ ਵਿਸਾਹ ਨਹੀ ਕਰਦੀ। ਕਿਸੇ ਗੱਲ ਦੀ ਤਕਲੀਫ ਨਹੀਂ, ਪਰ ਸਭ ਕੁਝ ਹੁੰਦਿਆਂ ਹੋਇਆਂ ਵੀ ਦਿਲ ਦੀ ਪਰੇਸ਼ਾਨੀ ਪਲ ਪਲ ਵਧਦੀ ਜਾਂਦੀ ਹੈ। ਕੁਝ ਵੀ ਚੰਗਾ ਨਹੀ ਲਗਦਾ। ਆਪਣੇ ਅੰਦਰ ਸੁੰਨਸਾਨ ਜਿਹੀ ਜਾਪਦੀ ਹੈ, ਦਿਲ ਨੂੰ ਕੁਝ ਇਸ ਤਰ੍ਹਾਂ ਦਾ ਅਨੁਭਵ ਹੁੰਦਾ ਹੈ ਜੀਕਣ ਕੋਈ ਚੀਜ਼ ਗੁਆਚ ਗਈ ਹੈ ਤੇ ਅੰਦਰਲੀਆਂ ਸਾਰੀਆਂ ਤਾਕਤਾਂ ਉਸਨੂੰ ਲੱਭਣ ਵਿਚ ਲਗੀਆ ਹੋਈਆਂ ਨੇ । ਕੀ ਤੁਸੀਂ ਮੈਨੂੰ ਦਸ ਸਕੋਗੇ ਜੁ ਇਹ ਕਿਉਂ ਹੁੰਦਾ ਹੈ ਤੇ ਇਹ ਹਾਲਤ ਦੂਰ ਕਰਨ ਲਈ ਮੈਨੂੰ ਕੀ ਕਰਨਾ ਚਾਹੀਦਾ ਹੈ ?

ਦਿਲ ਹਰ ਵੇਲੇ ਗੋਤਿਆਂ ਵਿਚ ਪਿਆ ਰਹਿੰਦਾ ਹੈ, ਪਰ ਇਸ ਵੇਲੇ ਜਦ ਕਿ ਇਹ ਖ਼ਤ ਲਿਖ ਰਹੀ ਹਾਂ ਦਿਲ ਨੂੰ ਬਹੁਤ ਕੁਝ ਢਾਰਸ ਹੈ, ਤੇ ਇਹੀ ਜੀ ਕਰਦਾ ਹੈ ਕਿ ਇਸੇ ਤਰ੍ਹਾਂ ਲਿਖਦੀ ਚਲੀ ਜਾਵਾਂ ਪਰ ਫਿਰ ਕੁਝ ਸੋਚ ਕੇ ਰੁਕ ਜਾਂਦੀ ਹਾਂ। ਤੁਹਾਡੇ ਖ਼ਤ ਦੀ ਉਡੀਕ ਬੜੀ ਕਾਹਲੀ ਨਾਲ ਕਰਦੀ ਰਹਿੰਦੀ ਹਾਂ। ਬਾਬੇ ਨੂੰ ਮੇਰੀ ਵਲੋਂ ਸਤਿ ਸ੍ਰੀ ਅਕਾਲ ਕਹਿਣਾ ਤੇ ਇਹ ਕਹਿਣ ਦੀ ਲੋੜ ਨਹੀ ਕਿ ਉਸਦਾ ਆਸਰਾ ਪਰਨਾ ਹੁਣ ਵਾਹਿਗੁਰੂ ਤੇ ਤੁਹਾਥੋਂ ਬਿਨਾਂ ਕੋਈ ਨਹੀਂ।

ਸੁੰਦਰੀ



(ਦੂਜੀ ਚਿੱਠੀ)

ਦੀਵਾਨ ਪੁਰ

ਸੁੰਦਰੀ ਜੀ,

ਤੁਹਾਡਾ ਭੇਜਿਆ ਹੋਇਆ ਖ਼ਤ ਠੀਕ ਉਸੇ ਵੇਲੇ ਮਿਲਿਆ, ਜਦ ਮੈਂ ਤੁਹਾਡੀ ਹੀ ਚਿੰਤਾ ਵਿਚ ਲੀਨ ਸਾਂ। ਕਿਸ ਤਰ੍ਹਾਂ ਦੀ ਚਿੰਤਾ ? ਇਹ ਦੱਸ ਨਹੀ ਸਕਦਾ। ਖ਼ਤ ਪੜ੍ਹ ਕੇ ਦਿਲ ਨੂੰ ਖ਼ੁਸ਼ੀ ਹੋਈ ਜਾਂ ਕੀ, ਇਹ ਵੀ ਨਹੀ ਕਹਿ ਸਕਦਾ। ਸਗੋਂ ਮੈਂ ਇਸ ਗੱਲ ਨੂੰ ਆਪ ਵੀ ਨਹੀਂ ਸਮਝ ਸਕਦਾ। ਜਿਹੜੀ ਹਾਲਤ ਤੁਸਾਂ ਆਪਣੀ, ਖ਼ਤ ਲਿਖਣ ਵੇਲੇ ਦੀ ਦੱਸੀ ਹੈ, ਪੜ੍ਹਨ ਵੇਲੇ ਮੇਰੀ ਵੀ ਸ਼ਾਇਦ ਉਹੀ ਸੀ। ਹਾਂ, ਦਿਲ ਨੂੰ ਦੁਖ ਜ਼ਰੂਰ ਹੋਇਆ ਜਦ ਤੁਹਾਡੀ ਉਦਾਸੀ ਦਾ ਹਾਲ ਪੜ੍ਹਿਆ। ਪਰ ਇਹ ਕੋਈ ਨਵੀਂ ਗੱਲ ਨਹੀਂ। ਓਪਰੇ ਥਾਂ ਜਾ ਕੇ ਆਪਣਿਆਂ ਦੀ ਯਾਦ ਉਦਾਸ ਕਰ ਦੇਂਦੀ ਹੈ। ਪਰ ਫਿਰ ਜਿਸ ਨੇ ਏਨੀ ਉਮਰ ਤਕ ਘਰੋਂ ਬਾਹਰ ਪੈਰ ਨਾ ਕੱਢਿਆ ਹੋਵੇ, ਉਸ ਦਾ ਓਪਰੇ ਥਾਂ ਜਾਕੇ ਉਪਰਾਮ ਹੋ ਜਾਣਾ ਇਕ ਕੁਦਰਤੀ ਗੱਲ ਸੀ। ਉਮੀਦ ਹੈ ਬਹੁਤ ਛੇਤੀ ਤੁਸੀਂ ਦੀਵਾਨਪੁਰ ਦੀਆਂ ਗਲੀਆਂ ਨੂੰ ਭੁੱਲ ਜਾਉਗੇ। ਨਾਲੇ ਤੁਹਾਡੇ ਧਰਮ ਪਿਤਾ ਦਾ ਮੋਹ ਵੀ ਤਾਂ ਸਾਧਾਰਨ ਗੱਲ ਨਹੀ ਸੀ, ਜਿਸ ਕਰਕੇ ਤੁਹਾਡੀ ਅਜਿਹੀ ਹਾਲਤ ਨਾ ਹੁੰਦੀ।

ਫਿਰ ਵੀ ਮੈਂ ਇਤਨੀ ਤਾਕੀਦ ਜ਼ਰੂਰ ਕਰਦਾ ਹਾਂ ਕਿ ਪੜ੍ਹਾਈ ਖ਼ੂਬ ਦਿਲ ਲਾਕੇ ਕਰਨੀ।' ਨਾਲੇ ਸੁੰਦਰੀ ਜੀ, ਤੁਸੀ ਹੁਣ ਬਾਲੜੀ ਨਹੀਂ ਹੋ, ਆਪਣੇ ਨਫੇ ਨੁਕਸਾਨ ਨੂੰ ਚੰਗੀ ਤਰ੍ਹਾਂ ਸਮਝਦੇ ਹੋ। ਮੈਂ ਚਾਹੁੰਦਾ ਹਾਂ ਕਿ ਛੇਤੀ ਤੋਂ ਛੇਤੀ ਵਿੱਦਿਆ ਵਿਚ ਨਿਪੁੰਨ ਹੋ ਜਾਓ, ਤਾਂ ਜੁ ਕਲ੍ਹ ਕਲੇਤਰ ਨੂੰ ਜਿਸ ਘਰ ਵਿਚ ਤੁਸਾਂ ਜਾਣਾ ਹੈ, ਉਨ੍ਹਾਂ ਨੂੰ ਵੀ ਤੁਹਾਡੀ ਹੋਂਦ ਨਾਲ ਸੱਚੀ ਖ਼ੁਸ਼ੀ ਮਿਲੇ ਤੇ ਤੁਹਾਨੂੰ ਪ੍ਰਾਪਤ ਕਰਨ ਵਾਲਾ ਇਹ ਵੇਖਕੇ ਫੁਲਿਆ ਨਾ ਸਮਾਵੇ ਕਿ ਸੁੰਦਰੀ ਨਿਰੀ ਸੁੰਦਰਤਾ ਦੀ ਦੇਵੀ ਨਹੀਂ, ਵਿੱਦਿਆ ਤੇ ਅਕਲ ਦੀ ਵੀ ਪ੍ਰਤਿਮਾ ਹੈ।

ਤੁਹਾਡੇ ਬਾਬਾ ਜੀ ਰਾਜ਼ੀ ਖ਼ੁਸ਼ੀ ਹਨ, ਕਿਸੇ ਗੱਲ ਦੀ ਚਿੰਤਾ ਨਹੀਂ ਕਰਨੀ।

ਚਰਨ ਸਿੰਘ

(ਤੀਜੀ ਚਿੱਠੀ)

ਕੰਨਿਆ ਆਸ਼ਰਮ
ਲਾਹੌਰ

ਬੜੀ ਉਡੀਕ ਤੋਂ ਬਾਅਦ ਤੁਹਾਡਾ ਖ਼ਤ ਮਿਲਿਆ। ਮੈਨੂੰ ਇਸਦੀ ਉਡੀਕ ਉਸੇ ਵੇਲੇ ਤੋਂ ਲੱਗੀ ਹੋਈ ਸੀ, ਜਦ ਮੈਂ ਆਪਣਾ ਖ਼ਤ ਲੈਟਰ ਬਕਸ ਵਿਚ ਪਾਇਆ ਸੀ। ਕੀ ਦੱਸਾਂ ਤੁਹਾਡਾ ਖ਼ਤ ਪੜ੍ਹ ਕੇ ਮੇਰਾ ਜੀ ਕਿਹੋ ਜਿਹਾ ਹੋ ਰਿਹਾ ਹੈ। ਜਦ ਖ਼ਤ ਲਿਖਣ ਬੈਠੀ ਤਾਂ ਇਹੋ ਖ਼ਿਆਲ ਸੀ, ਕਿ ਅਜ ਕਈ ਵਰਕੇ ਕਾਲੇ ਕਰ ਸੁੱਟਾਂਗੀ, ਪਰ ਹੁਣ ਜਦ ਲਿਖਣਾ ਸ਼ੁਰੂ ਕੀਤਾ ਹੈ, ਜੋ ਕੁਝ ਲਿਖਣ ਲਗਦੀ ਹਾਂ ਉਹੀ ਲਿਖਿਆ ਨਹੀਂ ਜਾਂਦਾ। ਪਤਾ ਨਹੀਂ ਕੀ ਚੀਜ਼ ਕਲਮ ਨੂੰ ਫੜ ਲੈਂਦੀ ਹੈ। ਕਈ ਕਾਗਜ਼ ਲਿਖੇ ਤੇ ਕਈ ਪਾੜੇ।

ਤੁਹਾਨੂੰ ਚਿੰਤਾ ? ਤੇ ਫੇਰ ਤੁਸੀਂ ਦੱਸ ਨਹੀਂ ਸਕਦੇ ਜੁ ਕਾਹਦੀ ਚਿੰਤਾ ? ਪਰ ਮੈਂ ਕੋਈ ਅੰਞਾਣੀ ਨਹੀਂ, ਜਿਹਾ ਕਿ ਤੁਸੀਂ ਆਪ ਹੀ ਲਿਖਦੇ ਹੋ ਜੇ ਤੂੰ ਬਾਲੜੀ ਨਹੀਂ। ਸੋ ਮੈਂ ਤੁਹਾਡੀ ਇਸ ਚਿੰਤਾ ਨੂੰ ਚੰਗੀ ਤਰ੍ਹਾਂ ਸਮਝ ਰਹੀ ਹਾਂ। ਇਸ ਚਿੰਤਾ ਦਾ ਕਾਰਨ ਕੇਵਲ ਮੈਂ ਅਭਾਗਣ ਹਾਂ। ਮੇਰੀ ਖ਼ਾਤਰ ਤੁਹਾਨੂੰ ਕੀ ਕੁਝ ਨਹੀਂ ਕਰਨਾ ਪਿਆ! ਇਸ ਨੂੰ ਮੈਂ ਵੇਖ ਹੀ ਰਹੀ ਹਾਂ। ਇਕ ਅਨਾਥ ਕੁੜੀ ਦੀ ਜਾਨ ਬਚਾਣ ਲਈ, ਤੇ ਫਿਰ ਇਹੋ ਹੀ ਨਹੀਂ ਬਲਕਿ ਉਸ ਨੂੰ ਅਵਿੱਦਿਆ ਦੇ ਚਿੱਕੜ ਵਿਚੋਂ ਕੱਢ ਕੇ ਵਿਦਿਆ ਦੇ ਉੱਚੇ ਆਸਣ ਤੇ ਬਿਠਾਣ ਲਈ ਤੁਸੀਂ ਜੋ ਜੋ ਘਾਲਣਾ ਘਾਲੀਆਂ ਹਨ, ਉਨ੍ਹਾਂ ਦਾ ਬਦਲਾ ਦੇਣਾ ਤੇ ਕਿਤੇ ਰਿਹਾ, ਉਨ੍ਹਾਂ ਦਾ ਵਰਨਣ ਕਰਨਾ ਵੀ ਮੇਰੇ ਲਈ ਔਖੀ ਗੱਲ ਹੈ, ਤੇ ਫੇਰ ਤੁਹਾਡੇ ਹੀ ਅੱਗੇ ?

ਤੁਸੀਂ ਜਿੰਨਿਆਂ ਖ਼ਤਰਿਆਂ ਪਾਸੋਂ ਮੈਨੂੰ ਬਚਾਇਆ ਹੈ ਉਨ੍ਹਾਂ ਤੋਂ ਦੱਸ ਗੁਣਾ ਖ਼ਤਰਿਆਂ ਵਿਚ ਤੁਸੀਂ ਆਪ ਘਿਰ ਗਏ ਹੋ, ਅਜੇ ਹੋਰ ਪਤਾ ਨਹੀਂ ਕੀ ਕੀ ਬਿਪਤਾਵਾਂ ਤੁਹਾਡੇ ਸਿਰ ਤੇ ਆਉਣ। ਕੀ ਮੈਂ ਇਨ੍ਹਾਂ ਸਾਰੀਆਂ ਗੱਲਾਂ ਨੂੰ ਸਮਝ ਨਹੀਂ ਸਕਦੀ ? ਇਹ ਹਾਲਤਾਂ ਹੁੰਦਿਆਂ ਵੀ ਜੇ ਤੁਹਾਨੂੰ ਚਿੰਤਾ ਨਾ ਹੋਵੇ ਤਾਂ ਕਿਸ ਨੂੰ ਹੋਵੇ ?



ਮੈਂ ਜਦ ਇਨ੍ਹਾਂ ਗੱਲਾਂ ਦਾ ਖ਼ਿਆਲ ਕਰਦੀ ਹਾਂ ਤਾਂ ਇਹੋ ਜੀ ਕਰਦਾ ਹੈ ਕਿ ਧਰਤੀ-ਮਾਤਾ ਮੈਨੂੰ ਆਪਣੇ ਵਿਚ ਲੁਕਾ ਲਵੇ ਤੇ ਮੈਂ ਤੁਹਾਡੇ ਦੁਖਾਂ ਤੇ ਫ਼ਿਕਰਾਂ ਦਾ ਸਦਾ ਲਈ ਅੰਤ ਕਰ ਦਿਆਂ। ਪਰ ਕੀ ਕਰਾਂ ਮੈਂ ਚੀਨਪੁਣੇ ਦੇ ਤਾਣ ਜਿਉ ਰਹੀ ਹਾਂ।

ਤੁਸਾਂ ਜਿਹੜਾ ਲਿਖਿਆ ਹੈ ਕਿ ਓਪਰੀ ਥਾਂ ਕਰਕੇ ਮੇਰਾ ਦਿਲ ਉਦਾਸ ਹੈ, ਇਹ ਗਲਤ ਹੈ। ਜਿਸ ਜਗ੍ਹਾ ਵੀ ਤੁਹਾਡਾ ਸਾਇਆ ਮੇਰੇ ਸਿਰ ਤੇ ਹੈ, ਉਹ ਭਾਵੇਂ ਜਵਾਲਾਮੁਖੀ ਪਹਾੜ ਦੀ ਚੋਟੀ ਵੀ ਕਿਉਂ ਨਾ ਹੋਵੇ, ਮੇਰੇ ਲਈ ਸਵਰਗ ਹੈ। ਮੈਂ ਤੁਹਾਨੂੰ ਭਰੋਸਾ ਦਿਵਾਂਦੀ ਹਾਂ ਕਿ ਮੇਰੀ ਉਦਾਸੀ ਦਾ ਕਾਰਣ ਇਹ ਨਹੀਂ।

ਕੀ ਕਿਹਾ ਜੇ ਦੀਵਾਨਪੁਰ ਦੀਆਂ ਗਲੀਆਂ ਨੂੰ ਭੁੱਲ ਜਾਵਾਂਗੀ ? ਮੇਰਾ ਖ਼ਿਆਲ ਹੈ ,ਮੈਨੂੰ ਖ਼ਿਮਾ ਕਰਨਾ, ਇਹ ਗੱਲ ਤੁਸਾਂ ਜਾਣ ਕੇ ਮੇਰੇ ਦਿਲ ਦੀ ਹਾਥ ਲੈਣ ਲਈ ਲਿਖੀ ਹੈ। ਦੀਵਾਨਪੁਰ ਦੀਆਂ ਗਲੀਆਂ ਨੂੰ ਮੈਂ ਇਸ ਜਨਮ ਵਿਚ ਤਾਂ ਕੀ, ਸੌ ਜਨਮਾਂ ਵਿਚ ਵੀ ਨਹੀਂ ਭੁੱਲ ਸਕਦੀ। ਧਰਮ ਪਿਤਾ ਦਾ ਮੋਹ ਠੀਕ ਕੋਈ ਸਾਧਾਰਣ ਗੱਲ ਨਹੀਂ, ਪਰ...

ਤੁਹਾਡੀਆਂ ਅਖ਼ੀਰਲੀਆਂ ਸੱਤਰਾਂ ਪੜ੍ਹ ਕੇ ਦਿਲ ਨੂੰ ਡੋਬੂ ਪੈ ਰਹੇ ਹਨ। ਵਿਆਹ ਦੇ ਵਿਸ਼ੇ ਤੇ ਮੈਂ ਅੱਜ ਤਕ ਕਦੇ ਨਹੀਂ ਸੋਚਿਆ। ਕੀ ਮੈਨੂੰ ਉਹ ਦਿਨ ਵੇਖਣਾ ਪਵੇਗਾ ਜਦ ਮੇਰੀਆਂ ਸਾਰੀਆਂ ਉਮੰਗਾਂ ਦਾ ਖ਼ੂਨ ਹੋ ਜਾਵੇਗਾ ? ਪਰ ਮੈਂ ਤੁਹਾਨੂੰ ਭਰੋਸਾ ਦਿਵਾਂਦੀ ਹਾਂ ਕਿ ਮੈਂ ਅਜਿਹੇ ਸਮੇਂ ਦੇ ਆਉਣ ਤੋਂ ਪਹਿਲਾਂ ਹੀ ਸੰਸਾਰ ਵਿਚ ਨਹੀਂ ਹੋਵਾਂਗੀ। ਕੀ ਇਸ ਅਭਾਗਣੀ ਉਤੇ ਅੱਜ ਤੀਕ ਏਨੇ ਉਪਕਾਰ ਇਸੇ ਲਈ ਕਰਦੇ ਰਹੇ ਹੋ ਕਿ ਇਸਨੂੰ ਜਿਉਂਦੀ ਨੂੰ ਹੀ ਭੱਠੀ ਵਿਚ ਝੋਕ ਦਿਉਗੇ ?

ਆਹ ! ਇਸ ਸੰਬੰਧੀ ਕੁਝ ਲਿਖਣ ਨੂੰ ਤਿਆਰ ਹੋ ਪਈ ਹਾਂ, ਪਰ ਹੋਸ਼ ਅਜੇ ਕਾਇਮ ਹੈ। ਅਜਿਹੀ ਮੂਰਖਤਾ ਨਹੀਂ ਕਰਾਂਗੀ, ਇਥੇ ਹੀ ਭੇਗ ਪਾਂਦੀ ਹਾਂ।

ਸੁੰਦਰੀ

## (ਚੌਥੀ ਚਿੱਠੀ)

ਸੁੰਦਰੀ ! ਦੀਵਾਨ ਪੁਰ

ਤੁਹਾਡਾ ਖ਼ਤ ਮਿਲਿਆ। ਮੇਰੀ ਮੂਰਖਤਾ ਸੀ, ਤੁਹਾਡੇ ਦਿਲ ਨੂੰ ਕਿਤਨਾ ਦੁਖਾਇਆ ਹੈ, ਇਹ ਖ਼ਿਆਲ ਕਰਕੇ ਮੈਂ ਇਸ ਵੇਲੇ ਪਾਣੀ ਪਾਣੀ ਹੋ ਰਿਹਾ ਹਾਂ। ਅੱਜ ਤਕ ਮੇਰਾ ਇਹ ਖ਼ਿਆਲ ਸੀ ਕਿ ਮੈਂ ਇਹ ਕਿਤਨਾ ਅਜੋਗ ਤੇ ਸੱਭਿਅਤਾ-ਹੀਨ ਕੰਮ ਕਰ ਰਿਹਾ ਹਾਂ। ਮੇਰਾ ਦਿਲ ਕਿਹੋ ਉਲਟ ਪਾਸੇ ਜਾ ਰਿਹਾ ਹੈ ਕਿ ਜਿਸ ਫੁੱਲ ਨੂੰ ਮੈਂ ਕਿਸੇ ਹੋਰ ਨੂੰ ਇਸ ਕਰਕੇ ਤੋੜਨ ਨਹੀਂ ਦਿਤਾ ਕਿ ਇਸ ਤਰ੍ਹਾਂ ਕਰਨ ਨਾਲ ਉਸਦੀ ਸੁੰਦਰਤਾ ਨਸ਼ਟ ਹੋ ਜਾਵੇਗੀ – ਜਿਸ ਬੂਟੇ ਨੂੰ ਸਿੰਜਣ ਤੇ ਉਸਦੀ ਰਾਖੀ ਕਰਨ ਲਈ ਸਾਰਾ ਜ਼ੋਰ ਲਾ ਦਿੱਤਾ, ਉਸੇ ਦੇ ਫੁੱਲਾਂ ਦੀ ਇਕੋ ਮਹਿਕ ਨੇ ਮੈਨੂੰ ਐਸਾ ਦੀਵਾਨਾ ਬਣਾ ਦਿੱਤਾ ਕਿ ਮੈਂ ਉਸ ਉਤੇ ਆਪਣਾ ਅਧਿਕਾਰ ਜਮਾਣ ਲਈ ਹੀ ਤਿਆਰ ਹੋ ਬੈਠਾ ?

ਸੁੰਦਰੀ ਜੀ! ਮਨੁੱਖ ਦਾ ਮਨ ਕਿਤਨਾ ਡੋਲਵਾਂ ਤੇ ਚੰਚਲ ਹੈ, ਜਿਹੜਾ ਇਕ ਵੇਲੇ ਆਕਾਸ਼ ਵਿਚ ਉੱਡ ਰਿਹਾ ਹੁੰਦਾ ਹੈ ਤਾਂ ਦੂਜੇ ਵੇਲੇ ਪੈਰਾਂ ਵਿੱਚ ਰੁਲ ਰਿਹਾ ਹੁੰਦਾ ਹੈ। ਅਸਲ ਵਿਚ ਇਸੇ ਮਨ ਦੀ ਕਮਜ਼ੋਰੀ ਨੂੰ ਮੈਂ ਤੁਹਾਥੋਂ ਲੁਕਾਣਾ ਚਾਹੁੰਦਾ ਸਾਂ। ਤੁਹਾਥੋਂ ਨਹੀਂ, ਆਪਣੇ ਆਪ ਪਾਸੋਂ ਵੀ, ਤੇ ਇਹੋ ਕਾਰਨ ਸੀ ਕਿ ਮੈਂ ਤੁਹਾਨੂੰ ਜੋ ਕੁਝ ਲਿਖਦਾ ਸਾਂ ਉਹ ਆਪਣੀ ਛਾਤੀ ਤੇ ਪੱਥਰ ਰਖਕੇ ਲਿਖਦਾ ਸਾਂ। ਇਸ ਕਰਕੇ ਕਿ ਤੁਸੀਂ ਮੈਨੂੰ ਨੀਚ ਨਾ ਸਮਝੋ ਤੇ ਇਹ ਨਾ ਸਮਝੋ ਕਿ ਤੁਹਾਡਾ ਕਿਸ ਸਭਿਅਤਾਹੀਣ ਨਾਲ ਵਾਹ ਪੈ ਗਿਆ ਹੈ।

ਮੇਰਾ ਹੁਣ ਤਕ ਇਹੋ ਖ਼ਿਆਲ ਸੀ ਕਿ ਮੈਂ ਆਪਣੇ ਦਿਲੀ ਭਾਵਾਂ ਨੂੰ ਤੁਹਾਡੇ ਤਕ ਕਦੇ ਪ੍ਰਗਟ ਨਹੀਂ ਹੋਣ ਦਿਆਂਗਾ ਤੇ ਆਪਣੀਆਂ ਸਾਰੀਆਂ ਤਾਕਤਾਂ ਖ਼ਰਚ ਕਰਕੇ ਵੀ ਇਨ੍ਹਾਂ ਦੇ ਰਾਹ ਦਾ ਰੋੜਾ ਬਣਾਂਗਾ, ਪਰ ਟੁੱਟੇ ਹੋਏ ਭਾਂਡੇ ਨੂੰ ਕਿੰਨੇ ਵੀ ਟਾਂਕੇ ਲਾਓ ਫੇਰ ਵੀ ਕੋਈ ਅਸਚਰਜ ਨਹੀਂ, ਜੇ ਇਹ ਚੋ ਪਵੇ ਤੇ ਇਹੋ ਸਭ ਤੋਂ ਵੱਡੀ ਚਿੰਤਾ ਮੇਰੇ ਦਿਲ ਨੂੰ ਖਾ ਰਹੀ ਸੀ, ਮਤਾਂ ਮੈਂ ਆਪਣੇ ਅਸੂਲ ਤੋਂ ਡਿੱਗ ਪਵਾਂ ਤੇ ਸਾਰੀ ਕੀਤੀ ਕਤਰੀ ਖੂਹ ਵਿਚ ਪੈ ਜਾਵੇ। ਇਸ ਚਿੰਤਾ ਦਾ ਜ਼ਿਕਰ ਮੈਂ ਖ਼ਤ ਵਿਚ ਕੀਤਾ ਸੀ, ਜਿਸ ਦਾ ਮਤਲਬ ਤੁਸਾਂ ਹੋਰ ਹੀ ਕੱਢ ਲਿਆ। ਬਾਕੀ ਜਿਹੜਾ ਤੁਸੀਂ ਮੇਰਾ ਕੋਈ ਉਪਕਾਰ ਸਮਝ ਕੇ ਆਪਣੇ ਦਿਲ ਨੂੰ ਨਾ-ਹੱਕ



ਬੋਝਲ ਕੀਤੀ ਰਖਦੇ ਹੋ, ਮੈਂ ਸਮਝਦਾ ਹਾਂ ਇਹ ਤੁਸੀਂ ਮੇਰੇ ਨਾਲ ਭਾਰੀ ਅਨਿਆਉਂ ਕਰ ਰਹੇ ਹੋ। ਤੁਹਾਡੀ ਇਸ ਗ਼ਲਤੀ ਨੂੰ ਮੈਂ ਕਦੇ ਮੁਆਫ਼ ਨਹੀਂ ਕਰਾਂਗਾ। ਕੀ ਮੈਂ ਤੁਹਾਡੇ ਲਈ ਜੋ ਕੁਝ ਕੀਤਾ ਹੈ ਉਹ ਮਨੁੱਖੀ ਫ਼ਰਜ਼ ਨਾਲੋਂ ਕੁਝ ਵਧੀਕ ਸੀ ?

ਪਰ ਸੁੰਦਰੀ ਜੀ ! ਹੁਣ ਜਦ ਮੈਂ ਵੇਖਦਾ ਹਾਂ ਕਿ ਜਿਸ ਚੀਜ਼ ਨੂੰ ਪ੍ਰਾਪਤ ਕਰਨ ਲਈ ਮੈਂ ਬਿਹਬਲ ਹੋ ਰਿਹਾ ਹਾਂ, ਉਹ ਚੀਜ਼ ਆਪਣੇ ਆਪ ਹੀ ਮੇਰੇ ਵਲ ਖਿਚੀਂਦੀ ਆ ਰਹੀ ਹੈ, ਇਹੋ ਹੀ ਨਹੀਂ ਬਲਕਿ ਮੇਰੇ ਪਿਛਾਂਹ ਹਟਣ ਦੇ ਸੱਚੇ ਜਾਂ ਝੂਠੇ ਖ਼ਿਆਲ ਨਾਲ ਹੀ ਉਸ ਦੇ ਸੁੱਖਾਂ ਦੇ ਨਸ਼ਟ ਹੋ ਜਾਣ ਦਾ ਖ਼ਤਰਾ ਹੈ ਤਾਂ ਮੈਂ ਕਿਉਂ ਨਾ ਤੁਹਾਡੇ ਅੱਗੇ ਆਪਣੇ ਆਪ ਨੂੰ ਅਸਲੀ ਰੂਪ ਵਿਚ ਪ੍ਰਗਟ ਕਰਾਂ।

ਸੁੰਦਰੀ ਜੀ ! ਤੁਹਾਡੇ ਸੰਸਾਰਕ ਗੁਣਾਂ ਨੇ ਤਾਂ ਮੇਰੇ ਦਿਲ ਵਿਚ ਉਸੇ ਦਿਨ ਤੋਂ ਘਰ ਕਰ ਲਿਆ ਸੀ, ਜਿਸ ਦਿਨ ਗੁਰਦੁਆਰੇ ਤੋਂ ਬਾਹਰ ਮੈਂ ਤੁਹਾਨੂੰ ਜ਼ਮੀਨ ਤੇ ਅੱਖਰ ਲਿਖਦਿਆਂ ਵੇਖਿਆ ਸੀ, ਪਰ ਹੁਣ ਤਾਂ ਤੁਹਾਡੀ ਆਤਮਕ ਉੱਚਤਾ ਦੇ ਵੀ ਸਾਰੇ ਗੁਣ ਇਕ ਇਕ ਕਰਕੇ ਮੇਰੇ ਦਿਲ ਨੂੰ ਆਪਣਾ ਘਰ ਬਣਾ ਚੁੱਕੇ ਹਨ। ਸੋ ਹੁਣ ਮੈਂ ਕੋਸ਼ਿਸ਼ ਕਰਨ ਤੇ ਵੀ ਤੁਹਾਥੋਂ ਦੂਰ ਨਹੀਂ ਰਹਿ ਸਕਦਾ।

ਪਰ ਇਹ ਕੁਝ ਹੁੰਦਿਆਂ ਵੀ ਇਕ ਅਜਿਹੀ ਰੁਕਾਵਟ ਸਾਡੇ ਦੋਹਾਂ ਦੇ ਰਸਤੇ ਵਿਚ ਹੈ, ਜਿਸ ਦਾ ਖ਼ਿਆਲ ਕਰਕੇ ਮੈਂ ਸੋਚਦਾ ਹਾਂ ਕਿ ਕੁਦਰਤ ਨੇ ਸਾਡਾ ਸੰਜੋਗ ਨਹੀਂ ਬਣਾਇਆ, ਸਾਨੂੰ ਹਮੇਸ਼ਾ ਇਕ ਦੂਜੇ ਤੋਂ ਵੱਖ ਹੀ ਰਹਿਣਾ ਪਵੇਗਾ। ਕੀ ਚੰਗਾ ਨਾ ਹੋਵੇ ਜੇ ਅਸੀਂ ਇਸ ਰਸਤੇ ਵਿਚ ਅਗਾਂਹ ਵਧਣ ਦੇ ਥਾਂ ਹੁਣ ਤੋਂ ਹੀ ਪਿਛਾਂਹ ਹਟਣ ਦਾ ਜਤਨ ਕਰੀਏ ?

ਤੁਹਾਡਾ, ਬਚਨ ਸਿੰਘ

(ਪੰਜਵੀਂ ਚਿੱਠੀ)

ਕੰਨਿਆ ਆਸ਼ਰਮ
ਲਾਹੌਰ

ਮੇਰੇ ਪ੍ਰਾਣ ਧਨ !

ਤੁਹਾਡੇ ਸਾਥ ਨੇ ਇਸ ਜੀਵਨ ਨੂੰ ਇਕ ਨਵੇਂ ਸੱਚੇ ਵਿਚ ਢਾਲ ਦਿਤਾ ਹੈ । ਜੋ ਕੁਝ ਐਤਕੀ ਤੁਸੀਂ ਲਿਖਿਆ ਹੈ, ਠੀਕ ਇਸੇ ਤਰ੍ਹਾਂ ਦਾ ਹੀ ਮਜ਼ਮੂਨ ਆਪਣੇ ਖ਼ਤ ਵਿਚ ਕਲ੍ਹ ਸ਼ਾਮ ਨੂੰ ਤੁਹਾਨੂੰ ਲਿਖਿਆ ਸੀ। ਮੇਰਾ ਖ਼ਿਆਲ ਹੈ, ਜਿਸ ਵੇਲੇ ਤੁਸੀਂ ਇਹ ਖ਼ਤ ਲਿਖ ਰਹੇ ਹੋਵੋਗੇ, ਐਨ ਉਸ ਵੇਲੇ ਮੈ ਵੀ ਇਹੋ ਕੁਝ ਲਿਖ ਰਹੀ ਸਾਂ। ਜਿਸ ਵੇਲੇ ਤੁਹਾਡੇ ਦਿਲ ਦਾ ਸ਼ੀਸ਼ਾ ਆਪਣੇ ਅਸਲੀ ਰੰਗ ਵਿਚ ਪ੍ਰਗਟ ਹੋ ਕੇ ਕਾਗਜ਼ ਉੱਤੇ ਆਪਣੀਆਂ ਸੁਆਵਾਂ ਪਾ ਰਿਹਾ ਹੋਵੇਗਾ, ਉਸ ਵੇਲੇ ਮੇਰੇ ਦਿਲ ਦੀ ਨਦੀ ਦਾ ਬੰਨ੍ਹ ਟੁਟ ਰਿਹਾ ਸੀ। ਸਭ ਸ਼ੰਕਾਵਾਂ, ਸਾਰੀਆਂ ਚੰਚਲਤਾਵਾਂ ਤੇ ਹਰ ਇਕ ਉਕਤੀ ਜੁਗਤੀ ਉਸ ਵਿਚ ਰੁੜ੍ਹ ਰਹੀ ਸੀ। ਬਾਕੀ ਰਹਿ ਗਿਆ ਸੀ, ਮਨ ਦਾ ਨਿਰੋਲ ਤੇ ਅਸਲੀ ਭਾਵ।

ਮੈ ਤੁਹਾਨੂੰ ਕੀ ਲਿਖ ਰਹੀ ਸਾਂ, ਸੁਣਨਾ ਚਾਹੁੰਦੇ ਹੋ ? ਤਾਂ ਲਓ ਮੈ ਦੱਸਦੀ ਹਾਂ। ਮੈ ਲਿਖ ਰਹੀ ਸਾਂ ਤੇ ਖ਼ਤ ਦਾ ਉੱਤਰ ਉਡੀਕਣ ਤੋਂ ਪਹਿਲਾ ਲਿਖ ਰਹੀ ਸਾਂ –

ਮੇਰੇ ਸਰਬੰਸ ! ਮੈ ਨਹੀਂ ਜਰ ਸਕਦੀ ਕਿ ਤੁਹਾਡੇ ਨਾਲ ਠੱਗੀ ਕਰਾਂ। ਦਿਲ ਵਿਚ ਕੁਝ ਹੋਵੇ ਤੇ ਉੱਤੋਂ ਕੁਝ ਬਣ ਕੇ ਦੱਸਾਂ ਇਹ ਮੈ ਪਾਪ ਕਰ ਰਹੀ ਸਾਂ, ਪਰ ਹੁਣ ਨਹੀਂ ਕਰਾਂਗੀ। ਸੰਸਾਰ ਵਿਚ ਇਕ ਤੁਸੀਂ ਹੀ ਹੋ ਜਿਸ ਨੂੰ ਮੇਰੇ ਦਿਲ ਨੇ ਪਿਆਰ ਕੀਤਾ ਹੈ। ਕਦੋਂ ਇਸ ਦਾ ਮੁੱਢ ਬੱਝਾ, ਇਸ ਦਾ ਮੈਨੂੰ ਕੁਝ ਪਤਾ ਨਹੀਂ, ਪਰ ਇਤਨਾ ਜਾਣਦੀ ਹਾਂ ਕਿ ਇਸ ਦਿਲ ਵਿਚ ਹੁਣ ਕਿਸੇ ਹੋਰ ਲਈ ਥਾਂ ਨਹੀਂ, ਨਾ ਹੀ ਕਦੀ ਇਸ ਜਨਮ ਵਿਚ ਹੋਵੇਗੀ।

ਪਰ ਮੈ ਪਹਾੜ ਦੀ ਜਿਸ ਉੱਚੀ ਚੋਟੀ ਤੇ ਚੜ੍ਹਨ ਵਾਸਤੇ ਲਿਲ੍ਹਕੜੀਆਂ ਲੈ ਰਹੀ ਹਾਂ, ਉਥੇ ਤਕ ਮੇਰੀ ਪਹੁੰਚ ਵੀ ਹੈ ? ਇਸ ਗੱਲ ਨੂੰ ਵੀ ਮੈ ਚੰਗੀ ਤਰ੍ਹਾਂ ਜਾਣਦੀ ਹਾਂ, ਤੇ ਇਹ ਵੀ ਜਾਣਦੀ ਹਾਂ, ਕਿ ਉਥੇ ਪਹੁੰਚਣਾ ਤਾਂ ਕਿਤੇ ਰਿਹਾ, ਪਹੁੰਚਣ ਦਾ ਖ਼ਿਆਲ ਕਰਨਾ ਵੀ ਮੇਰੇ ਲਈ ਅਨਹੋਣੀ ਗੱਲ ਹੈ।



ਪਰ ਇਹ ਕੁਝ ਜਾਣਦਿਆਂ ਵੀ ਮੈ ਨਿਰਾਸ਼ ਨਹੀਂ, ਮੈਨੂੰ ਹੌਸਲਾ ਹੈ ਕਿ ਜਿਥੇ ਮੇਰਾ ਦਿਲ ਪਹੁੰਚ ਚੁੱਕਾ ਹੈ, ਜਿਥੇ ਮੇਰੇ ਹਰ ਇਕ ਫੁਰਨੇ ਦਾ, ਮੇਰੀ ਹਰ ਇਕ ਭਾਵਨਾ ਦਾ ਤੇ ਮੇਰੇ ਹਰ ਇਕ ਸੁਆਸ ਦਾ ਕੇਂਦਰ ਹੈ, ਉਥੇ ਜੇ ਮੇਰਾ ਸਰੀਰ ਨਾ ਪਹੁੰਚੇ, ਤਾਂ ਬੇਸ਼ੱਕ ਨਾ ਪਹੁੰਚੇ ! ਮੈ ਸਰੀਰਕ ਦੂਰੀ ਤੇ ਬੈਠੀ ਵੀ, ਕੇਵਲ ਉਸ ਚੰਦਨਵਾੜੀ ਦੀ ਵਾਸ਼ਨਾ ਨਾਲ ਹੀ ਆਪਣੇ ਆਪ ਨੂੰ ਚੰਦਨ ਬਣਾ ਸਕਦੀ ਹਾਂ। ਇਹ ਹੈ ਮੇਰੀ ਉਸ ਚਿੱਠੀ ਦਾ ਸਾਰ।

ਕੀ ਕਿਹਾ ਜੇ ਸਾਡੇ ਵਿਚਕਾਰ ਰੁਕਾਵਟ ? ਨਹੀਂ ਪ੍ਰੀਤਮ ! ਮੈ ਇਸ ਗੱਲ ਨੂੰ ਨਹੀਂ ਮੰਨਦੀ। ਰੁਕਾਵਟ ਇਹੋ ਨਾ ਕਿ ਵਿਆਹ..... ਓਹ ਮੇਰੇ ਭੋਲੇ ਪ੍ਰੀਤਮ ! ਇਸ ਗੱਲ ਨੂੰ ਦਿਲ 'ਚੋ ਕੱਢ ਛੱਡੋ। ਇਸ ਗੱਲ ਦਾ ਉੱਤਰ ਤੁਹਾਨੂੰ ਮੇਰੇ ਉਪਰਲੇ ਸ਼ਬਦਾ ਚੋ ਹੀ ਮਿਲ ਗਿਆ ਹੋਵੇਗਾ, ਪਰ ਇਤਨਾ ਹੋਰ ਲਿਖਦੀ ਹਾਂ ਕਿ ਤੁਸੀਂ ਜੰਮ ਜੰਮ ਵਿਆਹ ਕਰਾਓ। ਸਗੋਂ ਮੈ ਤੁਹਾਨੂੰ ਮਜਬੂਰ ਕਰਾਂਗੀ ਕਿ ਛੇਤੀ ਤੋਂ ਛੇਤੀ ਘਰ ਦਾ ਬੂਹਾ ਖੋਲ੍ਹੋ ਤੇ ਮਾਤਾ ਜੀ ਦੀਆਂ ਸੱਧਰਾਂ ਲਾਹੋ। ਤੁਹਾਡੇ ਵਿਆਹ ਦੀ ਖ਼ਬਰ ਸੁਣਕੇ ਮੈਨੂੰ ਕਿੰਨੀ ਪ੍ਰਸੰਨਤਾ ਹੋਵੇਗੀ, ਇਸਦਾ ਉੱਤਰ ਸਮਾਂ ਹੀ ਦੇਵੇਗਾ।

ਤੁਹਾਡੀ ਸੁੰਦਰੀ

(ਛੇਵੀਂ ਚਿੱਠੀ)

ਦੀਵਾਨ ਪੁਰ

ਸੁੰਦਰੀ ਜੀ,

ਮੈ ਕਿੱਡਾ ਵਡਭਾਗਾ ਹਾਂ, ਜਿਸ ਨੇ ਤੁਹਾਡੇ ਵਰਗੀ ਸੁਰਗ ਦੇਵੀ ਦੇ ਪ੍ਰੇਮ ਨੂੰ ਜਿੱਤ ਲਿਆ ਹੈ। ਮੇਰੀ ਹਨੇਰੀ ਦੁਨੀਆ ਨੂੰ ਅੱਜ ਸੁੰਦਰੀ ! ਤੁਹਾਡੇ ਪਵਿੱਤਰ ਭਾਵਾਂ ਨੇ, ਤੁਹਾਡੇ ਉਚੇ ਖ਼ਿਆਲਾਂ ਨੇ ਤੇ ਤੁਹਾਡੇ ਸੁਰਗੀ ਪਿਆਰ ਨੇ ਇਕ ਵਾਰਗੀ ਜਗਮਗਾ ਦਿਤਾ ਹੈ। ਮੈਨੂੰ ਇਹੋ ਮਾਲੂਮ ਹੁੰਦਾ ਹੈ ਕਿ ਮੇਰੇ ਅੰਦਰ ਕਿਸੇ ਮਧੁਰ ਰਾਗਨੀ ਦਾ ਅਨੂਠਾ ਅਲਾਪ ਹੋ ਰਿਹਾ ਹੈ, ਜਿਸ ਨੇ ਮਨ ਦੀ ਹਰ ਇਕ ਤਰਬ ਨੂੰ

ਛੇੜ ਕੇ ਮੇਰੇ ਰੋਮ ਰੋਮ ਵਿਚ ਕਦੇ ਨਾ ਬੱਸ ਹੋਣ ਵਾਲੀ ਗੁੰਜਾਰ ਪੈਦਾ ਕਰ ਦਿਤੀ ਹੈ। ਤੁਹਾਡੇ ਖਤ ਦਾ ਇਕ ਇਕ ਸ਼ਬਦ ਮੇਰੇ ਲਈ ਸੁਰਗੀ ਫੁਲਵਾੜੀ ਦਾ ਇਕ ਇਕ ਫੁੱਲ ਹੁੰਦਾ ਹੈ, ਜਿਸ ਨੇ ਮੇਰੇ ਦਿਲ ਦਿਮਾਗ ਨੂੰ ਇਤਨਾ ਮਹਿਕਾ ਦਿੱਤਾ ਹੈ ਕਿ ਇਸ ਦੇ ਮੁਕਾਬਲੇ ਵਿਚ ਮੈਨੂੰ ਸੰਸਾਰ ਦੇ ਸਾਰੇ ਸੁਖ ਤੇ ਐਸ਼ਵਰਜ ਤੁਛ ਜਾਪਣ ਲੱਗ ਪਏ ਹਨ।

ਸੁੰਦਰੀ ਜੀ ! ਤੁਹਾਡੇ ਖ਼ਿਆਲਾਤ ਇਤਨੇ ਉਚੇ ਹਨ, ਤੁਹਾਡੇ ਵਲਵਲਿਆਂ ਵਿਚ ਬ੍ਰਹਿਮੰਡ ਦਾ ਸਾਰਾ ਪ੍ਰੇਮ ਲਪੇਟਿਆ ਪਿਆ ਹੈ ਤੇ ਤੁਹਾਡੇ ਨਿਕੇ ਜਿਹੇ ਮਨ ਵਿਚ ਤਿਆਗ ਦਾ ਵੀ ਇਤਨਾ ਵੱਡਾ ਜ਼ਖੀਰਾ ? ਇਹ ਗੱਲ ਮੈਨੂੰ ਮਾਲੂਮ ਨਹੀ ਸੀ।

ਤੁਸਾ ਮੇਰਾ ਮਤਲਬ ਗਲਤ ਸਮਝਿਆ ਹੈ। ਜਿਹੜਾ ਮੈ ਇਹ ਲਿਖਿਆ ਸੀ ਕਿ ਸਾਡੇ ਦੋਹਾਂ ਦੇ ਵਿਚਕਾਰ ਇਕ ਬਹੁਤ ਵਡੀ ਰੁਕਾਵਟ ਹੈ, ਤੇ ਜੋ ਮੈ ਜਾਤ ਬਰਾਦਰੀ ਦੇ ਡਰ ਕਰ ਕੇ ਤੁਹਾਡੇ ਨਾਲ ਵਿਆਹ ਨਹੀ ਕਰਾ ਸਕਦਾ। ਇਸ ਨੂੰ ਮੈ ਕਦੇ ਦਾ ਤਿਲਾਂਜਲੀ ਦੇ ਚੁੱਕਾ ਹੋਇਆ ਹਾਂ। ਮੇਰੇ ਇਹ ਲਿਖਣ ਦਾ ਮਤਲਬ ਸੀ ਕਿ ਗਿਆਨੀ ਜੀ ਦੇ ਉਪਦੇਸ਼ਾਂ ਤੇ ਕੁਝ ਆਪਣੇ ਫ਼ਰਜ਼ਾਂ ਨੂੰ ਸਾਹਮਣੇ ਰਖ ਕੇ ਮੈ ਦਿਲ ਵਿਚ ਇਕ ਪ੍ਰਣ ਕਰ ਚੁੱਕਾ ਹਾਂ ਕਿ ਆਪਣਾ ਸਾਰਾ ਜੀਵਨ ਭਾਈਚਾਰਕ ਸੁਧਾਰ ਲਈ ਅਰਪਣ ਕਰ ਦਿਆਂਗਾ। ਜਦ ਤਕ ਮਾਪਿਆਂ ਦਾ ਦਮ ਹੈ, ਤਦ ਤਕ ਇਥੇ ਬੈਠਾ ਹਾਂ। ਇਸ ਤੋਂ ਬਾਅਦ ਘਰ-ਬਾਰ ਦਾ ਮੋਹ ਛਡ ਕੇ ਏਸ ਕੰਮ ਵਿਚ ਆਪਣੇ ਆਪ ਨੂੰ ਲਾ ਲਵਾਂਗਾ।

ਸੁੰਦਰੀ ਜੀ ! ਮੈ ਵੇਖ ਰਿਹਾ ਹਾਂ ਆਪਣੇ ਨਿਰਦਈ ਤੇ ਮੂਰਖ ਸਮਾਜ ਦੀ ਹਾਲਤ। ਕਿਸ ਤਰ੍ਹਾਂ ਦਿਨੋ ਦਿਨ ਅਨਗਿਣਤ ਸੋਹਲ ਜਿੰਦੜੀਆਂ ਇਸ ਦੇ ਹਵਨ-ਕੁੰਡ ਵਿਚ ਆਹੂਤੀ ਦੇ ਰਹੀਆਂ ਹਨ। ਇਸੇ ਖ਼ਿਆਲ ਮੈ ਸੋਚਦਾ ਹਾਂ ਕਿ ਵਿਆਹ ਦੇ ਬੰਧਨ ਵਿਚ ਜਕੜੇ ਜਾਣ ਨਾਲ ਮੈਨੂੰ ਆਪਣੇ ਨਿਸ਼ਾਨੇ ਤੋਂ ਦੂਰ ਜਾ ਪੈਣ ਦਾ ਅੰਦੇਸ਼ਾ ਹੈ, ਜੇ ਮੈਂ ਮਨ ਮਾਰ ਕੇ ਇਸ ਕੰਮ ਤੋ ਪਿਛੇ ਨਾ ਹਟਿਆ, ਤਾਂ ਇਸਦੇ ਫਲਰੂਪ ਤੁਹਾਡੇ ਜੀਵਨ ਦਾ ਸੁਖ ਸੁਆਦ ਤਾਂ ਇਕ ਤਰ੍ਹਾਂ ਨਾਲ ਨਸ਼ਟ ਹੀ ਹੋ ਜਾਵੇਗਾ। ਤੁਹਾਨੂੰ ਜਾਂ ਤਾਂ ਸਦਾ ਲਈ ਮੇਥੋਂ ਵਿਛੜ ਕੇ ਰਹਿਣਾ ਪਊ ਜਾਂ ਮੇਰੇ ਨਾਲ ਹੀ ਭੁੱਖ ਤ੍ਰੇਹ ਸਫਰ ਤੇ ਬੇ-ਆਰਾਮੀ ਦੀ ਜ਼ਿੰਦਗੀ ਬਿਤਾਣੀ ਪਵੇਗੀ।



ਪਰ ਤੁਹਾਡਾ ਖਤ ਪੜ੍ਹ ਕੇ ਮੇਰੇ ਸਾਰੇ ਸੰਸੇ ਦੂਰ ਹੋ ਗਏ ਹਨ। ਸਗੋਂ ਮੈ ਇਹ ਖ਼ਿਆਲ ਕਰ ਕੇ ਸ਼ਰਮਿੰਦਾ ਵੀ ਹੋ ਰਿਹਾ ਹਾਂ ਕਿ ਇਕ ਉਤਾ ਐੜਾ ਪੜ੍ਹਨ ਵਾਲਾ ਵਿਦਿਆਰਥੀ ਹੁੰਦਾ ਹੋਇਆ ਮੈ ਆਪਣੀ ਜਮਾਤ ਦੇ ਸੁਘੜ ਤੇ ਲਾਇਕ ਮਾਨੀਟਰ ਨੂੰ ਕਹਿ ਰਿਹਾ ਸਾਂ ਕਿ ਤੇਰੀ ਮੇਰੀ ਦੋਸਤੀ ਨਹੀ ਨਿਭ ਸਕਦੀ, ਕਿਉਂਕਿ ਮੈਂ ਕੇਵਲ ਇਕੋ ਸਾਲ ਵਿਚ ਪੈਂਤੀ ਯਾਦ ਕਰਨ ਦਾ ਪ੍ਰਣ ਕਰ ਚੁਕਾ ਹਾਂ।

ਸੁੰਦਰੀ ਜੀ, ਮੈਨੂੰ ਸਾਰੇ ਪ੍ਰਸ਼ਨਾਂ ਦਾ ਤੇ ਸਾਰੀਆਂ ਸ਼ੰਕਾਵਾਂ ਦਾ ਤਸੱਲੀਬਖਸ਼ ਉੱਤਰ ਮਿਲ ਗਿਆ ਹੈ। ਹੁਣ ਮੈਂ ਆਪਣੇ ਆਪ ਨੂੰ ਉਸੇ ਦਿਨ ਭਾਗਾਂ ਵਾਲਾ ਸਮਝਾਂਗਾ ਜਿਸ ਦਿਨ ਵੇਖਾਂਗਾ ਕਿ ਤੁਹਾਡੇ ਉਪਰ ਮੇਰਾ ਸਮਾਜਕ ਤੌਰ ਤੇ ਵੀ ਪੂਰਾ ਅਧਿਕਾਰ ਹੈ ਤੇ ਤੁਸੀ ਮੇਰੀ ਹੋ। ਮੈਨੂੰ ਜੇ ਸਾਰਾ ਸੰਸਾਰ ਵੀ ਇਸ ਤੋ ਰੋਕੇਗਾ ਤਾਂ ਵੀ ਨਹੀਂ ਰੁਕਾਂਗਾ। ਭਾਵੇਂ ਮੈਨੂੰ ਕਿੰਨੇ ਹੀ ਦੁਖਾਂ ਤੇ ਮੁਸੀਬਤਾਂ ਦਾ ਟਾਕਰਾ ਕਰਨਾ ਪਵੇ ਤਾਂ ਵੀ ਕਰਾਂਗਾ ਤੇ ਇਸ ਨੂੰ ਆਪਣੇ ਲਈ ਫ਼ਖ਼ਰ ਤੇ ਵਡਿਆਈ ਦਾ ਕਾਰਨ ਸਮਝਾਂਗਾ।

ਤੁਹਾਡਾ-ਬਚਨ ਸਿੰਘ

(ਸੱਤਵੀਂ ਚਿੱਠੀ)

ਕੰਨਿਆ ਆਸ਼ਰਮ

ਲਾਹੌਰ

ਜੀਵਨ-ਆਧਾਰ !

ਮੇਰੇ ਜੀਵਨ-ਸਰੋਤ ਦਾ ਪ੍ਰਵਾਹ ਜਿਉਂ ਜਿਉਂ ਤੁਹਾਡੇ ਵਲ ਵਧਦਾ ਜਾਂਦਾ ਹੈ, ਤਿਉਂ ਤਿਉਂ ਇਹੋ ਮਾਲੂਮ ਹੁੰਦਾ ਹੈ ਕਿ ਮੈ ਕਿਸੇ ਸੁਰਗੀ ਰਾਜ ਦੇ ਨੇੜੇ ਪਹੁੰਚਦੀ ਜਾਂਦੀ ਹਾਂ, ਹਿਰਦੇ ਵਿਚੋ ਪ੍ਰੇਮ ਦੇ ਨਵੇ ਝਰਨੇ ਉਭਰਦੇ ਆ ਰਹੇ ਹਨ।

ਅਸੀਂ ਜਿੰਨਾ ਇਨ੍ਹਾਂ ਚਿਠਿਆਂ ਵਲ ਸ਼ੰਕਾ ਭਰੀ ਨਜ਼ਰ ਨਾਲ ਤੱਕਦੇ ਹੋਏ ਇਕ ਦੂਸਰੇ ਪਾਸੋਂ ਇਸ ਦਾ ਉੱਤਰ ਮੰਗਦੇ ਹਾਂ, ਅੰਤ ਵਿਚ ਉਹਨਾਂ ਹੀ ਚਿਠਿਆਂ ਸੰਬੰਧੀ ਅਸੀ ਇਸ ਸਿੱਟੇ ਤੇ ਪੁੱਜ ਜਾਂਦੇ ਹਾਂ ਕਿ ਇਹ ਸ਼ੰਕਾ-ਜੋ ਉਤੋਂ ਸ਼ੰਕਾ ਦਿਸਦਾ ਸੀ – ਅਸਲ ਵਿਚ ਦੋਹਾਂ

ਦਿਲਾਂ ਦੀ ਉਹ ਸੱਧਰ, ਉਹ ਉਮੰਗ ਹੈ, ਜਿਸ ਦਾ ਇਸ ਸੰਸਾਰ ਵਿਚ ਕੋਈ ਟਾਕਰਾ ਹੀ ਨਹੀਂ।

ਮੇਰੇ ਜੀਵਨ ਸਰਬੰਸ ! ਤੁਹਾਡੀ ਉਦਾਰਤਾ ਨੇ ਮੇਰੀਆਂ ਆਸਾਂ, ਉਮੀਦਾਂ ਨਾਲੋ ਹਜ਼ਾਰਾਂ ਗੁਣਾ ਵਧੀਕ ਮੈਨੂੰ ਸੁਖੀ ਤੇ ਵਡ-ਭਾਗਣ ਬਣਾ ਦਿਤਾ ਹੈ। ਤੇ ਖ਼ੁਸ਼ੀ ? ਇਸ ਦਾ ਮੈ ਤੁਹਾਡੇ ਅੱਗੇ ਕੀ ਵਰਨਣ ਕਰਾਂ !

ਕਹਿੰਦੇ ਹਨ ਹੱਦ ਤੋਂ ਅਗਾਂਹ ਜਾ ਕੇ ਹਰ ਇਕ ਚੀਜ਼ ਆਪਣੇ ਜੋਬਨ ਤੋਂ – ਆਪਣੀ ਉਚਾਈ ਤੋਂ ਪਿਛਾਂਹ ਮੁੜਨੀ ਸ਼ੁਰੂ ਹੋ ਜਾਂਦੀ ਹੈ। ਕਹਿੰਦੇ ਨੇ ਕੋਈ ਆਦਮੀ ਜੇ ਅੰਨ੍ਹੇ-ਵਾਹ ਹੱਸਦਾ ਜਾਏ ਤਾਂ ਅਖੀਰ ਉਸ ਦਾ ਹਾਸਾ ਰੋਣ ਵਿਚ ਬਦਲ ਜਾਂਦਾ ਹੈ-ਉਸ ਦੀਆਂ ਅੱਖੀਆਂ ਵਿਚ ਅਥਰੂ ਉਤਰ ਆਉਂਦੇ ਹਨ। ਜੇ ਇਸ ਵਿਚ ਕੁਝ ਸਚਿਆਈ ਹੈ, ਤਾਂ ਇਸ ਦਾ ਖ਼ਿਆਲ ਕਰਕੇ ਦਿਲ ਦਹਿਲ ਜਾਂਦਾ ਹੈ – ਡਰ ਨਾਲ ਸਹਿਮ ਕੇ ਮੈ ਬੜਬੜਾ ਉਠਦੀ ਹਾਂ ਤੇ ਮੇਰੇ ਅੰਦਰ ਬਾਹਰ ਕਾਂਬਾ ਛਿੜ ਜਾਂਦਾ ਹੈ। ਮੈ ਵੇਖ ਰਹੀ ਹਾਂ ਜੁ ਮੇਰੀਆਂ ਖ਼ੁਸ਼ੀਆਂ ਤੇ ਮੇਰੇ ਮਨ ਦੀਆਂ ਰੀਝਾਂ ਦੀ ਪੂਰਤੀ ਹੁਣ ਓੜਕ ਦੇ ਬੰਨੇ ਤੇ ਜਾ ਪੁੱਜੀ ਹੈ। ਇਤਨੀ ਵਧੀਕ ਕਿ ਜਿਸ ਦੇ ਸੰਭਾਲਣ ਲਈ ਮੇਰੇ ਦਿਲ ਵਿਚ ਥਾਂ ਨਹੀਂ ਲੱਭਦਾ, ਤੇ ਉਹ ਇਸ ਤਰ੍ਹਾਂ ਫੁਟ ਫੁਟ ਕੇ ਬਾਹਰ ਨਿਕਲ ਰਹੀ ਹੈ, ਜੀਕਣ ਭਰੇ ਹੋਏ ਘੜੇ ਵਿਚ ਹੋਰ ਪਾਣੀ ਪਾਣ ਨਾਲ ਉਤੋਂ ਦੀ ਡੁਲ੍ਹਣ ਲੱਗ ਪੈਂਦਾ ਹੈ।

ਆਹ ਪ੍ਰੀਤਮ ! ਇਥੇ ਪਹੁੰਚ ਕੇ ਪਤਾ ਨਹੀਂ ਕਿੱਥੋਂ ਨਿਕਲ ਕੇ ਕੋਈ ਬਾਰੀਕ ਜਿਹੀ ਚਿੰਤਾ ਮੇਰੇ ਦੁਆਲੇ ਪੋਚਾ ਫੇਰ ਦੇਂਦੀ ਹੈ ਤੇ ਮੈ ਬੇਚੈਨ ਹੋ ਜਾਂਦੀ ਹਾਂ। ਚਿੰਤਾ ਵਧਦੀ ਵਧਦੀ ਕਿਸੇ ਕਿਸੇ ਵੇਲੇ ਇਤਨੀ ਡਰਾਉਣੀ ਸ਼ਕਲ ਬਣਾ ਕੇ ਮੇਰੇ ਸਾਹਮਣੇ ਖੜੋ ਜਾਂਦੀ ਹੈ ਕਿ ਮੇਰੇ ਹਿਰਦੇ ਵਿਚਲਾ ਸੁਖ ਤੇ ਖ਼ੁਸ਼ੀਆਂ ਦਾ ਭੰਡਾਰ ਇਸਦੀ ਤਹਿ ਥੱਲੇ ਉੱਕਾ ਹੀ ਦਬਿਆ ਜਾਂਦਾ ਹੈ। ਮੇਰਾ ਚੰਚਲ ਮਨ, ਤਰ੍ਹਾਂ ਤਰ੍ਹਾਂ ਦੀਆਂ ਦਲੀਲਾਂ ਘੜਨ ਵਿਚ ਰੁਝ ਜਾਂਦਾ– ਉਹ ਕਹਿੰਦਾ ਹੈ– ਅੰਮ੍ਰਿਤ ਵੇਲੇ ਦੀ ਠੰਢੀ ਹਵਾ ਜਦ ਬਾਗ਼ ਦੀਆਂ ਕਲੀਆਂ ਨੂੰ ਨੀਵੀਂ ਨਜ਼ਰ ਪਾਈ ਆਪਣੇ ਵਲ ਮੁਸਕਰਾਂਦਿਆਂ ਤੇ ਲਪਟਾਂ ਛਡਦਿਆਂ ਤੱਕਦੀ ਹੈ ਤਾਂ ਪ੍ਰੇਮ ਦੀ ਮਸਤੀ ਵਿਚ ਆ ਕੇ ਹਵਾ ਆਪਣੇ ਆਪ ਨੂੰ ਭੁੱਲ ਜਾਂਦੀ ਹੈ ਤੇ ਕਲੀਆਂ ਨਾਲ ਛੇੜ-ਛਾੜ ਕਰਨ ਵਿਚ ਹੀ ਰੁੱਝ ਜਾਂਦੀ ਹੈ। ਇਸ ਪ੍ਰੇਮ ਕਲੋਲ



ਦੇ ਅਨੂਠੇ ਰਸ ਨੂੰ ਕਲੀ ਦਾ ਨਾਜ਼ਕ ਦਿਲ ਪਚਾ ਨਹੀਂ ਸਕਦਾ ਤੇ ਉਹ ਖ਼ੁਸ਼ੀ ਤੇ ਅਨੁਮਾਦ ਵਿਚ ਆ ਕੇ ਆਪਣੇ ਆਪ ਤੋਂ ਬਾਹਰ ਹੋ ਜਾਂਦੀ ਹੈ। ਉਸ ਦੇ ਖੁਲ੍ਹਣ ਦੀ ਦੇਰ ਹੁੰਦੀ ਹੈ ਕਿ ਮਦ-ਮਤੀ ਹਵਾ ਦਾ ਪ੍ਰੇਮ ਉਸਦੀਆਂ ਕੋਮਲ ਪੰਖੜੀਆਂ ਨੂੰ ਖੇਰੂੰ ਖੇਰੂੰ ਕਰ ਦੇਂਦਾ ਹੈ ਤੇ ਉਸਦੇ ਜੀਵਨ ਦਾ ਅੰਤ ਹੋ ਜਾਂਦਾ ਹੈ।

ਮੇਰੇ ਪ੍ਰਾਣ ਆਧਾਰ ! ਮੈਨੂੰ ਬਚਾ ਲਓ ਇਸ ਖ਼ਿਆਲੀ ਚਿੰਤਾ ਦੇ ਪੰਜੇ ਚੋਂ। ਮੈਨੂੰ ਆਪਣੇ ਆਪ ਵਿਚ ਲੁਕਾ ਲਓ ਤੇ ਅਜਿਹੀ ਥਾਂ ਲੁਕਾ ਕੇ ਰੱਖੋ ਜਿਥੇ ਇਹੋ ਜਿਹੇ ਚੰਦਰੇ ਖ਼ਿਆਲ ਮੇਰੇ ਲਾਗੇ ਨਾ ਫਟਕ ਸਕਣ।

ਪਤਾ ਨਹੀਂ ਰਿਹਾ ਜੁ ਖ਼ਤ ਵਿਚ ਕੀ ਲਿਖਣ ਲੱਗੀ ਸਾਂ ਤੇ ਕੀ ਲਿਖ ਗਈ ਹਾਂ। ਇਹੋ ਮਾਲੂਮ ਹੁੰਦਾ ਹੈ ਕਿ ਲਿਖਣ ਲਈ ਹੁਣ ਕੋਈ ਗੱਲ ਬਾਕੀ ਨਹੀਂ ਰਹੀ, ਜਾਂ ਇਤਨਾ ਕੁਝ ਬਾਕੀ ਹੈ ਕਿ ਜਿਸ ਨੂੰ ਸਾਰੀ ਉਮਰ ਲਿਖਦੀ ਰਹਾਂ ਤਾਂ ਸ਼ਾਇਦ ਨਾ ਮੁੱਕੇ। ਜੋ ਲਿਖਣ ਲਗਦੀ ਹਾਂ, ਉਸ ਨੂੰ ਲਿਖਣ ਤੋਂ ਪਹਿਲਾਂ ਹੀ ਤੁਹਾਡੇ ਅੰਦਰ ਚਮਕਦਾ ਵੇਖਦੀ ਹਾਂ, ਫਿਰ ਦੱਸੀ ਹੋਈ ਗੱਲ ਨੂੰ ਕੀ ਦੱਸਾਂ ?

ਪ੍ਰੀਤਮ ! ਵਿਆਹ ਦਾ ਜ਼ਿਕਰ ਘੜੀ ਮੁੜੀ ਕਿਉਂ ਕਰਦੇ ਹੋ ? ਲੋਕੀ ਕਹਿੰਦੇ ਨੇ ਵਿਆਹ ਹੀ ਇਕ ਐਸੀ ਚੀਜ਼ ਹੈ ਜਿਹੜੀ ਮਨੁੱਖੀ ਜੀਵਨ ਨੂੰ ਸੁਖੀ ਤੇ ਸੁਰਗੀ ਬਣਾ ਸਕਦੀ ਹੈ ! ਜੇ ਇਹ ਗੱਲ ਠੀਕ ਹੈ ਤਾਂ ਮੈ ਇਸ ਤੋਂ ਬਹੁਤ ਦੂਰ ਰਹਿਣਾ ਚਾਹੁੰਦੀ ਹਾਂ ਕਿਉਂਕਿ ਜੋ ਖ਼ੁਸ਼ੀ ਤੇ ਸੁਖ ਮੈਨੂੰ ਤੁਹਾਡੀ ਉਦਾਰਤਾ ਤੇ ਤੁਹਾਡੇ ਪ੍ਰੇਮ ਦੇ ਸਦਕਾ ਇਸ ਵੇਲੇ ਤਕ ਪ੍ਰਾਪਤ ਹੋ ਚੁੱਕੇ ਹਨ, ਉਹਨਾਂ ਦੇ ਹੁੰਦਿਆਂ ਮੈ ਕਿਸੇ ਹੋਰ ਸੁਖ ਦੀ ਕਲਪਨਾ ਹੀ ਨਹੀਂ ਕਰ ਸਕਦੀ – ਪ੍ਰਾਪਤ ਕਰਨ ਦੀ ਖ਼ਾਹਿਸ਼ ਤਾਂ ਕਿਤੇ ਰਹੀ। ਜਿਹਾ ਕਿ ਉੱਪਰ ਦੱਸ ਆਈ ਹਾਂ, ਇਥੇ ਹੋਰ ਥਾਂ ਹੀ ਨਹੀਂ।

ਤੁਸੀਂ ਆਪਣੇ ਜੀਵਨ ਨੂੰ ਜਿਸ ਸੱਚੇ ਵਿਚ ਢਾਲਣ ਦਾ ਖ਼ਿਆਲ ਪ੍ਰਗਟ ਕੀਤਾ ਹੈ, ਮੇਰੇ ਹੁੰਦਿਆਂ ਪ੍ਰੀਤਮ ! ਇੱਕਲੇ ਹੀ ਇਸ ਪੈਂਡੇ ਤੇ ਨਹੀਂ ਪੈ ਸਕਦੇ – ਇਕ ਕਦਮ ਵੀ ਨਹੀਂ ਪੁੱਟ ਸਕਦੇ ! ਓਹ ! ਕਿਤਨੀ ਉਦਾਰਤਾ-ਕਿਤਨੀ ਦ੍ਰਿੜ੍ਹਤਾ ਹੈ ! ਜਿਸ ਸਮਾਜ ਨੇ ਤੁਹਾਨੂੰ ਇਸ ਹਾਲਤ ਤਕ ਪਹੁੰਚਾਇਆ ਹੈ, ਉਸ ਲਈ ਅਜੇ ਤਕ ਤੁਹਾਡੇ ਦਿਲ ਵਿਚ ਦਇਆ-ਭਾਵ ਹੈ। ਤੁਸੀ ਪਿਛਲੇ ਜਨਮ ਦੇ ਕੋਈ

ਤਪੱਸਵੀ ਮਾਲੂਮ ਹੁੰਦੇ ਹੋ। ਜਾਣਦੇ ਹੋ ਇਸ ਸੰਬੰਧੀ ਮੇਰਾ ਕੀ ਖ਼ਿਆਲ ਰਿਹਾ ਹੈ, ਜਿਸ ਨੂੰ ਤੁਹਾਡੀਆਂ ਦੋਹਾਂ ਸਤਰਾਂ ਨੇ ਹੀ ਪਲਟ ਕੇ ਰਖ ਦਿਤਾ ? ਸੁਣੋ, ਮੈਂ ਆਪਣੇ ਦਿਲ ਵਿਚ ਇਕ ਗੁਪਤ ਜ਼ਹਿਰ ਦਬਾਈ ਬੈਠੀ ਸਾਂ ਕਿ ਇਸ ਭਾਈਚਾਰੇ ਤੋਂ – ਜਿਸ ਨੇ ਮੇਰੇ ਦਿਲ ਦੇ ਮਾਲਕ ਨਾਲ ਉਸ ਦੇ ਬੇ-ਦੋਸ਼ ਹੁੰਦਿਆਂ ਹੋਇਆਂ ਇਹ ਅੱਤਿਆਚਾਰ ਕੀਤੇ ਸਨ... ਉਹ ਬਦਲਾ ਲਵਾਂਗੀ–ਇਸਦੇ ਦੁਬਾਜਰੇ ਤੇ ਪਖੰਡੀ ਆਗੂਆਂ ਨੂੰ ਉਹ ਨੱਕ ਨਾਲ ਚਣੇ ਚਬਵਾਵਾਂਗੀ ਕਿ ਇਕ ਵਾਰੀ ਦੁਨੀਆ ਯਾਦ ਰਖੇ, ਤੇ ਅਜਿਹਾ ਕਰਨ ਲਈ ਤੁਹਾਨੂੰ ਵੀ ਕਹਾਂਗੀ।

ਪਰ ਹੁਣ ਮੇਰੇ ਪ੍ਰੀਤਮ ! ਮੇਰਾ ਜੀਵਨ ਤੁਹਾਡੇ ਵਿਚ ਅਭੇਦ ਹੋ ਚੁੱਕਾ ਹੈ, ਇਸ ਨੂੰ ਜਿਸ ਪਾਸੇ ਤੁਸੀਂ ਲਾਓਗੇ, ਉਸ ਪਾਸੇ ਲਗਾਂਗੀ। ਹਾਂ ਇਕ ਵਾਰੀ ਫੇਰ ਬੇਨਤੀ ਕਰਦੀ ਹਾਂ ਕਿ ਜਿਸ ਬਿਖੜੇ ਪੰਧ ਵਿਚ ਤੁਸੀਂ ਪੈਣ ਵਾਲੇ ਹੋ ਉਸ ਵਿਚ ਇੱਕਲੇ ਨਾ ਪੈਣਾ, ਮੈਨੂੰ ਵੀ ਭਾਈਵਾਲ ਬਣਾ ਲੈਣਾ। ਤੁਸੀਂ ਵੇਖੋਗੇ ਮੈਂ ਤੁਹਡੇ ਰਾਹ ਦਾ ਰੋੜਾ ਨਹੀਂ ਬਣਾਂਗੀ, ਇਸ ਗੱਲ ਦੀ ਸ਼ੰਕਾ ਨਾ ਕਰਨੀ।

ਹਾਂ, ਵਿਆਹ ਬਾਬਤ ਫੇਰ ਲਿਖ ਦਿਆਂ ਕਿ ਇਸ ਦਾ ਖ਼ਿਆਲ ਅਜੇ ਦਿਲ 'ਚੋ ਕੱਢ ਛੱਡਣਾ। ਅਸਾਂ ਇਸ ਦਾ ਮੁੱਲ ਚੁਕਾਣਾ ਹੈ, ਕੁਝ ਚਿਰ ਤਪੱਸਿਆ ਕਰਨੀ ਹੈ, ਤੇ ਫੇਰ ਅਸੀਂ ਸਦਾ ਲਈ ਇਕ ਹੋਵਾਗੇ, ਪ੍ਰਲੋ ਕਾਲ ਤਕ ਤੇ ਉਸਦੇ ਮਗਰੋ ਵੀ ਇਕ ਹੀ ਰਹਾਂਗੇ। ਇਸ ਤੋਂ ਛੁੱਟ ਇਹ ਵੀ ਦੱਸ ਦਿਆਂ ਕਿ ਮੇਰੀ ਉਪਰਲੀ ਸ਼ੰਕਾ ਨੂੰ ਵੀ ਉੱਕਾ ਨਿਰਮੂਲ ਨਾ ਸਮਝਣਾ। ਇਤਨੀਆਂ ਖ਼ੁਸ਼ੀਆਂ ਨੂੰ ਇਕ ਵਾਰਗੀ ਹੀ ਨਾ ਅਸੀਂ ਤੇ ਨਾ ਹੀ ਕੋਈ ਹੋਰ ਪਚਾ ਸਕਦਾ ਹੈ।

ਤੁਹਾਡੀ-ਸੁੰਦਰੀ



(ਅੱਠਵੀਂ ਚਿੱਠੀ)

ਦੀਵਾਨ ਪੁਰ

ਸੁੰਦਰੀ ਜੀ

ਅੱਜ ਮੈਂ ਤੁਹਾਨੂੰ ਜਿਸ ਦੁਖਦਾਈ ਘਟਨਾ ਦਾ ਹਾਲ ਲਿਖਣ ਲੱਗਾ ਹਾਂ, ਇਸ ਨੂੰ ਪੜ੍ਹ ਕੇ ਦਿਲ ਦੀ ਸੱਟ ਨੂੰ ਤੁਸੀਂ ਕਿਸ ਤਰ੍ਹਾਂ ਸਹਾਰੋਗੇ ? ਇਹ ਸੋਚ ਕੇ ਮੇਰਾ ਦਿਲ ਗੋਤਿਆਂ ਵਿਚ ਪੈਂਦਾ ਜਾਂਦਾ ਹੈ। ਲਿਖਦਿਆਂ ਹੱਥ ਕੰਬ ਰਿਹਾ ਹੈ। ਚੰਗਾ ਹੁੰਦਾ ਜੁ ਇਹ ਭੈੜੀ ਖ਼ਬਰ ਤੁਹਾਨੂੰ ਕੋਈ ਹੋਰ ਹੀ ਸੁਣਾਂਦਾ, ਪਰ ਖੋਟੇ ਭਾਗਾਂ ਨੂੰ ਇਹ ਕੰਮ ਮੇਰੇ ਹੀ ਸਪੁਰਦ ਹੈ। ਮੈਂ ਕੀ ਲਿਖਾਂ, ਸੁੰਦਰੀ ਜੀ ! ਤੁਹਾਡਾ ਬਾਬਾ ਆਹ ! ਹਰ ਵੇਲੇ ਤੁਹਾਡੇ ਨਾਂ ਦੀ ਮਾਲਾ ਜਪਣ ਵਾਲਾ ਤੁਹਾਡਾ ਧਰਮ ਪਿਤਾ ਤੁਹਾਨੂੰ ਅੰਤਮ ਪਿਆਰ ਭੇਜਕੇ ਤੁਹਾਨੂੰ ਵੇਖਣ ਦੀ ਸਿੱਕ ਦਿਲ ਵਿਚ ਹੀ ਲੈ ਕੇ ਸਦਾ ਲਈ ਇਸ ਸੰਸਾਰ ਤੋਂ ਚਲਾ ਗਿਆ।

ਇਸ ਤੋਂ ਵੀ ਵੱਧ ਦਿਲ ਨੂੰ ਨਪੀੜਨ ਵਾਲੀ ਗੱਲ ਇਹ ਹੈ ਕਿ ਵਿਚਾਰੇ ਦੀ ਮੌਤ ਕਿਤਨੀ ਭਿਆਨਕ ਹੋਈ ! ਸੁੰਦਰੀ ਜੀ ! ਮੈਂ ਤੁਹਾਨੂੰ ਕੀ ਦੱਸਾਂ ? ਕਈ ਦਿਨਾਂ ਤੋਂ ਉਸ ਦਾ ਸਰੀਰ ਇਤਨਾ ਨਿਰਬਲ ਹੋ ਰਿਹਾ ਸੀ ਕਿ ਕੁੱਲੀ ਤੋਂ ਘੱਟ ਹੀ ਬਾਹਰ ਨਿਕਲਦਾ ਸੀ। ਸਦਾ ਵਾਂਗ ਜਦ ਪਰਸੋਂ ਸੰਧਿਆ ਨੂੰ ਰੋਟੀ ਦੇਣ ਗਿਆ ਤਾਂ ਉਹ ਰੋ ਰਿਹਾ ਸੀ। ਮੇਰੇ ਪੁੱਛਣ ਤੇ ਉਸ ਨੇ ਦੱਸਿਆ – 'ਸੁੰਦਰੀ ਨੂੰ ਮਿਲਣ ਲਈ ਦਿਲ ਡਾਢਾ ਭਟਕ ਰਿਹਾ ਹੈ, ਨਾ ਜਾਣੀਏਂ ਕੋਈ ਦਿਨ ਹਾਂ ਕਿ ਨਹੀਂ। ਇਕ ਵਾਰੀ ਕੁੜੀ ਨੂੰ ਵੇਖ ਲੈਂਦਾ ਤਾਂ ਚੰਗਾ ਹੁੰਦਾ।'

ਮੈਂ ਆਖਿਆ – 'ਬਾਬਾ ਜੀ ! ਇਹ ਕਿਹੜੀ ਔਖੀ ਗੱਲ ਹੈ, ਮੈਂ ਸਵੇਰੇ ਹੀ ਜਾ ਕੇ ਸੁੰਦਰੀ ਨੂੰ ਲੈ ਆਉਂਦਾ ਹਾਂ।'

ਪਰ ਉਸਨੇ ਅਜਿਹਾ ਕਰਨੋਂ ਮੈਨੂੰ ਰੋਕਦਿਆਂ ਹੋਇਆਂ ਕਿਹਾ – 'ਉਸਦੀ ਪੜ੍ਹਾਈ ਦਾ ਹਰਜ ਹੋਵੇਗਾ, ਨਾਲੇ ਉਸਨੂੰ ਇਥੇ ਲਿਆਉਣਾ ਖ਼ਤਰੇ ਤੋਂ ਖ਼ਾਲੀ ਨਹੀਂ। ਪਿੰਡ ਦਾ ਬਦਮਾਸ਼ ਪਾਲਾ ਸਿੰਘ ਹੱਥ ਧੋ ਕੇ ਮੇਰੇ ਮਗਰ ਪਿਆ ਹੋਇਆ ਹੈ ਕਿ ਮੈਂ ਸੁੰਦਰੀ ਨਾਲ ਉਸਦਾ ਵਿਆਹ ਕਰ ਦਿਆਂ। ਪਹਿਲਾਂ ਤਾਂ ਉਸ ਮੈਨੂੰ ਲਾਲਚ ਦਿੱਤੇ, ਪਰ ਜਦ ਮੈਂ ਨਾ ਮੰਨਿਆ ਤਾਂ ਫਿਰ ਕਈ ਤਰ੍ਹਾਂ ਦੀਆਂ ਧਮਕੀਆਂ ਦੇਣ ਲੱਗਾ। ਇਥੋ

ਤਕ ਕਹਿ ਗਿਆ ਕਿ ਜੇ ਤੂੰ ਸਿੱਧੀ ਤਰ੍ਹਾਂ ਮੇਰੀ ਗੱਲ ਨਹੀਂ ਮੰਨੇਂਗਾ ਤਾਂ ਮੈਂ ਆਪਣੇ ਆਦਮੀਆਂ ਪਾਸੋਂ ਤੈਨੂੰ ਮਰਵਾ ਸੁੱਟਾਂਗਾ ਤੇ ਸੁੰਦਰੀ ਜਦ ਤੇਰੇ ਮਰਨ ਦੀ ਖ਼ਬਰ ਸੁਣਕੇ ਆਵੇਗੀ ਤਾਂ ਉਸਨੂੰ ਬਦੋਬਦੀ ਚੁਕ ਕੇ ਲੈ ਜਾਵਾਂਗਾ।'

ਸੁੰਦਰੀ ਜੀ ! ਜਿਸ ਵੇਲੇ ਬਾਬਾ ਇਹ ਗੱਲਾਂ ਕਰ ਰਿਹਾ ਸੀ ਉਸ ਵੇਲੇ ਉਸ ਦੀ ਹਾਲਤ ਵੇਖੀ ਨਹੀਂ ਸੀ ਜਾਂਦੀ। ਮੇਰਾ ਵੀ ਸਰੀਰ ਗੁੱਸੇ ਨਾਲ ਕੰਬ ਰਿਹਾ ਸੀ। ਮੈਂ ਉਸ ਨੂੰ ਹੌਸਲਾ ਦੇਂਦਿਆਂ ਹੋਇਆਂ ਕਿਹਾ – 'ਬਾਬਾ ਜੀ ! ਮੇਰੇ ਬੈਠਿਆਂ ਕਿਸਦੀ ਮਜਾਲ ਹੈ ਸੁੰਦਰੀ ਵਲ ਜਾਂ ਤੁਹਾਡੇ ਵਲ ਤੱਕ ਜਾਵੇ।'

ਇਸ ਤੋਂ ਬਾਅਦ ਮੈਂ ਉਸਨੂੰ ਆਪਣੇ ਘਰ ਲੈ ਚਲਣ ਲਈ ਬੜਾ ਜਤਨ ਕੀਤਾ, ਪਰ ਉਹ ਨਾ ਮੰਨਿਆ ਤੇ ਆਖਣ ਲੱਗਾ – ''ਸਰਦਾਰਜੀ ! ਮੇਰਾ ਕੀ ਏ, ਮੈਂ ਤਾਂ ਅੱਗੇ ਈ ਕੰਧੀ ਤੇ ਰੁਖੜਾ ਹਾਂ। ਅੱਜ ਮੋਇਆ ਕਲ੍ਹ ਦੂਜਾ ਦਿਹਾੜਾ। ਮੈਂ ਰੱਬ ਅੱਗੇ ਹੱਥ ਜੋੜਦਾ ਹਾਂ ਕਿ ਮੈਨੂੰ ਤੁਰਦਿਆਂ ਫਿਰਦਿਆਂ ਹੀ ਸਾਂਭ ਲਵੇ, ਸਰੀਰ ਹੁਣ ਉੱਕਾ ਹੀ ਰਹਿ ਚੁਕਾ ਹੈ। ਬਹੁਤਾ ਫ਼ਿਕਰ ਸੁੰਦਰੀ ਦਾ ਸੀ ਜੋ ਤੁਹਾਡੀ ਦਇਆ ਨਾਲ ਦੂਰ ਹੋ ਗਿਆ ਹੈ।

ਫਿਰ ਮੈਂ ਉਸ ਨੂੰ ਕਿਹਾ, ਬਾਬਾ ਜੀ ਮੇਰੇ ਨਾਲ ਲਾਹੌਰ ਚਲੋ ਚਲੋ ਤੇ ਸੁੰਦਰੀ ਨੂੰ ਮਿਲ ਆਓ।' ਇਸ ਤੇ ਉਹ ਰਾਜ਼ੀ ਹੋ ਪਿਆ, ਤੇ ਦੂਜੇ ਦਿਨ ਮੇਰੇ ਨਾਲ ਚੱਲਣ ਦੀ ਸਲਾਹ ਪੱਕੀ ਹੋਈ।

ਉਸੇ ਰਾਤ, ਅੱਧੀ ਕੁ ਰਾਤੀਂ ਰੌਲੇ ਦੀ ਆਵਾਜ਼ ਨਾਲ ਮੇਰੀ ਜਾਗ ਖੁਲ੍ਹ ਗਈ। ਅੱਗ ਲੱਗ ਗਈ' ਦੀ ਦੁਹਾਈ ਸੁਣ ਕੇ ਮੈਂ ਅਭੜਵਾਹਿਆ ਘਰੋਂ ਬਾਹਰ ਨਿਕਲਿਆ। ਗਲੀ ਵਿਚ ਆ ਕੇ ਸੁਣਿਆ ਬਾਬੇ ਰੋੜੂ ਦੀ ਕੁੱਲੀ ਨੂੰ ਅੱਗ ਲੱਗ ਗਈ ਹੈ। ਮੈਂ ਵਾਹੋ ਦਾਹੀ ਭੱਜਾ ਗਿਆ। ਜਾ ਕੇ ਵੇਖਿਆ, ਬਹੁਤ ਸਾਰੇ ਲੋਕ ਇੱਕਠੇ ਹੋਏ ਹੋਏ ਸਨ। ਲੋਕਾਂ ਨੇ ਬਾਬੇ ਦੀ ਝੁਲਸੀ ਹੋਈ ਦੇਹ ਕਢ ਕੇ ਇਕ ਪਾਸੇ ਰੱਖੀ ਹੋਈ ਸੀ। ਕੁੱਲੀ ਸੁਆਹ ਦਾ ਢੇਰ ਹੋ ਚੁੱਕੀ ਸੀ, ਉਤੇ ਪਾਣੀ ਪੈਣ ਕਰਕੇ ਉਸਦੀਆਂ ਅੱਧ ਸੜੀਆਂ ਲੱਕੜਾਂ ਧੁਖ ਰਹੀਆਂ ਸਨ। ਮੈਂ ਭੀੜ ਚੀਰਦਾ ਹੋਇਆ ਪਾਸ ਪਹੁੰਚਿਆ।

ਆਹ ਸੁੰਦਰੀ ਜੀ ! ਉਸ ਵੇਲੇ ਦਾ ਹੁਲੀਆ ਦੱਸ ਕੇ ਮੈਂ ਤੁਹਾਡੇ ਦੁੱਖਾਂ ਦੀ ਬਲਦੀ ਅੱਗ ਉੱਤੇ ਤੇਲ ਨਹੀਂ ਪਾਣਾ ਚਾਹੁੰਦਾ।



ਮੌਕੇ ਵਿਚ ਵੇਖਣ ਦੀ ਤਾਕਤ ਨਹੀਂ ਸੀ। ਮੈਂ ਦਿਲ ਤਕੜਾ ਕਰਕੇ ਉਸ ਦੇ ਸਰੀਰ ਨੂੰ ਟੋਹਿਆ। ਠਾਣੇਦਾਰ ਤੇ ਦੋ ਤਿੰਨ ਸਿਪਾਹੀ ਮੌਜੂਦ ਸਨ। ਪਹਿਲਾਂ ਕਿੰਨਾ ਚਿਰ ਤਾਂ ਸਭ ਨੇ ਇਹੋ ਸਮਝਿਆ ਕਿ ਉਹ ਮਰ ਚੁਕਾ ਹੈ, ਪਰ ਕੁਝ ਚਿਰ ਬਾਅਦ ਉਸ ਦੇ ਸਰੀਰ ਵਿਚ ਹਿਲਜੁਲ ਹੋਈ। ਮੈਂ ਉਸ ਨੂੰ ਕਈ ਆਵਾਜ਼ਾਂ ਦਿਤੀਆਂ , ਉਸ ਨੇ ਨਜ਼ਰ ਭਰ ਕੇ ਮੇਰੇ ਵਲ ਤੱਕਿਆ, ਤੇ ਹੌਲੀ ਜਿਹੀ ਕਿਹਾ – 'ਸਰਦਾਰ ਜੀ !'

ਮੈਂ 'ਹਾਂ ਜੀ' ਕਹਿ ਕੇ ਉਸਨੂੰ ਹੋਰ ਪੁੱਛਣ ਲੱਗਾ ਸਾਂ ਕਿ ਠਾਣੇਦਾਰ ਇਸ ਮੌਕੇ ਨੂੰ ਗਨੀਮਤ ਸਮਝ ਕੇ ਬਿਆਨ ਲੈਣ ਲਈ ਉਸ ਉਤੇ ਸਵਾਲ ਕਰਨ ਲਗਾ। ਬਾਬਾ ਰਤੀ ਮਾਸਾ ਹੋਸ਼ ਵਿਚ ਮਾਲੂਮ ਹੁੰਦਾ ਸੀ। ਠਾਣੇਦਾਰ ਨੇ ਪੁੱਛਿਆ 'ਬਾਬਾ।' ਉਸ ਨੇ ਸਿਰ ਹਿਲਾਇਆ।

ਠਾਣੇਦਾਰ ਨੇ ਫਿਰ ਪੁੱਛਿਆ – 'ਅੱਗ ਕਿੰਨੇ ਲਾਈ ਸੀ ?'

ਬਾਬੇ ਨੇ ਇਸਦੇ ਉੱਤਰ ਵਿਚ ਸਿਰਫ਼ ਇਕ ਵਾਰੀ ਅਸਮਾਨ ਵੱਲ ਤਕਿਆ, ਜਿਸ ਤੋਂ ਜਾਪਦਾ ਸੀ, ਪਵਿੱਤਰ-ਆਤਮਾ ਬਾਬਾ, ਆਪਣੇ ਖੂਨੀ ਨੂੰ ਨਸ਼ਰ ਨਹੀਂ ਸੀ ਕਰਨਾ ਚਾਹੁੰਦਾ ਤੇ ਏਸ ਘਟਨਾ ਨੂੰ ਰੱਬ ਦਾ ਭਾਣਾ ਸਮਝ ਕੇ ਸੰਤੋਖ ਪ੍ਰਗਟ ਕਰ ਰਿਹਾ ਸੀ।

ਇਸ ਤੇ ਬਾਅਦ ਠਾਣੇਦਾਰ ਦੀ ਕਿਸੇ ਗੱਲ ਦਾ ਉਸਨੇ ਕੋਈ ਉੱਤਰ ਨਾ ਦਿਤਾ। ਉਸ ਵਿਚ ਹੁਣ ਇਸਾਰਾ ਕਰਨ ਦੀ ਵੀ ਤਾਕਤ ਨਹੀਂ ਸੀ। ਉਸ ਆਸ ਪਾਸ ਲਗੀ ਭੀੜ ਵਲ ਇਕ ਨਜ਼ਰ ਭਰ ਕੇ ਤੱਕਿਆ ਤੇ ਮੇਰੇ ਉੱਤੇ ਆ ਕੇ ਉਸ ਦੀ ਨਜ਼ਰ ਠਹਿਰ ਗਈ। ਮੈਂ ਅਗਾਂਹ ਸਿਰ ਝੁਕਾ ਕੇ ਕਿਹਾ 'ਕਿਉਂ' ਬਾਬਾ ਜੀ ! ਕੁਝ ਕਹਿਣਾ ਜੇ ?'

ਉਹ ਕੁਝ ਨਾ ਬੋਲ ਸਕਿਆ, ਤੇ ਉਸ ਦੀਆਂ ਅੱਖਾਂ ਵਿਚ ਪਾਣੀ ਭਰ ਆਇਆ ! ਫਿਰ ਮਾਲੂਮ ਹੋਇਆ ਜੀਕਣ ਕੁਝ ਬੋਲਣਾ ਚਾਹੁੰਦਾ ਹੈ, ਪਰ ਬੋਲ ਨਹੀਂ ਸਕਦਾ। ਕਈ ਵਾਰ ਉਸ ਦੇ ਬੁਲ੍ਹ ਫਰਕੇ, ਪਰ ਮੈਂ ਉਸ ਦਾ ਕੁਝ ਵੀ ਮਤਲਬ ਨਾ ਸਮਝ ਸਕਿਆ। ਫਿਰ ਉਸ ਨੇ ਨੇੜੇ ਹੋਣ ਦਾ ਇਸ਼ਾਰਾ ਕੀਤਾ। ਮੈਂ ਜਦ ਕੰਨ ਬਿਲਕੁਲ ਉਸਦੇ ਬੁਲ੍ਹਾਂ ਨਾਲ ਜੋੜ ਦਿਤਾ ਤਾਂ ਮੈਨੂੰ ਬੜਾ ਜਤਨ ਕਰਨ 'ਤੇ ਇਹੋ ਕੁਝ ਸਮਝ ਪਈ, 'ਸ... ਸ... ਸੁੰਦ... ਰੀ'

ਮੈਂ ਪੁੱਛਿਆ – 'ਬਾਬਾ ਜੀ ! ਸੁੰਦਰੀ ਨੂੰ ਮਿਲਣਾ ਜੇ ?'

ਉਸਨੇ ਹੱਥ ਨੂੰ ਹੌਲੀ ਹੌਲੀ ਇਸ ਤਰ੍ਹਾਂ ਘੁਮਾਇਆ ਜੀਕਣ ਕੋਈ ਡੌਰੂ ਵਜਾਣ ਵਾਲਾ ਘੁੰਮਾਂਦਾ ਹੈ। ਮੈਂ ਇਸ ਦਾ ਮਤਲਬ ਸਮਝ ਗਿਆ। ਉਹ ਕਹਿ ਰਿਹਾ ਸੀ 'ਹੁਣ ਖੇਡ ਖ਼ਤਮ ਹੋ ਗਈ, ਸੁੰਦਰੀ ਨੂੰ ਮੈਂ ਨਹੀਂ ਮਿਲ ਸਕਦਾ। ਫਿਰ ਮੈਂ ਪੁੱਛਿਆ – 'ਸੁੰਦਰੀ ਨੂੰ ਕੁਝ ਕਹਿਣਾ ਜੇ ?'

ਉਸ ਨੇ ਕੋਈ ਉੱਤਰ ਨਾ ਦਿਤਾ, ਪਰ ਡਲ੍ਹਕਦੀਆਂ ਅੱਖਾਂ ਉਸ ਦੀਆਂ ਮੇਰੇ ਚਿਹਰੇ ਨੂੰ ਇਕ ਟਕ ਵੇਖ ਰਹੀਆਂ ਸਨ, ਜਿਵੇਂ ਮੇਥੋਂ ਕਿਸੇ ਗੱਲ ਦਾ ਉੱਤਰ ਮੰਗਣਾ ਚਾਹੁੰਦਾ ਸੀ। ਮੈਂ ਉਸ ਦਾ ਭਾਵ ਸਮਝ ਕੇ ਬੋਲਿਆ – 'ਬਾਬਾ ਜੀ ! ਸੁੰਦਰੀ ਦਾ ਫ਼ਿਕਰ ਨਾ ਕਰੋ, ਮੈਂ ਉਸ ਨਾਲ ਵਿਆਹ ਕਰਾਂਗਾ !'

ਇਹ ਗੱਲ ਮੇਰੇ ਕਹਿਣ ਦੀ ਢਿੱਲ ਸੀ ਕਿ ਉਸ ਦੀਆਂ ਅੱਖਾਂ ਵਿਚ ਚਮਕ ਪੈਦਾ ਹੋਈ ਤੇ ਬੁਲ੍ਹਾਂ ਤੇ ਨਿੰਮ੍ਹੀ ਜਿਹੀ ਮੁਸਕਰਾਹਟ। ਫਿਰ ਉਸਨੇ ਸ਼ਾਇਦ ਮੇਰਾ ਧੰਨਵਾਦ ਕਰਨ ਲਈ ਦੋਹਾਂ ਹੱਥਾਂ ਨੂੰ ਇਸ ਤਰ੍ਹਾਂ ਹਿਲਾਇਆ ਜਿਵੇਂ ਜੋੜਨਾ ਚਾਹੁੰਦਾ ਸੀ। ਹੌਲੀ ਹੌਲੀ ਉਹ ਆਪਣੇ ਹੱਥਾਂ ਨੂੰ ਇਕ ਦੂਜੇ ਦੇ ਨੇੜੇ ਲੈ ਜਾਣ ਦੀ ਕੋਸ਼ਿਸ਼ ਕਰਨ ਲੱਗਾ, ਪਰ ਅਜੇ ਕੋਈ ਚੱਪੇ ਕੁ ਦੀ ਵਿਥ ਸੀ ਜਦ ਉਸ ਦੀਆਂ ਦੋਵੇਂ ਬਾਹਾਂ ਨਿਸੱਤੀਆਂ ਹੋ ਕੇ ਉਸ ਦੀ ਛਾਤੀ ਤੇ ਡਿਗ ਪਈਆਂ ਤੇ ਉਸਦੀ ਗਿੱਚੀ ਮੇਰੇ ਵਲ ਨੂੰ ਲੁੜ੍ਹਕ ਗਈ। ਜਾਣੀਦਾ ਮੇਰੇ ਮੂੰਹੋਂ ਇਹੋ ਗੱਲ ਸੁਣਨ ਲਈ ਉਸ ਦੇ ਪ੍ਰਾਣ ਅਟਕੇ ਹੋਏ ਸਨ। ਆਹ ਸੁੰਦਰੀ ਜੀ ! ਉਹ ਸਦਾ ਦੀ ਨੀਂਦਰ ਸੌਂ ਗਿਆ।

ਪੁਲਿਸ ਨੇ ਸ਼ੱਕ ਵਿਚ ਪਾਲਾ ਸਿੰਘ ਤੇ ਉਸਦੇ ਚਹੁੰ ਸਾਥੀਆਂ – ਸਵਾਇਆ ਸਿੰਘ ਤੇ ਵੀਰ ਸਿੰਘ ਨੂੰ ਉਹਨਾਂ ਦੇ ਘਰੋਂ ਜਾ ਕੇ ਗ੍ਰਿਫ਼ਤਾਰ ਕਰ ਲਿਆ।

ਉਫ਼ ! ਕਿਤਨੀ ਡਰਾਉਣੀ ਘਟਨਾ ਸੀ ! ਅਜੇ ਤੀਕ ਉਸਦੀ ਸ਼ਕਲ ਮੇਰੀਆਂ ਅੱਖਾਂ ਅੱਗੇ ਹੈ। ਮੇਰੀ ਮਾਂ ਜੀ ਨੇ ਜਦ ਦੀ ਇਹ ਗੱਲ ਸੁਣੀ ਹੈ ਉਨ੍ਹਾਂ ਦੇ ਅੱਥਰੂ ਨਹੀਂ ਸੁੱਕੇ। ਮਾਲੂਮ ਹੁੰਦਾ ਹੈ ਉਨ੍ਹਾਂ ਦੇ ਦਿਲ ਨੇ ਬੜਾ ਪਲਟਾ ਖਾਧਾ ਹੈ।

ਸੁੰਦਰੀ ਜੀ, ਭਾਣਾ ਅਮਿਟ ਹੈ, ਸਾਨੂੰ ਕਿਸੇ ਪਾਸੋਂ ਬਦਲਾ ਲੈਣ ਦਾ ਖ਼ਿਆਲ ਕਦੇ ਦਿਲ ਵਿਚ ਨਹੀਂ ਲਿਆਉਣਾ ਚਾਹੀਦਾ। ਬਦਲਾ ਦੇਣਾ ਕਰਤਾ ਦੇ ਹੱਥ ਹੈ। ਸੰਸਾਰ ਦੀ ਕੋਈ ਤਾਕਤ ਸਾਨੂੰ ਆਪਣੇ ਅਸੂਲਾਂ ਤੋਂ ਨਾ ਡੇਗ ਸਕੇ, ਸਾਡੀ ਬਹਾਦਰੀ ਇਸੇ ਵਿਚ ਹੈ।



ਅੱਜ ਦੀ ਚਿੱਠੀ ਪੜ੍ਹ ਕੇ ਤੁਹਾਡੇ ਦਿਲ ਦੀ ਹਾਲਤ ਕੀ ਹੋਵੇਗੀ, ਇਸ ਨੂੰ ਮੈਂ ਸਮਝ ਰਿਹਾ ਹਾਂ, ਇਸੇ ਕਰਕੇ ਹੋਰ ਕੁਝ ਨਹੀਂ ਲਿਖਦਾ। ਮੈਂ ਤੁਹਾਨੂੰ ਤਾਕੀਦ ਕਰਦਾ ਹਾਂ ਕਿ ਦਿਲ ਨੂੰ ਬਹੁਤਾ ਦੁਖੀ ਨਹੀਂ ਕਰਨਾ, ਸਗੋਂ ਹੌਸਲੇ ਤੇ ਸਾਬਤ-ਕਦਮੀ ਨਾਲ ਇਸ ਦੁੱਖ ਦਾ ਟਾਕਰਾ ਕਰਨਾ।

ਹੁਣੇ ਹੀ ਚਿੱਠੀ ਲਿਖਦਿਆਂ ਖ਼ਬਰ ਮਿਲੀ ਹੈ ਕਿ ਪਾਲਾ ਸਿੰਘ ਤੇ ਉਸ ਦੇ ਸਾਥੀਆਂ ਨੂੰ ਪੁਲਿਸ ਨੇ ਮਾਮੂਲੀ ਜ਼ਮਾਨਤਾਂ ਲੈ ਕੇ ਛੱਡ ਦਿਤਾ ਹੈ। ਇਸਦਾ ਕਾਰਨ ਇਕ ਤਾਂ ਮਾਇਆ ਦਾ ਚਮਤਕਾਰ, ਤੇ ਦੂਜਾ ਪਿੰਡ ਦੇ ਲੋਕਾਂ ਦੀ ਉਦਾਰਤਾ ਦੱਸੀ ਜਾਂਦੀ ਹੈ, ਜਿਹੜੇ ਉਹਨਾਂ ਨੂੰ ਬਚਾਉਣ ਲਈ ਸਿਰ ਤੋੜ ਕੋਸ਼ਿਸ਼ ਕਰ ਰਹੇ ਸਨ। ਮੈਨੂੰ ਅੱਗੇ ਹੀ ਇਹੋ ਉਮੀਦ ਸੀ।

ਤੁਹਾਡਾ – ਬਚਨ ਸਿੰਘ

(ਨੌਵੀਂ ਚਿੱਠੀ)

ਕੰਨਿਆ ਆਸ਼ਰਮ
ਲਾਹੌਰ

ਪ੍ਰਾਣ-ਨਾਥ !

ਚਿੱਠੀ ਪੁੱਜੀ। ਆਹ ! ਬਾਬੇ ਦੀ ਮੌਤ ਦੀ ਖ਼ਬਰ ਨੇ ਮੇਰੇ ਦਿਲ ਵਿਚ ਜੋ ਹਲਚਲੀ ਮਚਾਈ ਹੈ, ਇਸ ਦਾ ਮੈਂ ਕੀ ਵਰਣਨ ਕਰਾਂ ? ਸਭ ਨਾਲੋਂ ਵੱਡਾ ਅਰਮਾਨ ਇਹ ਹੈ ਕਿ ਉਸ ਨਾਲ ਅੰਤਮ ਮੁਲਾਕਾਤ ਵੀ ਨਾ ਹੋ ਸਕੀ। ਉਹ ਪਿਆਰ ਭਰਿਆ ਹੱਥ ਮੇਰੀ ਪਿੱਠ ਤੇ ਫੇਰਦਾ, ਤੇ ਮੈਂ ਆਪਣੇ ਪਿਤਰੀ ਪੰਘੂੜੇ ਦਾ ਇਕ ਆਖ਼ੀਰੀ ਝੂਟਾ ਲੈ ਲੈਂਦੀ, ਪਰ ਭਾਗਾਂ ਵਿਚ ਨਹੀਂ ਸੀ ਲਿਖਿਆ। ਦਿਲ ਰੋ ਰਿਹਾ ਹੈ, ਹਜ਼ਾਰ ਜਤਨ ਕਰ ਕੇ ਵੀ ਦਿਲ ਨੂੰ ਖਲੋਤ ਨਹੀਂ ਹੁੰਦੀ ! ਘੜੀ ਮੁੜੀ ਅੰਦਰੋਂ ਕੋਈ ਉਬਾਲ ਉਠਦਾ ਹੈ, ਤੇ ਦਿਲ ਨੂੰ ਚੀਰਦਾ ਹੋਇਆ ਅੰਦਰੇ

ਗੁੰਮ ਹੋ ਜਾਂਦਾ ਹੈ, ਪਰ ਜਦ ਤੁਹਾਡਾ ਖ਼ਿਆਲ ਆਉਂਦਾ ਹੈ ਤਾਂ ਮੈਨੂੰ ਡਿਗਦੀ- ਡਿਗਦੀ ਨੂੰ ਠੁੰਮ੍ਹਣੇ ਦਾ ਸਹਾਰਾ ਮਿਲ ਜਾਂਦਾ ਹੈ।

ਆਹ ! ਇਕ ਮੋਏ ਮਾਰੇ ਗ਼ਰੀਬ ਨੂੰ ਜਿਸ ਦਾ ਕਿਸੇ ਨਾਲ ਵੰਡ ਵਿਹਾਰ ਨਹੀਂ ਸੀ, ਜਿਹੜਾ ਗਲੀਆਂ ਦੇ ਕੱਖਾਂ ਨੂੰ ਵੀ ਦੁਖਾਣੋ ਡਰਦਾ ਸੀ – ਜ਼ਾਲਮਾਂ ਨੇ ਜੀਣ ਨਾ ਦਿੱਤਾ। ਉਸ ਨੂੰ ਮਾਰਨ ਵਾਲੇ ਖ਼ੂਨੀਆਂ ਨੂੰ ਡੰਨ ਦਿਵਾਣ ਦੇ ਥਾਂ ਸਗੋਂ ਅੱਡੀ ਚੋਟੀ ਦਾ ਜ਼ੋਰ ਲਾ ਕੇ ਲੋਕੀਂ ਉਨ੍ਹਾਂ ਨੂੰ ਇਸ ਕਰਕੇ ਬਚਾਉਣ ਦੀਆਂ ਕੋਸ਼ਿਸ਼ਾਂ ਕਰ ਰਹੇ ਹਨ ਕਿ ਉਨ੍ਹਾਂ ਦੇ ਸਮਾਜ ਵਿਚ ਜ਼ਾਲਮਾਂ ਤੇ ਖ਼ੂਨੀਆਂ ਦੀ ਥੁੜ੍ਹ ਨਾ ਹੋ ਜਾਵੇ ?

ਆਹ ! ਮੇਰੇ ਮਾਲਕ ! ਤੁਸੀਂ ਏਸੇ ਭਾਈਚਾਰੇ ਦੇ ਸੁਧਾਰ ਲਈ ਤਰਲੋ-ਮੱਛੀ ਹੋ ਰਹੇ ਹੋ ਤੇ ਇਸ ਨੂੰ ਸੁਧਾਰਣ ਦੀਆਂ ਉਮੀਦਾਂ ਬੰਨ੍ਹੀ ਬੈਠੇ ਹੋ ? ਕੀ ਤੁਸੀਂ ਇਤਨਾ ਕੁਝ ਦੇਖ ਚੁਕਣ ਤੋਂ ਬਾਅਦ ਵੀ ਇਹ ਸਿੱਟਾ ਨਹੀਂ ਕੱਢ ਸਕੇ ਕਿ ਜਿਨ੍ਹਾਂ ਦੇ ਦਿਲ, ਗੁਨਾਹ ਨਾਲ ਝੁਲਸੇ ਪਏ ਨੇ, ਉਨ੍ਹਾਂ ਦਾ ਕੋਈ ਇਲਾਜ ਨਹੀਂ ? ਕੀ ਤੁਸੀਂ ਉਨ੍ਹਾਂ ਲੋਕਾਂ ਨੂੰ ਸੁਧਾਰਨ ਦੀਆਂ ਖ਼ਾਬਾਂ ਲੈ ਰਹੇ ਹੋ, ਜਿਨ੍ਹਾਂ ਦੇ ਦਿਲ, ਕੀਨੇ ਦੀ ਅੱਗ ਨਾਲ ਸੜੇ ਪਏ ਹਨ, ਜਿਨ੍ਹਾਂ ਦੇ ਦਿਮਾਗ਼ ਹੰਕਾਰ ਨਾਲ ਝੁਲਸੇ ਪਏ ਹਨ ਤੇ ਜਿਨ੍ਹਾਂ ਦੇ ਡੌਲੇ ਚਿੱਟੇ ਲਹੂ ਨਾਲ ਮੁਰਦਾ ਹੋਏ ਪਏ ਹਨ ? ਕੀ ਤੁਸੀਂ ਉਸ ਪੱਥਰੀਲੀ ਧਰਤੀ ਵਿਚ ਸੁਧਾਰ ਦਾ ਬੀ ਬੀਜਣ ਤੇ ਫਿਰ ਉਸਦੇ ਉੱਗਣ ਦੀ ਆਸ ਰੱਖਦੇ ਹੋ ?

ਨਹੀਂ ਨਹੀਂ, ਮੇਰੇ ਸਿਰ ਦੇ ਸਾਈਂ ! ਇਸ ਖ਼ਿਆਲ ਨੂੰ ਦਿਲੋਂ ਕੱਢ ਛੱਡੋ। ਜਿਸ ਪਹਾੜ ਨੂੰ ਤੁਸੀਂ ਆਪਣੇ ਮੱਥੇ ਦੀਆਂ ਟੱਕਰਾਂ ਨਾਲ ਤੋੜਨਾ ਚਾਹੁੰਦੇ ਹੋ, ਉਹ ਇਸ ਤਰ੍ਹਾਂ ਕਦੇ ਨਹੀਂ ਟੁੱਟੇਗਾ, ਸਗੋਂ ਉਲਟਾ ਤੁਸੀਂ ਹੀ ਆਪਣਾ ਆਪ ਗਵਾਉਗੇ। ਇਸ ਪਹਾੜ ਨੂੰ ਤੋੜਨ ਦਾ ਇਲਾਜ ਇਹੋ ਹੈ ਕਿ ਇਸ ਦੀਆਂ ਜੜ੍ਹਾਂ ਖੋਖਲੀਆਂ ਕੀਤੀਆਂ ਜਾਣ, ਅਥਵਾ ਉਹਨਾਂ ਲੋਕਾਂ ਦੇ ਸਰੀਰ ਵਿਚੋਂ ਚਿੱਟੇ ਲਹੂ ਨੂੰ ਕੱਢ ਕੇ ਜਦ ਤਕ ਧਰਤੀ ਤੇ ਨਾ ਡੋਲ੍ਹ ਦਿੱਤਾ ਜਾਵੇਗਾ, ਤੇ ਜਦ ਤਕ ਅਜਿਹੇ ਚਿੱਟੇ ਲਹੂ ਦੀ ਇਕ ਬੂੰਦ ਵੀ ਬਾਕੀ ਰਹਿਣ ਦਿੱਤੀ ਜਾਵੇਗੀ, ਤਦ ਤਕ ਆਉਣ ਵਾਲੀਆਂ ਨਸਲਾਂ ਉਤੇ ਇਸ ਦਾ ਅਸਰ ਹੋਣੋਂ ਨਹੀਂ ਰੁਕੇਗਾ।

ਆਹ ! ਮੈਂ ਗੁੱਸੇ ਵਿਚ ਅਰਲ-ਬਰਲ ਲਿਖੀ ਜਾ ਰਹੀ ਹਾਂ ! ਪ੍ਰੀਤਮ ! ਮੇਰੀ ਭੁਲ ਖ਼ਿਮਾ ਕਰਨੀ। ਇਸ ਵੇਲੇ ਮੇਰਾ ਦਿਮਾਗ਼ ਟਿਕਾਣੇ



ਨਹੀਂ। ਭਾਵੇਂ ਇਸ ਵਿਚ ਮੇਰੇ ਦਿਲੀ ਭਾਵਾਂ ਦਾ ਰੰਗ ਤੁਹਾਨੂੰ ਭਾਸੇਗਾ, ਪਰ ਇਹ ਮੇਰੀ ਥੋੜ੍ਹੀ ਅਕਲ ਦੇ ਕਾਰਨ ਹੈ। ਇਸ ਕਰਕੇ ਮੈਂ ਆਪਣੇ ਇਨ੍ਹਾਂ ਬੇ-ਥਵ੍ਹੇ ਖ਼ਿਆਲਾਂ ਨੂੰ ਹਰ ਵੇਲੇ ਦਿਲੋਂ ਕੱਢਣ ਦਾ ਯਤਨ ਕਰਦੀ ਰਹਿੰਦੀ ਹਾਂ – ਸ਼ਾਇਦ ਨਾ ਹੀ ਕਢਦੀ, ਤੇ ਕਿਸੇ ਹੱਦ ਤਕ ਇਹਨਾਂ ਨੂੰ ਅਮਲੀ ਜਾਮਾ ਪਹਿਨਾਣ ਦਾ ਵੀ ਯਤਨ ਕਰਦੀ, ਪਰ ਤੁਸੀਂ ਹੋ ਜਿਨ੍ਹਾਂ ਦੇ ਸਾਹਮਣੇ ਮੈਨੂੰ ਹਰ ਇਕ ਵਖੇਵੇਂ ਵਾਲਾ ਖ਼ਿਆਲ ਆਪਣੇ ਦਿਲ ਚੋਂ ਕੱਢ ਛੱਡਣ ਅਥਵਾ ਨੱਪ ਛੱਡਣ ਲਈ ਮਜਬੂਰ ਹੋਣਾ ਪੈਂਦਾ ਹੈ।

ਮੇਰੀ ਦਿਲੋਂ ਖ਼ਾਹਿਸ਼ ਹੈ ਕਿ ਵਾਹਿਗੁਰੂ ਤੁਹਾਡੇ ਹੀ ਖ਼ਿਆਲਾਂ ਨੂੰ ਸਫਲ ਕਰੇ ਤੇ ਮੈਨੂੰ ਵੀ ਅਜਿਹਾ ਹੀ ਬਲ ਦੇਵੇ ਕਿ ਮੇਰੇ ਦਿਲ ਵਿਚ ਜੇ ਕੋਈ ਅਜਿਹਾ ਹਿੰਸਕ ਖ਼ਿਆਲ ਹੈ ਵੀ ਤਾਂ ਮੈਂ ਸੱਪ ਵਾਂਗ ਉਸ ਦੀ ਸਿਰੀ ਮਿੱਧ ਕੇ ਆਪਣਾ ਆਪ ਉਸ ਤੋਂ ਛੁੜਾਂਦੀ ਹੋਈ ਤੁਹਾਡੇ ਹੀ ਅਸੂਲਾਂ ਤੇ ਚਲਣ ਦਾ ਯਤਨ ਕਰਾਂ।

ਮੇਰੇ ਸਿਰਤਾਜ ! ਮੈਨੂੰ ਆਪਣੇ ਇਸ ਚੰਚਲ-ਮਨ ਉਤੇ ਭਰੋਸਾ ਨਹੀਂ ਰਿਹਾ। ਇਹ ਮੈਨੂੰ ਗੁਮਰਾਹੀ ਵਲ ਲੈ ਜਾਣ ਦਾ ਯਤਨ ਕਰਦਾ ਹੈ, ਤੇ ਬਦਲੇ ਦੀ ਅੱਗ ਕਿਸੇ ਕਿਸੇ ਵੇਲੇ ਮੇਰੇ ਦਿਲ ਵਿਚ ਇਤਨੀ ਭੜਕ ਉਠਦੀ ਹੈ ਕਿ ਮੈਂ ਆਪਣੇ ਆਪ ਤੋਂ ਬਾਹਰ ਹੋ ਜਾਂਦੀ ਹਾਂ। ਸੋ ਹੁਣ ਮੇਰੀ ਤੁਹਾਡੇ ਪਾਸ ਇਹੋ ਬੇਨਤੀ ਹੈ ਕਿ ਮੈਨੂੰ ਆਪਣੇ ਹੁਕਮ ਵਿਚ ਚਲਾਉ ਤੇ ਆਪਣੇ ਹੀ ਸਾਏ ਹੇਠ ਰਖੋ।

ਅੱਜ ਦਿਲ ਬਹੁਤ ਖ਼ਰਾਬ ਹੈ, ਹੋਰ ਕੁਝ ਨਹੀਂ ਲਿਖਦੀ। ਜੋ ਕੁਝ ਲਿਖਿਆ ਹੈ, ਇਹ ਵੀ ਭੇਜਣਾ ਨਹੀਂ ਸਾਂ ਚਾਹੁੰਦੀ, ਪਰ ਭੇਜ ਰਹੀ ਹਾਂ। ਮੈਨੂੰ ਪਤਾ ਹੈ ਕਿ ਤੁਹਾਡਾ ਦਿਲ ਕਿੱਡਾ ਚੌੜਾ ਹੈ। ਗੰਭੀਰਤਾ ਕਿਤਨੀ ਤੁਹਾਡੇ ਵਿਚ ਕੁੱਟ ਕੁੱਟ ਕੇ ਭਰੀ ਹੋਈ ਹੈ, ਤੁਸੀਂ ਮੇਰੀ ਹਰ ਇਕ ਭੁੱਲ ਨੂੰ ਖ਼ਿਮਾ ਕਰ ਸਕਦੇ ਹੋ। ਮੈਨੂੰ ਆ ਕੇ ਲੈ ਜਾਓ। ਮੈਂ ਆਪਣੇ ਧਰਮ-ਪਿਤਾ ਦੀ ਸੜੀ ਹੋਈ ਕੁੱਲੀ ਵੇਖਣ ਲਈ ਵਿਆਕੁਲ ਹਾਂ। ਨਾਲੇ ਮੇਰੀ ਪੜ੍ਹਾਈ ਵੀ ਲਗ ਭਗ ਖ਼ਤਮ ਹੋ ਚੁੱਕੀ ਹੈ।

ਤੁਹਾਡੀ ਸੁੰਦਰੀ

## (ਦਸਵੀਂ ਚਿੱਠੀ)

ਦੀਵਾਨ ਪੁਰ

ਸੁੰਦਰੀ ਜੀ !

ਇਤਨੀ ਬੇ-ਕਰਾਰੀ ? ਇਤਨਾ ਗੁੱਸਾ ? ਪਰ ਫਿਰ ਭੀ ਤੁਹਾਡੀ ਲਿਖਤ ਕਿਤਨੀ ਯੁਕਤੀ-ਪੂਰਨ ਹੈ, ਇਸ ਦੇ ਸਾਹਮਣੇ ਮੈਂ ਸਭ ਕੁਝ ਭੁੱਲ ਜਾਂਦਾ ਹਾਂ ਪਰ ਮੇਰੀ ਭੋਲੀ ਸੁੰਦਰੀ ਜੀ ! ਜਿਹੜੀ ਮਿਸਾਲ ਤੁਸਾਂ ਪਹਾੜ ਦੀ ਦਿਤੀ ਹੈ, ਇਹ ਪੜ੍ਹ ਕੇ ਮੈਨੂੰ ਹਾਸਾ ਆ ਰਿਹਾ ਹੈ। ਇਸ ਵਿਚ ਤੁਸੀਂ ਆਪ ਹੀ ਫਸ ਗਏ ਹੋ, ਜਦ ਤੁਸੀਂ ਲਿਖਦੇ ਹੋ ਕਿ ਇਹ ਮੱਥਾ ਮਾਰਨ ਨਾਲ ਨਹੀਂ ਟੁੱਟੇਗਾ—ਜੜ੍ਹਾਂ ਕੱਟਣ ਨਾਲ ਹੀ ਟੁੱਟੇਗਾ। ਤੇ ਇਸ ਸੰਬੰਧੀ ਜਿਹੜਾ ਤੁਹਾਡਾ ਪ੍ਰੋਗਰਾਮ ਹੈ, ਉਹੀ ਤਾਂ ਠੀਕ ਮੱਥਾ ਮਾਰਨ ਵਾਲੀ ਗੱਲ ਹੈ। ਅਰਥਾਤ ਸਮਾਜ ਪਾਸੋਂ ਖੂਨ ਦਾ ਬਦਲਾ ਖੂਨ ਨਾਲ ਲੈ ਕੇ ਉਸਦੇ ਸੁਧਾਰ ਦੀ ਆਸ ਰੱਖਣੀ, ਇਹ ਤਾਂ ਸੱਚਮੁੱਚ ਪਹਾੜ ਨੂੰ ਟੱਕਰਾਂ ਮਾਰਨ ਦੇ ਹੀ ਤੁਲ ਹੈ। ਇਸ ਤੋਂ ਉਲਟ, ਅਮਲੀ ਪ੍ਰਚਾਰ ਤੇ ਉੱਚੇ ਵਿਚਾਰਾਂ ਦੁਆਰਾ ਉਸ ਉੱਤੇ ਪ੍ਰਭਾਵ ਪਾਣਾ, ਇਹ ਹੈ ਉਸ ਪਹਾੜ ਦੀਆਂ ਜੜ੍ਹਾਂ ਨੂੰ ਖੋਖਲਾ ਕਰਨਾ।

ਪਰ ਇਸ ਦੇ ਨਾਲ ਹੀ ਤੁਹਾਡੀ ਉਦਾਰਤਾ ਦਾ ਮੈਂ ਰਿਣੀ ਹਾਂ। ਤੁਸੀਂ ਆਪਣੇ ਖਿਆਲਾਂ ਦੀ ਪੁਸ਼ਟੀ ਕਰਦੇ ਹੋਏ ਵੀ ਮੇਰੇ ਮਗਰ ਲੱਗਣ ਦਾ ਵਿਚਾਰ ਰਖਦੇ ਹੋ। ਮੈਨੂੰ ਪੂਰੀ ਆਸ ਹੈ ਕਿ ਜਦ ਤੁਸੀਂ ਮੇਰੇ ਇਸ ਪੰਥ ਦੀ ਪੈਂਧਾਊ ਬਣੋਗੀ ਤਾਂ ਤੁਹਾਨੂੰ ਆਪਣੇ ਇਹ ਅੱਜ ਵਾਲੇ ਖਿਆਲ ਇਤਨੇ ਹੀ ਗਲਤ ਮਾਲੂਮ ਹੋਣਗੇ, ਜਿੰਨਾ ਕਿ ਦਿਨ ਨੂੰ ਰਾਤ ਕਹਿਣਾ।

ਇਹ ਮੈਂ ਵੇਖ ਰਿਹਾ ਹਾਂ ਕਿ ਸਾਡੇ ਸਮਾਜ ਦਾ ਲਹੂ ਸੱਚ ਮੁਚ ਦਿਨੋਂ ਦਿਨ ਚਿੱਟਾ ਹੁੰਦਾ ਜਾ ਰਿਹਾ ਹੈ, ਪਰ ਇਸ ਦਾ ਸੁਧਾਰ ਕਰਨ ਲਈ ਜਿਹੜਾ ਇਲਾਜ ਤੁਸੀਂ ਵਰਤਣਾ ਚਾਹੁੰਦੇ ਹੋ, ਉਹ ਉਤਨਾ ਹੀ ਖਿਆਲੀ ਹੈ, ਜਿੰਨਾ ਕਿ ਹਲਕਾਏ ਕੁੱਤੇ ਦੇ ਵੱਢੇ ਹੋਏ ਨੂੰ ਕੋਈ ਨੂੰਹਾਂ ਤੇ ਰਾਜ਼ੀ ਕਰਨਾ ਚਾਹੇ।

ਸੁੰਦਰੀ ਜੀ, ਸਾਨੂੰ ਪ੍ਰਚਾਰ ਦੇ ਟੀਕੇ ਨਾਲ ਅਜਿਹੇ ਚਿੱਟੇ ਲਹੂ ਵਾਲੇ ਰੋਗੀਆਂ ਦੇ ਅੰਦਰ ਉਹ ਦਵਾਈ ਭਰਨੀ ਹੋਵੇਗੀ, ਜਿਸ ਨਾਲ



ਲੋਕਾਂ ਦੇ ਲਹੂ ਵਿਚੋਂ ਚਿੱਟੇ (ਨਿਰਜੀਵ) ਪ੍ਰਮਾਣੂ ਖ਼ਾਰਜ ਹੁੰਦੇ ਜਾਣ ਤੇ ਉਸ ਦੇ ਥਾਂ ਲਾਲ (ਸਜੀਵ) ਪ੍ਰਮਾਣੂ ਪੈਦਾ ਹੋਣ।

ਇਸ ਕੰਮ ਲਈ ਮੈਂ ਹਰ ਤਰ੍ਹਾਂ ਨਾਲ ਕਮਰ-ਕੱਸੇ ਕਰ ਲਏ ਹਨ ਤੇ ਅਸੀਂ ਹੁਣ ਇਸ ਕੰਮ ਵਿਚ ਇਕ ਇਕ ਤੇ ਦੋ ਯਾਰ੍ਹਾਂ ਹੋਵਾਂਗੇ। ਮੈਂ ਚਹੁੰ ਪੰਜਾਂ ਦਿਨਾਂ ਤਕ ਤੁਹਾਨੂੰ ਲੈਣ ਆਵਾਂਗਾ। ਮਾਂ ਜੀ ਨੂੰ ਮੈਂ ਰਾਜ਼ੀ ਕਰ ਲਿਆ ਹੈ ਕਿ ਉਹ ਮੇਰੇ ਕੰਮ ਵਿਚ ਕੋਈ ਰੋਕ ਨਹੀਂ ਪਾਣਗੇ, ਨਾ ਹੀ ਤੁਹਾਡੇ ਨਾਲ ਕੰਮ ਕਰਨ ਤੇ ਉਨ੍ਹਾਂ ਨੂੰ ਕੋਈ ਇਤਰਾਜ਼ ਹੋਵੇਗਾ, ਪਰ ਇਸ ਦੇ ਬਦਲੇ ਉਨ੍ਹਾਂ ਦੀ ਇਕ ਸ਼ਰਤ ਮੈਨੂੰ ਅਵੱਸ਼ ਮੰਨਣੀ ਪਈ ਹੈ, ਕਿ ਜਦ ਤੱਕ ਉਹ ਜੀਉਂਦੀ ਹੈ, ਤਦ ਤਕ ਮੈਂ ਕਿਤੇ ਦੂਰ ਦੁਰਾਡੇ ਨਹੀਂ ਜਾ ਸਕਦਾ। ਸੋ ਮੈਨੂੰ ਆਸ ਹੈ ਤੁਸੀਂ ਵੀ ਆਪਣੇ ਆਪ ਨੂੰ ਹੁਣ ਤੋਂ ਹੀ ਤਿਆਰ ਕਰ ਲਵੋਗੇ।

ਸਾਡਾ ਇਸ ਸੰਬੰਧੀ ਨਿਸ਼ਾਨਾ ਕੀ ਹੋਵੇਗਾ ? ਇਹ ਤਾਂ ਦੋਵੇਂ ਕੱਠੇ ਹੋ ਕੇ ਫ਼ੈਸਲਾ ਕਰਾਂਗੇ, ਪਰ ਹਾਲੇ ਸਾਨੂੰ ਘਰ ਵਿਚ ਹੀ ਇਕ ਛੋਟਾ ਜਿਹਾ ਕੰਮ ਮਿਲ ਗਿਆ ਹੈ, ਜਿਸ ਤੋਂ ਅਸੀਂ ਆਪਣੇ ਇਸ ਨਵੇਂ ਜੀਵਨ ਦਾ ਸ੍ਰੀ ਗਣੇਸ਼ ਕਰਾਂਗੇ। ਥੋੜ੍ਹੇ ਦਿਨਾਂ ਨੂੰ ਸਾਡੇ ਪਿੰਡ ਦੇ ਸ਼ਾਹੂਕਾਰ ਲਾਲਾ ਰਲਾ ਰਾਮ ਦੀ ਲੜਕੀ ਦਾ ਵਿਆਹ ਹੈ। ਮੈਂ ਸੁਣਿਆ ਹੈ ਕਿ ਇਸ ਵਿਆਹ ਉਤੇ ਕੰਜਰੀਆਂ ਦਾ ਨਾਚ ਮੁਜਰਾ, ਭੰਡਾਂ ਦੀਆਂ ਖੇਡਾਂ, ਸ਼ਰਾਬ ਦੇ ਦੌਰ ਤੇ ਹੋਰ ਅਨੇਕਾਂ ਫ਼ਜ਼ੂਲ-ਖ਼ਰਚੀਆਂ ਰਾਹੀਂ ਹਜ਼ਾਰਾਂ ਰੁਪਏ ਪਾਣੀ ਵਾਂਗ ਵਹਾਏ ਜਾਣਗੇ।

ਸੁੰਦਰੀ ਜੀ ! ਕਿੱਡੀ ਸ਼ਰਮ ਵਾਲੀ ਗੱਲ ਹੋਵੇਗੀ, ਜਦ ਸਾਡੇ ਵੱਡੇ-ਵਡੇਰੇ ਘੇਰਾ ਪਾ ਕੇ ਵੇਸਵਾ ਦਾ ਮੁਜਰਾ ਸੁਣ ਰਹੇ ਹੋਣਗੇ ਤੇ ਉਨ੍ਹਾਂ ਦੀਆਂ ਧੀਆਂ ਭੈਣਾਂ, ਉਪਰੋਂ ਬਾਰੀਆਂ ਵਿਚ ਬੈਠ ਕੇ ਇਹ ਨਜ਼ਾਰਾ ਵੇਖ ਰਹੀਆਂ ਹੋਣਗੀਆਂ। ਕੀ ਉਹ ਚੱਪਣੀ ਵਿਚ ਨੱਕ ਡੋਬ ਕੇ ਮਰ ਨਾ ਜਾਣਗੇ ? ਮੇਰਾ ਖ਼ਿਆਲ ਹੈ ਸ਼ਾਇਦ ਸਮਝਾਣ ਬੁਝਾਣ ਨਾਲ ਉਹ ਇਸ ਗੰਦੇ ਕੰਮ ਤੋਂ ਬਾਜ਼ ਆ ਜਾਣ।

ਬਸ, ਹੋਰ ਬਹੁਤਾ ਕੀ ਲਿਖਾਂ, ਅੱਜ ਤੋਂ ਪੰਜਵੇਂ ਦਿਨ ਤੁਹਾਡੇ ਕੋਲ ਹੀ ਹੋਵਾਂਗਾ।

ਤੁਹਾਡਾ – ਬਚਨ ਸਿੰਘ

*ਇਕ ਗੱਲ ਹੋਰ–ਚਿੱਠੀ ਖ਼ਤਮ ਕਰ ਬੈਠਾ ਸਾਂ, ਕਿ ਤੁਹਾਨੂੰ ਮੁਬਾਰਕਬਾਦ ਦੇਣ ਦਾ ਚੇਤਾ ਆਇਆ। ਤੁਹਾਡੇ ਨਾਂ ਹੇਠ ਪੰਜਾਬੀ ਰਸਾਲਿਆਂ ਵਿਚ ਅਜ ਕਲ੍ਹ ਉਪਰੋ-ਥੱਲੀ ਕਹਾਣੀਆਂ ਛਪ ਰਹੀਆਂ ਹਨ। ਉਸ ਦਿਨ ਸ਼ਹਿਰ ਗਿਆ ਤਾਂ ਵੇਖ ਕੇ ਮੈਂ ਦੰਗ ਹੀ ਰਹਿ ਗਿਆ, ਇਹ ਤਾਂ ਤੁਸਾਂ ਕਮਾਲ ਕਰ ਦਿਤਾ। ਆਪਣੇ ਸਮਾਜ ਦੀ ਕਠੋਰਤਾ ਬਿਆਨ ਕਰਨ ਵਿਚ ਤੁਸਾਂ ਓੜਕ ਕਰ ਦਿਤੀ ਹੈ। ਮੇਰਾ ਦਿਲ ਕਹਿ ਰਿਹਾ ਹੈ ਕਿ ਕਿਸੇ ਦਿਨ ਮੇਰੀ ਸੁੰਦਰੀ, ਬਹੁਤ ਉੱਚੇ ਦਰਜੇ ਦੀ ਕਲਾਕਾਰ ਹੋਵੇਗੀ।*

*ਪਰ ਸੁੰਦਰੀ ਜੀ, ਜਿਥੇ ਤੁਹਾਡੀ ਲੇਖਣ-ਸਫਲਤਾ ਲਈ ਡੂੰਘੇ ਦਿਲੋਂ ਵਧਾਈ ਦੇਂਦਾ ਹਾਂ, ਉਥੇ ਇੰਨੀ ਕੁ ਸਲਾਹ ਦੇਣ ਦੀ ਖੁਲ੍ਹ ਲੈਂਦਾ ਹਾਂ ਕਿ ਤੁਹਾਡੀ ਲਿਖਤ ਵਿਚ ਕੋਮਲਤਾ ਤੇ ਸਹਿਨਸ਼ੀਲਤਾ ਦੀ ਵਧੇਰੇ ਲੋੜ ਹੈ। ਮੰਨਿਆ ਕਿ ਸਮਾਜ ਦੇ ਹਥੋਂ ਸਤਾਈ ਹੋਈ ਇਕ ਦੁਖੀ ਆਤਮਾ ਦੀ ਕਲਮ 'ਚੋਂ ਇਹੋ ਕੁਝ ਨਿਕਲ ਸਕਦਾ ਹੈ, ਪਰ ਮੈਨੂੰ ਤੁਹਾਡੇ ਪਾਸੋਂ ਅਜਿਹੀ ਲਿਖਤ ਦੀ ਆਸ ਹੈ, ਜਿਸ ਵਿਚ ਹਿੰਸਾ ਤੇ ਕਠੋਰਤਾ ਲਈ ਕੋਈ ਥਾਂ ਨਾ ਹੋਵੇ। ਲਹੂ ਨਾਲ ਲਹੂ ਨਹੀਂ ਧੋਤਾ ਜਾਂਦਾ। ਕੀ ਅੱਗੇ ਲਈ ਆਪਣੀ ਲਿਖਤ ਵਿਚ ਏਨੀ ਕੁ ਤਬਦੀਲੀ ਲਿਆਉਣ ਦੀ ਕੋਸ਼ਿਸ਼ ਕਰੋਗੇ ?*

## 23

ਸੁੰਦਰੀ ਨੇ ਦੀਵਾਨਪੁਰ ਆ ਕੇ ਸਭ ਤੋਂ ਪਹਿਲਾਂ ਆਪਣੇ ਧਰਮ ਪਿਤਾ ਦੀ ਸੜੀ ਹੋਈ ਯਾਦਗਾਰ ਨੂੰ ਨਮਸਕਾਰ ਕੀਤੀ, ਤੇ ਉਸ ਥਾਂ ਦੀ ਧੂੜ ਮੱਥੇ ਨੂੰ ਲਾਈ। ਬੁਝੀਆਂ ਹੋਈਆਂ ਲਕੜਾਂ ਦੇ ਚੋਅ ਅਤੇ ਕੁਝ ਸੁਆਹ ਅਜੇ ਤਕ ਉਥੇ ਮੌਜੂਦ ਸੀ। ਸੁੰਦਰੀ ਦੇ ਭਾਣੇ ਇਹ ਸਾਧਾਰਨ ਸੁਆਹ ਨਹੀਂ ਸੀ – ਉਸ ਦੇ ਬੀਤ ਚੁਕੇ ਸਾਰੇ ਜੀਵਨ ਦੀ ਤਸਵੀਰ ਸੀ। ਹੋਸ਼ ਸੰਭਾਲਣ ਤੋਂ ਲੈ ਕੇ ਲਾਹੌਰ ਜਾਣ ਦੇ ਦਿਨ ਤਕ ਦੇ ਇਕ ਲੰਮੇ ਸਮੇਂ ਦਾ ਦ੍ਰਿਸ਼ ਉਸ ਦੇ ਸਾਹਮਣੇ ਸੀ। ਰੋੜੂ ਦੇ ਪਿਤਰੀ ਮੋਹ ਦੀ ਇਕ ਇਕ ਘੜੀ ਉਸ ਨੂੰ ਚੇਤੇ ਆਉਂਦੀ ਸੀ ਤੇ ਉਸ ਦੇ ਦਿਲ ਨੂੰ ਪਾਸ਼ ਪਾਸ਼ ਕਰ ਦੇਂਦੀ। ਉਹ



ਕਿੰਨਾ ਹੀ ਚਿਰ ਉਥੇ ਬੁੱਤ ਬਣ ਕੇ ਬੈਠੀ ਹੰਝੂ ਕੇਰਦੀ ਰਹੀ ਤੇ ਫਿਰ ਬਚਨ ਸਿੰਘ ਦੇ ਘੜੀ ਮੁੜੀ ਕਹਿਣ ਤੇ ਉਥੋਂ ਉਠੀ।

ਸੁੰਦਰੀ ਦੇ ਰਹਿਣ ਦਾ ਪ੍ਰਬੰਧ ਬਚਨ ਸਿੰਘ ਨੇ ਪਹਿਲਾਂ ਤੋਂ ਹੀ ਕਰ ਛਡਿਆ ਹੋਇਆ ਸੀ। ਉਸ ਨੂੰ ਆਪਣੇ ਘਰ ਲੈ ਜਾ ਕੇ ਉਹ ਮਾਂ ਦਾ ਦਿਲ ਦੁਖੀ ਨਹੀਂ ਸੀ ਕਰਨਾ ਚਾਹੁੰਦਾ।

ਰਵਾਣੀ ਪਿੰਡ ਦੇ ਵਸਨੀਕਾਂ ਨੇ ਥੋੜ੍ਹੇ ਚਿਰ ਤੋਂ ਆਪਣੇ ਪਿੰਡ ਇਕ ਕੰਨਿਆ ਪਾਠਸ਼ਾਲਾ ਚਲਾਈ ਹੋਈ ਸੀ। ਉਥੋਂ ਦੇ ਕੁਝ ਬੰਦੇ ਬਚਨ ਸਿੰਘ ਦਾ ਚੰਗਾ ਆਦਰ ਕਰਦੇ ਸਨ। ਇਹਨਾਂ ਪੰਜਾਂ ਚਹੁੰ ਆਦਮੀਆਂ ਦੀ ਹਿੰਮਤ ਨਾਲ ਚੰਗੀ ਜਾਗਰਤ ਪੈਦਾ ਹੋ ਗਈ ਸੀ ਜਿਸ ਕਰਕੇ ਬਚਨ ਸਿੰਘ ਦੀ ਇਥੇ ਬੜੀ ਇੱਜ਼ਤ ਸੀ। ਆਪਣੇ ਪ੍ਰਚਾਰ ਦਾ ਕੇਂਦਰ ਬਣਾਨ ਲਈ ਬਚਨ ਸਿੰਘ ਨੇ ਇਸ ਥਾਂ ਨੂੰ ਪਸੰਦ ਕੀਤਾ ਸੀ।

ਸੁੰਦਰੀ ਨੂੰ ਇਸ ਪਾਠਸ਼ਾਲਾ ਵਿਚ ਅਧਿਆਪਕਾ ਮੁਕੱਰਰ ਕੀਤਾ ਗਿਆ। ਉਹਨੂੰ ਇਸ ਮਨ-ਭਾਉਂਦੇ ਟਿਕਾਣੇ ਪਹੁੰਚਾ ਕੇ ਬਚਨ ਸਿੰਘ ਦੀ ਬਹੁਤ ਸਾਰੀ ਚਿੰਤਾ ਦੂਰ ਹੋ ਗਈ। ਨਾਲੇ ਦੀਵਾਨ ਪੁਰੋਂ ਰਵਾਣੀ ਪਿੰਡ ਕੋਈ ਬਹੁਤਾ ਦੂਰ ਨਹੀਂ ਸੀ, ਕੇਵਲ ਪੌਣੇ ਕੁ ਮੀਲ ਦਾ ਪੰਧ ਸੀ।

ਲਾਲਾ ਰਲਾ ਰਾਮ ਦੇ ਘਰ ਜੰਜ ਆਉਣ ਵਾਲੀ ਸੀ। ਉਸ ਸਮੇਂ ਮੱਚਣ ਵਾਲੇ ਉਪਦ੍ਰਵ ਨੂੰ ਰੋਕਣ ਲਈ ਬਚਨ ਸਿੰਘ ਕਿੰਨੇ ਹੀ ਦਿਨਾਂ ਤੋਂ ਦੌੜ ਭੱਜ ਕਰ ਰਿਹਾ ਸੀ, ਪਰ ਅਜੇ ਤਕ ਉਸ ਨੂੰ ਸਫ਼ਲਤਾ ਨਹੀਂ ਸੀ ਹੋਈ। ਸਾਰਾ ਪਿੰਡ ਇਕ ਤਾਂ ਉਂਜ ਹੀ ਬਚਨ ਸਿੰਘ ਦਾ ਵਿਰੋਧੀ ਸੀ, ਦੂਜੇ ਉਹ ਲੋਕ ਬੜੀ ਕਾਹਲੀ ਨਾਲ ਉਡੀਕ ਕਰ ਰਹੇ ਸਨ ਕਿ ਕਿਹੜਾ ਵੇਲਾ ਹੋਵੇ ਕਿ ਦੋ ਘੜੀਆਂ ਅਨੰਦ-ਮੇਲਾ ਕਰੀਏ। ਇਸ ਪਰ ਲਾਲਾ ਰਲਾ ਰਾਮ ਨੇ ਸਾਰੇ ਪਿੰਡ ਨੂੰ ਦਾਅਵਤ ਦਿਤੀ ਹੋਈ ਸੀ। ਪਿੰਡ ਦੇ ਲੋਕ ਜਿਉਂ ਜਿਉਂ ਸੁਣਦੇ ਸਨ ਕਿ ਦਿੱਲੀ ਦੀ ਇਕ ਪ੍ਰਸਿਧ ਵੇਸ਼ਵਾ ਆਉਣ ਵਾਲੀ ਹੈ, ਉਹਨਾਂ ਨੂੰ ਲਾਲੀਆਂ ਚੜ੍ਹਦੀਆਂ ਜਾਂਦੀਆ ਸਨ ਤੇ ਘੜੀਆਂ ਪਲ ਗਿਣ ਕੇ ਸਮਾ ਬਿਤਾ ਰਹੇ ਸਨ।

ਏਧਰ ਜਿਸ ਵੇਲੇ ਸੁੰਦਰੀ ਰਵਾਣੀ ਪਹੁੰਚ ਕੇ ਆਪਣੇ ਰਹਿਣ ਵਾਲੇ ਮਕਾਨ ਅੰਦਰਲੀਆਂ ਚੀਜ਼ਾਂ ਥਾਉਂ ਥਾਂਈਂ ਰਖ ਰਹੀ ਸੀ, ਇਸੇ ਵੇਲੇ

ਬਚਨ ਸਿੰਘ ਸਾਰੀ ਦਿਹਾੜੀ ਦੀ ਦੌੜ ਭੱਜ ਕਰਨ ਤੋਂ ਬਾਅਦ ਉਸ ਦੇ ਮਕਾਨ ਤੇ ਆਇਆ ਤੇ ਉਸ ਨੇ ਬਾਹਰੋਂ ਆਵਾਜ਼ ਦਿਤੀ।

ਸੁੰਦਰੀ ਹੱਥ ਵਾਲਾ ਕੰਮ ਉਥੇ ਹੀ ਛਡ ਕੇ ਉਸ ਦੇ ਪਾਸ ਆ ਕੇ ਬੋਲੀ – "ਸਵੇਰ ਦੇ ਜਿਉਂ ਗਏ ਹੋ, ਮੁੜ ਕੇ ਮੂੰਹ ਈ ਨਹੀਂ ਸੀ ਵਿਖਾਣਾ ?"

ਪਿਆਰ ਭਰੀ ਮੁਸਕਰਾਹਟ ਵਿਚ ਬਚਨ ਸਿੰਘ ਬੋਲਿਆ – "ਕੀ ਦੱਸਾਂ ਸੁੰਦਰੀ ਜੀ ! ਮੈਂ ਤਾਂ ਹੈਰਾਨ ਹੋ ਗਿਆ ਹਾਂ, ਟੱਕਰਾਂ ਮਾਰ ਮਾਰ ਕੇ।" ਇਹ ਕਹਿੰਦਾ ਹੋਇਆ ਉਹ ਅੰਦਰ ਜਾ ਕੇ ਇਕ ਮੰਜੇ ਤੇ ਬੈਠ ਗਿਆ। ਸੁੰਦਰੀ ਨੇ ਉਸ ਨੂੰ ਬੜੀ ਘਬਰਾਹਟ ਨਾਲ ਪੁੱਛਿਆ – "ਕਿਉਂ ?"

ਉਸ ਨੇ ਕਮੀਜ਼ ਦਾ ਬਟਨ ਖੋਲ੍ਹ ਕੇ ਰੁਮਾਲ ਨਾਲ ਮੁੜ੍ਹਕਾ ਪੂੰਝਦਿਆਂ ਹੋਇਆ ਕਿਹਾ – "ਤੁਹਾਨੂੰ ਦੱਸਿਆ ਸੀ ਨਾ ਜੁ ਸ਼ੁਕਰਵਾਰ ਰਲਾ ਰਾਮ ਦੇ ਘਰ ਜੰਞ ਆਉਣੀ ਏ ?"

"ਜੀ, ਦੱਸਿਆ ਸੀ।"

"ਤੇ ਅੱਜ ਵੀਰਵਾਰ ਏ।"

"ਫੇਰ ?"

"ਭਲਕੇ ਜੰਞ ਆ ਜਾਏਗੀ।"

"ਤਾਂ ਫਿਰ ?"

"ਇਹੋ ਕਿ ਸਾਨੂੰ ਕੰਮ ਦਾ ਫ਼ਿਕਰ ਕਰਨਾ ਚਾਹੀਦਾ ਹੈ।" ਸੁੰਦਰੀ ਪਿਆਰ ਨਾਲ ਉਸ ਦੇ ਚਿਹਰੇ ਵੱਲ ਤੱਕਦੀ ਹੋਈ ਬੋਲੀ – "ਤੇ ਫਿਰ ਢਿੱਲ ਕਿਉਂ ਕਰਦੇ ਓ ?"

"ਮੈਂ ਸੋਚ ਰਿਹਾ ਹਾਂ, ਸ਼ਾਇਦ ਮੈਨੂੰ ਇਸ ਵਿਚ ਸਫ਼ਲਤਾ ਨਹੀਂ ਹੋਵੇਗੀ।"

"ਕਿਉਂ ?"

"ਜੇ ਇੱਕਲੇ ਰਲਾ ਰਾਮ ਨੂੰ ਰਜ਼ਾਮੰਦ ਕਰਨਾ ਹੁੰਦਾ ਤਾਂ ਗੱਲ ਔਖੀ ਨਹੀਂ ਸੀ, ਪਰ ਇਥੇ ਤਾਂ ਮੁੱਦਈ ਸੁਸਤ ਤੇ ਗਵਾਹ ਚੁਸਤ ਵਾਲੀ ਗੱਲ ਏ– ਸਾਰਾ ਪਿੰਡ ਹੀ ਆਉਣ ਵਾਲੀ ਕੰਜਰੀ ਲਈ ਔਂਸੀਆਂ ਪਾ ਰਿਹਾ ਏ।"



"ਤਾਂ ਕੀ ਸਾਡੇ ਇਸ ਨਵੇਂ ਵਪਾਰ ਦਾ ਪਹਿਲਾ ਸੌਦਾ ਹੀ ਘਾਟੇ-ਵੰਦਾ ਰਹੇਗਾ ?"

"ਘਾਟੇ-ਵੰਦਾ ਈ ਨਹੀਂ, ਸਾਰੀ ਦੀ ਸਾਰੀ ਰਕਮ ਈ ਬਰਬਾਦ।"

"ਫਿਰ ਤੁਸਾਂ ਕੀ ਸੋਚਿਆ ਏ ?"

"ਇਹੋ ਕਿ ਇਕ ਵਾਰੀ ਫੇਰ ਰਲਾ ਰਾਮ ਵਲ ਚਲਾ ਜਾਵਾਂ, ਮਤਾਂ ਤੀਰ ਤੁੱਕਾ ਲੱਗ ਈ ਜਾਏ।"

"ਤੇ ਹੁਣ ਕਿਧਰੋਂ ਆ ਰਹੇ ਓ ?"

"ਇਕ ਥਾਂ ਗਿਆ ਹੋਵਾਂ ਤਾਂ ਦੱਸਾਂ, ਕਈ ਥਾਈਂ ਧੱਕੇ ਖਾ ਕੇ ਆ ਰਿਹਾ ਹਾਂ।"

"ਫੇਰ ਕੀ ਜਵਾਬ ਮਿਲਿਆ ?"

"ਬਸ ਆਲੇ-ਟਾਲੇ ?"

"ਤੇ ਰਲਾ ਰਾਮ ਵਲ ਹੁੰਦੇ ਈ ਕਿਉਂ ਨਾ ਆਏ ? ਹੁਣ ਫੇਰ ਮੀਲ ਪੈਂਡਾ ਮਾਰੋਗੇ।"

"ਆਉਣ ਦਾ ਕਾਰਨ ਸਿਰਫ਼ ਤੁਹਾਨੂੰ ਈ ਮਿਲਣਾ ਨਹੀਂ ਸੀ, ਇਥੋਂ ਦੇ ਇਕ ਦੋਹ ਮੁਹਤਬਰ ਆਦਮੀਆਂ ਨੂੰ ਨਾਲ ਲੈ ਜਾਣ ਦਾ ਮੇਰਾ ਖ਼ਿਆਲ ਹੈ।"

ਥੋੜ੍ਹਾ ਚਿਰ ਹੋਰ ਗੱਲਾਂ ਕਥਾਂ ਕਰਨ ਤੋਂ ਬਾਅਦ ਬਚਨ ਸਿੰਘ ਚਲਾ ਗਿਆ ਤੇ ਸੁੰਦਰੀ ਇੱਕਲੀ ਬੈਠੀ ਕਿਸੇ ਡੂੰਘੀ ਚਿੰਤਾ ਵਿਚ ਗੁੰਮ ਹੋ ਗਈ।

ਕੁਝ ਚਿਰ ਬਾਅਦ ਬਚਨ ਸਿੰਘ ਦੀਵਾਨਪੁਰ ਪਹੁੰਚ ਕੇ ਰਲਾ ਰਾਮ ਦੀ ਬੈਠਕ ਤੇ ਜਾ ਪੁਜਾ। ਰਵਾਣੀ ਦਾ ਹੋਰ ਕੋਈ ਆਦਮੀ ਉਸਦੇ ਨਾਲ ਨਾ ਤੁਰਿਆ। ਵਿਆਹ ਦੀਆਂ ਤਿਆਰੀਆਂ ਬੜੀ ਸਰਗਰਮੀ ਨਾਲ ਹੋ ਰਹੀਆਂ ਸਨ। ਇਕ ਪਾਸੇ ਦਰਜ਼ੀ ਬੈਠੇ ਦਾਜ ਸਿਉਂ ਰਹੇ ਸਨ, ਦੂਜੇ ਪਾਸੇ ਪਿੰਡ ਦੇ ਸਿਰ ਕੱਢਵੇਂ ਪੈਂਚ ਹੁਕਮ ਦੀ ਉਡੀਕ ਵਿਚ ਖੜ੍ਹੇ ਸਨ। ਸ਼ਾਹ ਦਾ ਪੁੱਤਰ ਦੀਨਾ ਨਾਥ ਉਨ੍ਹਾਂ ਦੇ ਜ਼ਿੰਮੇ ਡਿਊਟੀਆਂ ਵੰਡ ਰਿਹਾ ਸੀ। ਅੰਦਰੋਂ ਮਠਿਆਈਆਂ ਪਕਵਾਨਾਂ ਦੇ ਤਲਣ ਦੀ ਵਾਸ਼ਨਾ ਆ ਰਹੀ ਸੀ, ਤੇ ਕੁੜੀਆਂ ਨੇ ਢੋਲਕੀ ਨਾਲ ਉੱਧੜ-ਧੁੰਮੀ ਮਚਾਈ ਹੋਈ ਸੀ।

ਪਿੰਡ ਦੇ ਪੈਂਚਾਂ ਵਿਚ ਪਾਲਾ ਸਿੰਘ ਵੀ ਬੈਠਾ ਸੀ ਤੇ ਉਸ ਦੇ ਸਾਥੀ ਵੀ। ਉਨ੍ਹਾਂ ਵਲ ਵੇਖ ਕੇ ਬਚਨ ਸਿੰਘ ਦਾ ਲਹੂ ਇਕ ਵਾਰੀ ਫਿਰ ਖੌਲ ਉਠਿਆ, ਪਰ ਫਿਰ ਵੀ ਉਸ ਨੇ ਆਪਣੀ ਇਸ ਹਾਲਤ ਨੂੰ ਲੁਕਾਉਣ ਦਾ ਯਤਨ ਕੀਤਾ। ਉਸ ਨੂੰ ਅੰਦਰ ਆਉਂਦਾ ਵੇਖ ਕੇ ਉਹ ਇਸ਼ਾਰੇ ਕਰਨ ਲਗ ਪਏ।

ਉਸ ਨੇ ਸਾਰਿਆਂ ਨੂੰ ਫ਼ਤਿਹ ਬੁਲਾਈ ਤੇ ਫਿਰ ਇਕ ਪਾਸੇ ਹੋ ਕੇ ਬੈਠ ਗਿਆ। ਕਿਸੇ ਨੂੰ ਸਿਰ ਖੁਰਕਣ ਦੀ ਵਿਹਲ ਨਹੀਂ ਸੀ, ਸਭ ਆਪੋ ਆਪਣੇ ਧੰਦੇ ਲਗੇ ਹੋਏ ਸਨ। ਬਚਨ ਸਿੰਘ ਦੇ ਦਿਲ ਵਿਚ ਘੁੰਢੀਆਂ ਵਧੀਆ ਰਹੀਆਂ ਸਨ। ਉਹ ਜਿਸ ਕੰਮ ਲਈ ਆਇਆ ਸੀ, ਉਹ ਕੰਮ ਹੋਣਾ ਤਾਂ ਦੂਰ ਰਿਹਾ, ਇਥੇ ਤਾਂ ਉਸ ਦਾ ਜ਼ਿਕਰ ਛੇੜਨ ਦਾ ਉਹ ਮੌਕਾ ਨਹੀਂ ਸੀ ਲੱਭ ਸਕਦਾ।

ਚੋਖਾ ਚਿਰ ਉਹ ਦਲੀਲਾਂ ਦੁੜਾਂਦਾ ਰਿਹਾ, ਇੰਨੇ ਨੂੰ ਉਸ ਨੇ ਡਿੱਠਾ ਕਿ ਖੜਾਵਾਂ ਖੜਕਾਂਦੇ ਹੋਏ ਭਾਈ ਹੋਰੀਂ ਵੀ ਅੰਦਰ ਆਏ। ਬਚਨ ਸਿੰਘ ਭਾਵੇਂ ਭਾਈ ਜੀ ਦੀਆਂ ਕਰਨੀਆਂ ਤੇ ਰਹਿਣੀ ਬਹਿਣੀ ਤੋਂ ਅਨਜਾਣ ਨਹੀਂ ਸੀ, ਫਿਰ ਵੀ ਉਸ ਨੂੰ ਹੌਸਲਾ ਹੋਇਆ ਕਿ ਇਹ ਮੇਰੀ ਗੱਲ ਦੀ ਪੁਸ਼ਟੀ ਜ਼ਰੂਰ ਕਰਨਗੇ।

ਜਿੰਨੇ ਆਦਮੀ ਬੈਠੇ ਸਨ ਸਾਰਿਆਂ ਨੇ ਬੜੇ ਸਤਿਕਾਰ ਤੇ ਪ੍ਰੇਮ ਨਾਲ ਭਾਈ ਜੀ ਨੂੰ ਫ਼ਤਿਹ ਬੁਲਾਈ ਤੇ 'ਐਥੇ ਬੈਠੋ, 'ਐਥੇ ਬੈਠੋ, ਦਾ ਰੌਲਾ ਮਚ ਗਿਆ। ਰਲਾ ਰਾਮ ਨੂੰ ਇਸ ਵੇਲੇ ਰਤਾ ਕੁ ਵਿਹਲ ਸੀ, ਉਹ ਆ ਕੇ ਭਾਈ ਹੋਰਾਂ ਨਾਲ ਗੱਲਾਂ ਕਰਨ ਲਗ ਪਿਆ। ਬਚਨ ਸਿੰਘ ਨੇ ਵੀ ਮੌਕਾ ਪਾ ਕੇ ਦਿਲ ਨੂੰ ਪੱਕਾ ਕੀਤਾ ਤੇ ਬੋਲਿਆ – "ਸ਼ਾਹ ਜੀ !"

ਸ਼ਾਹ ਨੇ ਬੇ-ਪ੍ਰਵਾਹੀ ਨਾਲ ਸਗੋਂ ਖਿਝਵਾਂ ਜਿਹਾ ਮੂੰਹ ਬਣਾ ਕੇ ਉਸ ਵਲ ਤੱਕਿਆ ਤੇ ਬੋਲਿਆ – "ਹਾਂ ਜੀ, ਕੀ ਗੱਲ ਏ ਬਚਨ ਸੁੰਹ ਜੀ ?" ਉਹ ਬਚਨ ਸਿੰਘ ਬਾਬਤ ਪਾਲਾ ਸਿੰਘ ਪਾਸੋਂ ਸ਼ਾਇਦ ਬਹੁਤ ਕੁਝ ਸੁਣ ਚੁੱਕਾ ਸੀ।

ਉਸ ਦੀ ਤਿੱਖੀ ਨਜ਼ਰ ਨੇ ਬਚਨ ਸਿੰਘ ਦੇ ਰਹਿੰਦੇ ਖੂੰਹਦੇ ਪੈਰ ਵੀ ਕੱਢ ਦਿੱਤੇ ਤੇ ਉਹ ਘਬਰਾ ਗਿਆ। ਜਿਸ ਤਰ੍ਹਾਂ ਡਿਗਦੀ ਹੋਈ ਛੱਤ



ਨੂੰ ਆਦਮੀ ਬਾਂਹ ਦਾ ਸਹਾਰਾ ਦੇ ਕੇ ਕੁਝ ਚਿਰ ਵਾਸਤੇ ਖਲਵਾ ਲੈਂਦਾ ਹੈ, ਇਸੇ ਤਰ੍ਹਾਂ ਬਚਨ ਸਿੰਘ ਨੇ ਧੱਕੇ ਨਾਲ ਦਿਲ ਨੂੰ ਠਲ੍ਹ ਕੇ ਕਿਹਾ – "ਮੈਂ ਉਹੀ ਅਰਜ਼ ਕਰਨ ਆਇਆ ਹਾਂ।"

"ਦੱਸੋ ?"

"ਤੁਹਾਨੂੰ ਪਤਾ ਏ, ਇਸ ਵਿਚ ਮੇਰਾ ਕੋਈ ਫ਼ਾਇਦਾ ਤੇ ਹੈ ਨਹੀਂ, ਬਰਾਦਰੀ ਦੇ ਹਾਣ ਲਾਭ ਦਾ ਸੁਆਲ ਏ। ਹੋਰ ਕੁਝ ਨਹੀਂ ਤਾਂ ਘਟੋ ਘਟ ਇਤਨਾ ਤਾਂ ਜ਼ਰੂਰ ਹੋਣਾ ਚਾਹੀਦਾ ਏ ਕਿ ਪਿੰਡ ਵਿਚ ਕੰਜਰੀ ਨਾ ਆਵੇ। ਇਸ ਦਾ ਸਭ ਤੋਂ ਭੈੜਾ ਅਸਰ ਸਾਡੀਆਂ ਬਹੂਆਂ ਬੇਟੀਆਂ ਉਤੇ ਪਵੇਗਾ।"

ਸ਼ਾਹ ਦੇ ਚਿਹਰੇ ਤੇ ਕ੍ਰੋਧ ਦੇ ਚਿੰਨ੍ਹ ਪੈਦਾ ਹੋ ਗਏ, ਤੇ ਉਹ ਜ਼ਰਾ ਤੈਸ਼ ਵਿਚ ਆ ਕੇ ਬੋਲਿਆ – "ਬਚਨ ਸੁੰਹ ਜੀ ! ਤੁਹਾਨੂੰ ਅੱਗੇ ਵੀ ਕਿਹਾ ਸੀ ਪਈ ਤੁਸੀਂ ਖਾਹ ਮਖਾਹ ਸਾਡੇ ਖ਼ੁਸ਼ੀ ਦੇ ਕੰਮ ਵਿਚ ਵਿਘਨ ਨਾ ਪਾਓ। ਨਾਲੇ ਜਿਸ ਕੰਮ ਵਿਚ ਮੇਰਾ ਹੱਥ ਨਹੀਂ– ਵਾਸਤਾ ਨਹੀਂ ਉਸ ਨੂੰ ਮੈਂ ਰੋਕ ਣੀ ਕਿਸ ਤਰ੍ਹਾਂ ਸਕਨਾ ਵਾਂ। ਤੁਸੀਂ ਜਾਣਦੇ ਓ ਕੁੜਮਾਂ ਦੀ ਪ੍ਰੀਤੀ ਕੱਚੀ ਤੰਦ ਵਰਗੀ ਹੁੰਦੀ ਏ, ਜੇ ਰਤਾ ਕੁ ਦਿਲਾਂ ਵਿਚ ਮੈਲ ਆ ਜਾਵੇ ਤਾਂ ਸਾਰੀ ਉਮਰ ਦੇ ਰੋਸੇ ਪੈ ਜਾਂਦੇ ਨੇ। ਕਿਸੇ ਕਿਹਾ ਏ ਅਖੇ – ਕੁੜਮਾਈ ਦਾ ਸੁਆਦ ਵਿਆਹ ਤਕ, ਤੇ ਵਿਆਹ ਦਾ ਸੁਆਦ ਉਮਰਾਂ ਤਕ। ਇੰਜੇ ..."

ਉਸ ਨੇ ਗੱਲ ਅਜੇ ਮੁਕਾਈ ਵੀ ਨਹੀਂ ਸੀ ਕਿ ਕੋਲੋਂ ਇਕ ਹੋਰ ਬੋਲਿਆ – "ਤੇ ਇਹ ਕੋਈ ਗੱਲ ਆ ? ਨਾਚ ਮੁਜਰਾ ਤੇ ਬਾਦਸ਼ਾਹ ਅਮੀਰਾਂ ਦਾ ਸ਼ਿੰਗਾਰ ਹੁੰਦਾ ਵਾ ! ਬਚਨ ਸਿਆਂ ! ਕਾਕਾ ਖ਼ੁਸ਼ੀ ਦੇ ਕੰਮਾਂ ਵਿਚ ਨੰਨਾ ਨਹੀਂ ਪਾਈਦਾ। ਨਾਲੇ ਸ਼ਾਹ ਹੋਰਾਂ ਦੀ ਸੁਖ ਨਾਲ ਚਹੁੰ ਘਰਾਂ ਵਿਚ ਇਕੋ ਇਕ ਲੜਕੀ ਹੋਈ। ਫਿਰ ਜੇ ਇਹ ਦੀਆਂ ਖੁਸ਼ੀਆਂ ਨਾ ਵੇਖੀਆਂ ਤੇ ਹੋਰ ਕੀਹਦੀਆਂ ਵੇਖਣਗੇ। (ਭਾਈ ਹੋਰਾਂ ਨੂੰ) ਕਿਉਂ ਭਾਈ ਜੀ ! ਮੈਂ ਗੱਲ ਸੱਚੀ ਆਖੀ ਏ ਕਿ ਝੂਠੀ ?"

ਭਾਈ ਹੋਰੀ, ਜੋ ਹੁਣ ਤਕ ਨਹੁੰ ਨਾਲ ਦੰਦਾਂ ਤੋਂ ਮੈਲ ਖੋਤਰ ਕੇ ਝੱਗੇ ਨਾਲ ਪੂੰਝ ਰਹੇ ਸਨ, ਬਾਹਰ ਵਧੇ ਹੋਏ ਦੰਦਾਂ ਤੇ ਜੀਭ ਫੇਰਦੇ ਹੋਏ ਬੋਲੇ – "ਠੀਕ ਏ ਮਾਰਾ ਆਣ ਕਰ ਕਰ ਕੇ ! ਇਹੋ ਜਿਹੇ ਦਿਨ ਕੋਈ ਨਿਤ ਪਏ ਆਉਂਦੇ ਨੇ ?"

ਬਚਨ ਸਿੰਘ ਘਬਰਾ ਕੇ ਬੋਲਿਆ – "ਭਾਈ ਸਾਹਿਬ ਜੀ। ਕੀ ਇਹੋ ਗੁਰਮਤਿ ਦਾ ਅਸੂਲ ਏ ਕਿ ਤੁਹਾਡੇ ਵਰਗੇ ਭੱਦਰ ਪੁਰਸ਼, ਵਿਚ ਬੈਠ ਕੇ ਕੰਜਰੀਆਂ ਤੇ ਸ਼ਰਾਬ ਦਾ ਪ੍ਰਚਾਰ ਕਰਨ ? ਤੁਸੀਂ ਗੁਰਦਵਾਰੇ ਦੇ ਗ੍ਰੰਥੀ ਓ, ਆਪਣੇ ਫਰਜ਼ਾਂ ਨੂੰ, ਤੁਹਾਨੂੰ ਇਸ ਤਰ੍ਹਾਂ ਕਲੰਕਤ ਨਹੀਂ ਕਰਨਾ ਚਾਹੀਦਾ।"

ਭਾਈ ਹੋਰੀਂ ਤਾਂ ਰਤਾ ਠਠੰਬਰੇ, ਪਰ ਪਾਲਾ ਸਿੰਘ ਪਾਸੋਂ ਰਿਹਾ ਨਾ ਗਿਆ – "ਤੇ ਗੁਰਮਤਿ ਦਾ ਸੂਲ ਇਹ ਆ ਜੇ ਜਿਨ੍ਹਾਂ ਵਿਚਾਰੀਆਂ ਦਾ ਕੋਈ ਖੱਟਣ ਕਮਾਣ ਵਾਲਾ ਨਹੀਂ, ਉਨ੍ਹਾਂ ਦੇ ਮੂੰਹ 'ਚੋਂ ਟੁਕ ਖੋਹ ਲਿਆ ਜਾਵੇ ? ਨਾਲੇ ਉਹ ਕੋਈ ਐਵੇਂ ਤੇ ਨਹੀਂ ਲੈ ਜਾਂਦੀਆਂ, ਸੈਂਕੜੇ ਬੰਦਿਆਂ ਦਾ ਜੀ ਖ਼ੁਸ਼ ਕਰਦੀਆਂ ਨੇ ਰਾਗ ਸੁਣਾ ਕੇ। ਬਾਕੀ ਸ਼ਰਾਬ ਵਿਚ ਦੱਸੋ ਖਾਂ ਕਿਹੜੀ ਮਾੜੀ ਚੀਜ਼ ਪੈਂਦੀ ਆ ? ਕਿੱਕਰ ਦੇ ਸੱਕ ਤੇ ਗੁੜ।"

ਪਾਲਾ ਸਿੰਘ ਦੀ ਗੱਲ ਦਾ ਬਚਨ ਸਿੰਘ ਨੇ ਕੋਈ ਉੱਤਰ ਨਾ ਦਿਤਾ। ਦੇਂਦਾ ਵੀ ਕੀ, ਜਿਥੇ 'ਰੱਬ ਨੇੜੇ ਕਿ ਘਸੁੰਨ' ਵਾਲੀ ਥਾਂ ਹੋਵੇ। ਏਧਰ ਪਾਲਾ ਸਿੰਘ ਦੀ ਪੁਸ਼ਟੀ ਨਾਲ ਭਾਈ ਹੋਰਾਂ ਨੂੰ ਹੌਸਲਾ ਹੋ ਗਿਆ। ਉਹ ਨੇਫਾ ਖੁਰਕਦੇ ਹੋਏ ਬੋਲੇ – "ਸ਼ਰਾਬ ਤੇ ਆਣ ਕਰ ਕਰ ਕੇ ਇਕ ਦੁਆਈ ਏ, ਇਹ ਮਾੜੀ ਚੀਜ਼ ਨਹੀਂ, ਪਰ ਬਹੁਤੀ ਪੀਣੀ ਮਾੜੀ ਵੀ ਹੁੰਦੀ ਏ ਆਣ ਕਰ ਕਰ ਕੇ।"

ਬਚਨ ਸਿੰਘ ਦਾ ਨੌਜਵਾਨ ਲਹੂ ਉਬਲ ਰਿਹਾ ਸੀ, ਪਰ ਉਸਨੇ ਸੋਚਿਆ ਇਹਨਾਂ ਤਿਲਾਂ ਵਿਚ ਤੇਲ ਨਹੀਂ। ਤਾਂ ਵੀ ਭਾਈ ਹੁਰਾਂ ਦੀ ਬੋਦੀ ਦਲੀਲ ਦਾ ਉੱਤਰ ਦੇਣੋਂ ਉਹ ਨਾ ਰੁਕ ਸਕਿਆ, ਤੇ ਉਹਨਾਂ ਵਲ ਘੂਰ ਕੇ ਬੋਲਿਆ – ਠੀਕ ਏ। ਮਾੜੀ ਚੀਜ਼ ਨਹੀਂ, ਬਹੁਤ ਚੰਗੀ ਚੀਜ਼ ਹੈ। ਪਰ ਕਿਉਂ ਜੀ ਏਸ ਤੁਕ ਦਾ ਕੀ ਅਰਥ ਏ– ਝੂਠਾ ਮਦੁ ਮੂਲਿ ਨਾ ਪੀਚਈ ਜੇ ਕਾ ਪਾਰਿ ਵਸਾਇ।।

ਕੁਝ ਚਿਰ ਸੋਚ ਸੋਚਕੇ ਭਾਈ ਹੁਰੀਂ ਕੰਨ ਦੀ ਬੀਰਬਲੀ ਨੂੰ ਭੁਆਂਦੇ ਹੋਏ ਬੋਲੇ – "ਮਾਰਾ ! ਇਸ ਦਾ ਅਰਥ ਤੇ ਆਣ ਕਰ ਕਰ ਕੇ ਠੀਕ ਏ, ਪਈ ਸ਼ਰਾਬ ਨਹੀਂ ਪੀਣੀ ਚਾਹੀਦੀ ਜਿਥੋਂ ਤਾਈਂ ਵਾਹ ਲਗੇ। ਪਰ ਜਿਥੇ ਬੰਦੇ ਦੀ ਵਾਹ ਕੋਈ ਨਾ ਹੋਵੇ ਆਣ ਕਰ ਕਰ ਕੇ ਉਥੇ ਕੀ ਕਰੇ ?"



ਗੁੱਸੇ ਵਿਚ ਵੀ ਬਚਨ ਸਿੰਘ ਨੂੰ ਬਦੋ-ਬਦੀ ਹਾਸਾ ਆ ਗਿਆ। ਹੁਣ ਸਾਰੇ ਜਣੇ ਆਪੋ ਆਪਣੀਆਂ ਦਲੀਲਾਂ ਦੇ ਕੇ ਸਾਬਤ ਕਰਨ ਲੱਗੇ ਕਿ ਦੋਵੇਂ ਕੰਮ ਕੋਈ ਬੁਰੇ ਨਹੀਂ।

ਬਚਨ ਸਿੰਘ ਨੇ ਆਪਣੀ ਵਲੋਂ ਦਲੀਲਾਂ ਦੇਣ ਦੀ ਬਥੇਰੀ ਕੋਸ਼ਿਸ਼ ਕੀਤੀ, ਪਰ ਅਖ਼ੀਰ ਉਹ ਸੋਚ ਕੇ ਚੁਪ ਹੋ ਗਿਆ ਕਿ ਇਥੇ ਉਸਦੀ ਕੋਈ ਪੇਸ਼ ਨਹੀਂ ਜਾ ਸਕਦੀ।

ਛੇਕੜ ਇਸ ਪਾਣੀ ਵਿਚ ਮਧਾਣੀ ਮਾਰਨ ਨਾਲੋ ਚੁੱਪ ਰਹਿਣਾ ਹੀ ਉਸ ਮੁਨਾਸਬ ਸਮਝਿਆ, ਤੇ ਉਹ ਦੱਬੇ ਪੈਰੀਂ ਉਥੋ ਉਠ ਕੇ ਚਲਾ ਗਿਆ। ਉਹਦੇ ਬਾਹਰ ਨਿਕਲਦਿਆਂ ਹੀ ਸਾਰਿਆਂ ਨੇ ਖਿੱਲੀ ਮਾਰ ਦਿਤੀ।

ਇਸੇ ਵੇਲੇ ਪਾਲਾ ਸਿੰਘ ਨੇ ਇਕ ਸਾਥੀ ਦੇ ਕੰਨ ਨਾਲ ਮੂੰਹ ਲਾ ਕੇ ਕਿਹਾ – "ਵੀਰੂ, ਦੇਖੀ ਊ ਇਸ ਖੋਤੇ ਦੀ ਅਕਲ ?"

ਉਹ ਬੋਲਿਆ – "ਅਕਲ ਦੀ ਗੱਲ ਛਡ, ਇਹ ਜਾਣ ਬੁਝ ਕੇ ਸ਼ਤਾਨੀਆਂ ਕਰਨ ਡਿਹਾ ਹੋਇਆ ਏ ਕਿ ਜਿਥੇ ਅਸੀਂ ਬੈਠੇ ਹੋਈਏ ਉਥੇ ਤਾਂ ਇਹਨੇ ਬਰ ਜ਼ਰੂਰ ਹੀ ਅੜਿੱਕਾ ਡਾਹਣਾ ਹੋਇਆ। ਬਿਸ਼ਰਮ ਨਾਲ ਐਨੀ ਹੁੰਦੀ ਏ, ਫੇਰ ਵੀ ਨਹੀਂ ਟਲਦਾ।"

"ਤੇ ਏਹਨੇ ਏਦਾਂ ਥੋੜ੍ਹਾ ਟਲਣਾ ਏਂ। ਵਿੰਗਾ ਤੱਕਲਾ ਭਾਊ, ਜੁੱਤਾਂ ਨਾਲ ਈ ਸਿੱਧਾ ਹੁੰਦਾ ਵਾ।"

"ਮੇਰੀ ਸਲਾਹ ਏ ਇਹਦਾ ਰੋਜ਼ ਰੋਜ਼ ਦਾ ਫਸਤਾ...

ਹੱਥ ਦੀ ਉਂਗਲੀ ਦਾ ਇਸ਼ਾਰਾ ਕਰਦਾ ਹੋਇਆ ਪਾਲਾ ਸਿੰਘ ਬੋਲਿਆ – "ਚੁਪ ਚੁਪ, ਵੇਖੀ ਚਲ ਤੂੰ। ਜੇ ਕਿਤੇ ਮੇਰਾ ਦਾਅ ਫਬ ਗਿਆ ਤਾਂ ਮੁੜ ਕੇ ਇਹਦਾ ਨਾਂ ਥੇਹ ਵੀ ਲੱਭ ਗਿਆ ਤਾਂ ਮੈਨੂੰ 'ਬੂਹ' ਕਰ ਕੇ ਆਖੀਂ। ਨਾਲੇ ਜਿੰਨੇ ਤੇੜੀ ਇਹਦਾ ਫਸਤਾ ਨਹੀਂ ਵਢਿਆ ਜਾਂਦਾ ਉਨਾ ਚਿਰ ਉਸ ਮਟਕੋ ਨੇ ਕਿੱਥੇ ਕਾਬੂ ਆਉਣਾ ਏਂ।"

## 24

ਸ਼ਾਮ ਦਾ ਵੇਲਾ ਸੀ। ਜੰਜ ਦੀ ਆਮਦ ਸੁਣ ਕੇ, ਤੇ ਇਹ ਸੁਣ ਕੇ ਕਿ ਦਿੱਲੀ ਦੀ ਮਸ਼ਹੂਰ ਕੰਜਰੀ ਮਿਸ 'ਅਨਵਰ ਜਾਨ' ਆ ਰਹੀ ਹੈ,

ਕੀ ਬੁੱਢਾ, ਕੀ ਬਾਲ ਤੇ ਕੀ ਗੱਭਰੂ ਸਾਰਾ ਪਿੰਡ ਵਹੀਰਾਂ ਪਾ ਕੇ ਪਿੰਡੋਂ ਬਾਹਰ ਤੁਰ ਪਿਆ। ਇਹੋ ਹੀ ਨਹੀਂ, ਲਾਗ ਪਾਸ ਦੇ ਵੀ ਕਈ ਪਿੰਡ ਖ਼ਾਲੀ ਹੋ ਗਏ।

ਲਾਲਾ ਰਲਾ ਰਾਮ ਦੇ ਘਰ ਜੰਜ ਆਉਣੀ ਕੋਈ ਸਾਧਾਰਨ ਗੱਲ ਨਹੀਂ ਸੀ। ਨਾਲੇ ਜਿਨ੍ਹਾਂ ਨੇ ਢੁਕਣਾ ਸੀ, ਉਹ ਵੀ ਆਪਣੇ ਇਲਾਕੇ ਦੇ ਸਾਰੇ ਸ਼ਾਹੂਕਾਰਾਂ ਚੋਂ ਸਿਰਕੱਢ ਸਨ।

ਸ਼ਾਮ ਦੇ ਪੰਜ ਵਜੇ ਦੀ ਗਡੀ ਜੰਜ ਉਤਰੀ ਤੇ ਬੜੀ ਸਜ ਧਜ ਨਾਲ ਪਿੰਡ ਪਹੁੰਚੀ। ਜਿਸ ਨੇ ਵੀ ਅਨਵਰ ਜਾਨ ਨੂੰ ਵੇਖਿਆ ਬਸ ਮਜਨੂੰ ਹੀ ਬਣ ਗਿਆ। ਉਮਰ ਭਾਵੇਂ ਉਸ ਦੀ ਤੀਹਾਂ ਪੈਤੀਆਂ ਸਾਲਾਂ ਦੇ ਲਗਭਗ ਸੀ, ਪਰ ਬਾਜ਼ਾਰੀ ਰੰਗ ਰੋਗਨ ਦੀ ਸੁਚੱਜੀ ਵਰਤੋਂ ਕਰਕੇ ਉਹ ਵੀਹਾਂ ਤੋਂ ਵੀ ਘੱਟ ਦੀ ਜਾਪਦੀ ਸੀ। ਉਸਦਾ ਸੁਡੌਲ ਸਰੀਰ, ਗੁਲਾਬੀ ਪਾਊਡਰ ਨਾਲ ਰੰਗਿਆ ਚਿਹਰਾ, ਸੁਰਮਈ ਅੱਖਾਂ, ਸੂਹੇ ਹੋਠ ਤੇ ਲੰਮੇ ਕੇਸ, ਇਹ ਸਭ ਚੀਜ਼ਾਂ ਸਾਰੇ ਦਿਲਾਂ ਨੂੰ ਕਤਲ ਕਰਨ ਦਾ ਠੇਕਾ ਲੈ ਕੇ ਆਈਆਂ ਸਨ।

ਜੰਜ ਪਿੰਡੋਂ ਬਾਹਰ ਬਾਗ਼ ਵਿਚ ਉਤਰੀ ਸੀ। ਲੋਕਾਂ ਨੂੰ ਹੋਰ ਸਭ ਕੁਝ ਭੁੱਲ ਗਿਆ ਤੇ ਮੁਜਰਾ ਵੇਖਣ ਲਈ ਉਹ ਇਤਨੇ ਕਾਹਲੇ ਹੋ ਗਏ ਕਿ ਜਣਾ ਖਣਾ ਜਾਂਜੀਆਂ ਅੱਗੇ ਇਹੋ ਫ਼ਰਮਾਇਸ਼ ਪਾਉਣ ਲੱਗਾ। ਜਾਂਜੀਆਂ ਨੂੰ ਵੀ ਇਸ ਦੀ ਕੋਈ ਘੱਟ  ਸਿੱਕ ਨਹੀਂ ਸੀ। ਸਭ ਨੇ ਕਹਿ ਕੇ ਲਾੜੇ ਦੇ ਭਰਾ ਨੂੰ ਮਨਾ ਹੀ ਲਿਆ, ਤੇ ਬਾਗ਼ ਵਿਚ ਮੁਜਰੇ ਦੀ ਤਿਆਰੀ ਹੋਣ ਲੱਗੀ।

ਮੋਕਲਾ ਪਿੜ ਬਣਾਇਆ ਗਿਆ, ਜਿਸ ਵਿਚ ਦਰੀਆਂ ਵਿਛ ਗਈਆਂ ਤੇ ਪਿੜ ਦੇ ਵਿਚਕਾਰ ਗ਼ਲੀਚਾ ਵਿਛਾ ਕੇ ਉਸ ਉਤੇ ਸਾਜ਼ਾਂ ਵਾਲੇ ਸਜ ਗਏ।

ਸਭ ਤੋਂ ਅਗਲੀ ਕਤਾਰ ਵਿਚ ਲਾੜਾ, ਉਸਦਾ ਵੱਡਾ ਭਰਾ ਤੇ ਉਨ੍ਹਾਂ ਦੇ ਮੁਖੀ ਸਲਾਹਕਾਰ ਇਕ ਬਿਰਧ ਪੰਡਤ ਜੀ ਸਜੇ ਹੋਏ ਸਨ। ਇਨ੍ਹਾਂ ਦੇ ਨਾਲ ਹੀ ਅੱਠ ਦੱਸ ਹੋਰ ਮੁਖੀਏ ਤੇ ਬਾਕੀ ਸਾਰੀ ਜੰਜ ਦਰਜੇ ਵਾਰ ਆਪੋ ਆਪਣੀ ਥਾਂ ਬੈਠ ਗਈ। ਬਹੁਤਾ ਪਿੜ ਪੋਤਿਆਂ ਤੇ ਥੋੜ੍ਹਾ ਪੁਤੇਤਿਆਂ ਦਾ ਐਸੀ ਜੁਗਤ ਨਾਲ ਸਜਾਇਆ ਗਿਆ ਕਿ ਜਾਂਜੀ ਤੇ ਮਾਂਜੀ ਵੱਖਰੇ ਮਾਲੂਮ ਹੁੰਦੇ ਸਨ।



ਜਦ ਸਾਰਾ ਕੰਮ ਟਿਚਨ ਹੋ ਗਿਆ ਤਾਂ ਲਾੜੇ ਦੇ ਭਰਾ ਨੇ ਆਪਣੇ ਨਾਲ ਬੈਠੇ ਪੰਡਤ ਹੁਰਾਂ ਤੋਂ ਆਗਿਆ ਮੰਗੀ। ਪੰਡਤ ਹੁਰਾਂ ਬੜੇ ਪ੍ਰੇਮ ਮਈ ਸ਼ਬਦਾਂ ਵਿਚ ਕਿਹਾ 'ਤਥਾ ਅਸਤੂ।'

ਪੰਡਤ ਜੀ ਮਹਾਰਾਜ, ਜੀਵਨ ਪੌੜੀ ਦੇ ਛੇਕੜਲੇ ਡੰਡੇ ਤੇ ਖੜ੍ਹੇ ਹਨ। ਆਪਦਾ ਲੱਕ ਪਿਛਾਂਹ, ਤੇ ਉਤਲਾ ਧੜ ਅਗਾਂਹ ਹੋ ਚੁਕਾ ਹੈ। ਜਦੋਂ ਤੁਰਦੇ ਹਨ ਤਾਂ ਇਹ ਜਾਪਦਾ ਹੈ ਜਿਵੇਂ ਧਰਤੀ ਨੂੰ ਨਮਸਕਾਰ ਕਰ ਰਹੇ ਹਨ। ਜੋਗੜ ਆਪ ਦੀ ਢਿਲਕ ਕੇ ਪੱਟਾਂ ਤਕ ਚਲੀ ਗਈ ਹੈ। ਗੱਲ੍ਹਾਂ ਤੇ ਅੱਖਾਂ ਤੋਂ ਹੇਠਲਾ ਮਾਸ ਵੀ ਢਿਲਕਿਆ ਹੋਇਆ ਤੇ ਸਿਰ ਦੀ ਖਲੜੀ ਕਿਤੋਂ ਕਿਤੋਂ ਸਿਰ ਨੂੰ ਛੱਡ ਚੁਕੀ ਸੀ।

ਧਾਮੇ ਵਿਚ ਬੱਦਲ ਗੱਜਣ ਦੀ ਆਵਾਜ਼ ਆਈ ਤੇ ਨਾਲ ਹੀ ਬੱਦਲਾਂ ਵਿਚੋਂ ਚੰਨ ਨਿਕਲਿਆ। ਅਨਵਰ ਜਾਨ ਦੇ ਪਹਿਲੇ ਗਾਣੇ ਨੇ ਹੀ ਐਸਾ ਰੰਗ ਬੰਨ੍ਹਿਆ ਕਿ ਸਾਰੇ ਲੋਕੀਂ ਬੁੱਤ ਬਣ ਗਏ।

ਲੱਕ ਲਚਕਾਂਦੀ, ਲੰਮੀ ਗੁੱਤ ਨੂੰ ਹੁਲਾਰੇ ਦੇਂਦੀ ਤੇ ਮੋਟੀਆਂ ਮੋਟੀਆਂ ਅੱਖਾਂ ਵਿਚੋਂ ਵਾਸ਼ਨਾ-ਚਮਕਾਊ ਤੀਰ ਚਲਾਂਦੀ ਹੋਈ ਅਨਵਰ ਜਾਨ ਜਿਸ ਪਾਸੇ ਪੈਂਦੀ ਕਹਿਰ ਹੀ ਢਾਹ ਜਾਂਦੀ ਸੀ। ਉਸ ਨੇ ਕਵਾਲੀ ਸ਼ੁਰੂ ਕੀਤੀ –

"ਤਮਾਸ਼ਾ ਤੇਰੀ ਕੁੰਦ ਕਾ,<br>
ਐ ਮਸੀਹਾ ਹਮ ਭੀ ਦੇਖੇਂਗੇ।<br>
ਕਿ ਮੁਰਦਾ ਹੋਤੇ ਹੈਂ ਕਿਤਨੇ,<br>
ਯੇ ਜ਼ਿੰਦਾ ਹਮ ਭੀ ਦੇਖੇਂਗੇ।"

ਸਾਰਿਆਂ ਨੂੰ ਉਸ ਦੀ ਅਦਾ ਨੇ ਦੀਵਾਨੇ ਬਣਾ ਦਿਤਾ, ਪਰ ਲਾੜੇ ਦੇ ਭਰਾ ਤੇ ਪੰਡਤ ਹੁਰਾਂ ਦੇ ਉਪਰ ਤਾਂ ਜਿਵੇਂ ਇਸ਼ਕ ਦੀ ਬਿਜਲੀ ਹੀ ਡਿਗ ਪਈ। ਅਨਵਰ ਹੁਣ ਗਾਉਣ ਦੇ ਨਾਲ ਨਾਲ ਤਿਰਛੀ ਨਜ਼ਰ ਨਾਲ ਇਹ ਵੀ ਦੇਖ ਰਹੀ ਸੀ ਕਿ ਉਸ ਦੇ ਤੀਰਾਂ ਦੀ ਬੁਛਾੜ ਨਾਲ ਕਿਹੜਾ ਫੱਟੜ ਹੋਇਆ ਹੈ, ਕਿਸ ਨੂੰ ਥੋੜ੍ਹੀ ਸੱਟ ਲਗੀ ਹੈ, ਤੇ ਕਿਹੜਾ ਪਾਣੀ ਮੰਗ ਰਿਹਾ ਹੈ। ਪਰ ਜਦ ਉਸ ਨੇ ਵੇਖਿਆ ਕਿ ਫਾਲ ਚੰਗੇ ਥਾਂ ਪਈ ਹੈ ਅਰਥਾਤ ਜਿਥੋਂ ਉਸ ਨੂੰ ਸਭ ਤੋਂ ਵਧੇਰੇ ਸਫਲਤਾ ਦੀ ਆਸ ਸੀ ਉਥੇ ਹੀ ਉਸ ਦਾ

ਨਿਸ਼ਾਨਾ ਸਭ ਤੋਂ ਠੀਕ ਬੈਠਾ ਹੈ ਤਾਂ ਇਨ੍ਹਾਂ ਦੋਹਾਂ ਉਤੇ ਹੀ ਜ਼ਰਾ ਹੋਰ ਕਟੀਲੀ ਨਿਗਾਹ ਸੁਟਦੀ ਤੇ ਮੁਸਕਰਾਂਦੀ ਹੋਈ ਫਿਰ ਅਲਾਪੀ –

''ਕਹਾ ਮੈਂ ਨੇ ਕਿ ਮਰਤਾ ਹੂੰ,
ਕੀਆ ਅਫ਼ਸੋਸ ਕਾਤਿਲ ਨੇ।
ਕਿ ਕਲ੍ਹ ਮਰਨਾ ਹੈ ਆਜ ਮਰ ਜਾ,
ਜਨਾਜ਼ਾ ਹਮ ਭੀ ਦੇਖੇਂਗੇ।''

ਕਰਮ ਚੰਦ (ਲਾੜੇ ਦਾ ਭਰਾ) ਦਾ ਦਿਲ ਹੱਥੋਂ ਜਾਂਦਾ ਰਿਹਾ ਤੇ ਪੰਡਤ ਹੁਰੀਂ ਓਦੂੰ ਵੀ ਦੂਰ ਜਾ ਪਹੁੰਚੇ। ਕਰਮ ਚੰਦ ਨੇ ਦਸਾਂ ਰੁਪਿਆਂ ਦਾ ਨੋਟ ਕੱਢ ਕੇ ਹੱਥ ਅਗਾਂਹ ਕੀਤਾ। ਅਨਵਰ ਜਾਨ ਨੇ ਨੋਟ ਨੂੰ ਕੁਝ ਐਸੀ ਨਖਰੀਲੀ ਅਦਾ ਨਾਲ ਫੜਿਆ ਕਿ ਕਰਮ ਚੰਦ ਮਤਵਾਲਾ ਹੀ ਬਣ ਗਿਆ। ਲਾੜਾ ਕੋਲ ਬੈਠਾ ਵੱਡੇ ਭਰਾ ਦੀ ਹਾਲਤ ਵੇਖ ਰਿਹਾ ਸੀ। ਪੰਡਤ ਹੁਰਾਂ ਦਾ ਇਸ਼ਾਰਾ ਪਾ ਕੇ ਕਰਮ ਚੰਦ ਨੇ ਕੁਝ ਨੋਟ ਹੌਲੇ ਜਿਹੇ ਪਿਛਾਂਹ ਹੱਥ ਕਰ ਕੇ ਉਨ੍ਹਾਂ ਦੀ ਮੁੱਠ ਵਿਚ ਦੇ ਦਿੱਤੇ। ਝੱਟ ਹੀ ਪੰਡਤ ਹੋਰਾਂ ਨੇ ਇਕ ਨੋਟ ਅਨਵਰ ਵਲ ਵਧਾਇਆ।

ਨੋਟ ਫੜਨ ਲਗਿਆਂ ਉਸ ਨੇ ਪੰਡਤ ਹੁਰਾਂ ਦੀ ਉਂਗਲ ਨੂੰ ਰਤਾ ਕੁ ਛੂਹ ਦਿਤਾ। ਬਸ ਇਤਨੇ ਨਾਲ ਹੀ ਪੰਡਤ ਹੋਰਾਂ ਦਾ ਦਿਲ ਬੇ-ਕਾਬੂ ਹੋ ਗਿਆ।

ਹੁਣ ਹਰ ਪਾਸਿਉਂ ਰੁਪਿਆਂ ਦੀ ਵਰਖਾ ਹੋਣ ਲਗੀ। ਇਥੋਂ ਤਕ ਕਿ ਅਨਵਰ ਜਾਨ ਲਈ ਉਨ੍ਹਾਂ ਨੂੰ ਸਮੇਟਣਾ ਮੁਸ਼ਕਲ ਹੋ ਗਿਆ ਤੇ ਗਾਉਣ ਨਚਣ ਦੀ ਵਿਹਲ ਹੀ ਨਾ ਰਹੀ। ਉਹ ਇਕ ਅਜੀਬ ਕਟਾਖ਼ਸ਼ੀ ਨਜ਼ਰ ਨਾਲ ਪੰਡਤ ਹੁਰਾਂ ਵਲ ਤੇ ਫੇਰ ਕਰਮ ਚੰਦ ਵਲ ਤੱਕਦੀ ਹੋਈ ਫਿਰ ਗਾਉਣ ਲੱਗੀ –

''ਜ਼ਰਾ ਤੀਰੇ-ਨਜ਼ਰ ਫੈਂਕੋ,
ਜਿਗਰ ਔਰ ਦਿਲ ਭੀ ਹਾਜ਼ਰ ਹੈ !
ਕਿ ਕੈਸੇ ਮਾਰਤੇ ਹੋ ਤੁਮ,
ਨਿਸ਼ਾਨਾ ਹਮ ਭੀ ਦੇਖੇਂਗੇ।''



ਪੰਡਤ ਹੁਰੀਂ ਬੇਵੱਸੇ ਹੀ ਬਲਿਹਾਰ ਬਲਿਹਾਰ ਕਹਿ ਉਠੇ ਤੇ ਲਗਦੇ ਹੱਥ ਉਹਨਾਂ ਨੇ ਗਥਲੇ ਸਾਰੇ ਨੋਟ ਇਕੋ ਵਾਰੀ ਉਸ ਵਲ ਸੁੱਟ ਦਿੱਤੇ। ਕਰਮ ਚੰਦ ਵੀ ਕਦੋਂ ਘੱਟ ਸੀ, ਉਸ ਨੇ ਨਹਿਲੇ ਉਤੇ ਦਹਿਲਾ ਦੇ ਮਾਰਿਆ। ਉਹਨਾਂ ਦੀ ਉਦਾਰਤਾ ਵੇਖ ਵੇਖ ਲੋਕੀਂ ਨਿਹਾਲ ਹੋ ਰਹੇ ਸਨ ਤੇ ਅਨਵਰ ਜਾਨ ਦੀ ਇਸ ਅਨੋਖੀ ਸ਼ਕਤੀ ਦੀ ਦਾਦ ਦੇ ਰਹੇ ਸਨ।

ਹੁਣ ਅਨਵਰ ਜਾਨ ਨੇ ਦੂਸਰੀ ਗ਼ਜ਼ਲ ਸ਼ੁਰੂ ਕੀਤੀ –

''ਸਾਕੀਆ ਘਨਘੋਰ ਪਰ
ਕਾਲੀ ਘਟਾ ਛਾਈ ਨਾ ਹੋ।
ਮੈਅ ਕੀ ਪਿਆਲੀ ਬਨ ਕੇ ਦੁਲ੍ਹਨ
ਬਾਗ਼ ਮੇਂ ਆਈ ਨਾ ਹੋ !''

ਨਾਲ ਹੀ ਉਸ ਨੇ ਬੋਤਲ ਵਿਚੋਂ ਗਲਾਸ ਭਰ ਕੇ ਵਰਤਾਣੇ ਸ਼ੁਰੂ ਕੀਤੇ, ਜਿਸ ਦਾ ਮੁਢ ਪੰਡਤ ਹੁਰਾਂ ਤੋਂ ਬੱਝਿਆ।

''ਵਾਹਵਾ। ਸੁਭਾਨ.... ! ਕਿਆ ਕਹਿਣੇ ! ਸ਼ਾਬਾਸ਼ ਤੇਰੇ।'' ਦੀਆਂ ਆਵਾਜ਼ਾਂ ਨੇ ਗੂੰਜ ਪਾ ਦਿਤੀ।

ਇਧਰੋਂ ਸ਼ਰਾਬ ਦਾ ਦੌਰ ਤੇ ਸੰਗੀਤ ਦੀ ਘਨਘੋਰ ਸੀ, ਦੂਜੇ ਪਾਸਿਉਂ ਰੁਪਿਆਂ ਦੀ ਠਣ ਠਣ ਦਾ ਨਜ਼ਾਰਾ। ਫਿਰ ਸ਼ਰਾਬ ਵੀ ਅਣਮਿੱਤੀ ਤੇ ਅਣਤੋਲੀ। ਛੋਟੇ ਤੋਂ ਲੈ ਕੇ ਵੱਡੇ ਤਕ ਨੂੰ, ਤੇ ਗ਼ਰੀਬ ਤੋਂ ਲੈ ਕੇ ਅਮੀਰ ਤਕ ਸਭ ਨੂੰ ਰਜਵੀਂ ਹਿੱਸੇ ਆਈ। ਬਿੱਲੀ ਨੇ ਗਲਾਸ ਰੋੜ੍ਹਿਆ ਤੇ ਚੂਹਿਆਂ ਨੂੰ ਵੀ ਕੁਰਲੀ ਕਰਨ ਦਾ ਚੇਤਾ ਆ ਗਿਆ। ਜਿਨ੍ਹਾਂ ਲੋਕਾਂ ਨੇ ਅਜ ਤਕ ਕਦੇ ਸ਼ਰਾਬ ਦੀ ਸ਼ਕਲ ਨਹੀਂ ਸੀ ਵੇਖੀ, ਮੁਫ਼ਤ ਵਰਤੀਂਦੀ ਵੇਖ ਕੇ ਉਹ ਵੀ ਰਹਿ ਨਾ ਸਕੇ, ਖ਼ੂਬ ਗਲੇ ਦਾ ਜੰਗਾਲ ਲਾਹਿਆ। ਮਾਂਜੀਆਂ ਦੀ ਮੰਡਲੀ ਦੇ ਮੋਰ ਮੁਕਟ ਸਰਦਾਰ ਪਾਲਾ ਸਿੰਘ ਹੋਰੀਂ ਤੇ ਉਹਨਾਂ ਦੇ ਬਹੁਤ ਸਾਰੇ ਸਾਥੀ ਵੀ ਮੌਜੂਦ ਸਨ, ਜਿਨ੍ਹਾਂ ਵਿਚ ਸਾਡੇ ਗ੍ਰੰਥੀ ਸਾਹਿਬ ਭੀ ਸ਼ੋਭਾ ਦੇ ਰਹੇ ਸਨ।

ਜਟ ਜਦੋਂ ਸ਼ਰਾਬ ਦੇ ਨਸ਼ੇ ਵਿਚ ਝੂਮਣ ਲੱਗੇ ਤਾਂ ਪਿੜ ਵਿਚੋਂ ਆਵਾਜ਼ਾਂ ਆਉਣ ਲਗੀਆਂ, ''ਕੋਈ ਪੰਜਾਬੀ ਦਾ ਚੋਂਦਾ ਚੋਂਦਾ ਗਾਉਣ ਹੋ ਜਾਵੇ।''

ਅਨਵਰ ਨੇ ਪੰਜਾਬੀ ਗੀਤ ਸ਼ੁਰੂ ਕੀਤਾ –

''ਮੈਨੂੰ ਕਮਲੀ ਕਮਲੀ ਆਖਦੇ,
ਕਮਲੀ ਵਾਲਾ ਤੂੰ।
ਮੇਰੇ ਦਿਲ ਤੋਂ ਪੁਛ ਕੇ ਵੇਖ ਲੈ,
ਬਹੁਤ ਨਿਰਾਲਾ ਤੂੰ।
ਚੁਣ ਕਲੀਆਂ ਸੇਜ ਵਿਛਾਨੀ ਆਂ
ਭਰ ਭਰ ਜਾਮ ਪਿਲਾਨੀ ਆਂ,
ਮੈਂ ਸਾਕੀ ਮੈਖ਼ਾਨੇ ਦੀ,
ਬਣ ਮਤਵਾਲਾ ਤੂੰ।''

ਗੀਤ ਗਾਉਂਦੀ ਹੋਈ ਅਨਵਰ, ਅਸਲੀ ਰੂਪ ਵਿਚ ਮੈਖ਼ਾਨੇ ਦੀ ਸਾਕੀ ਬਣ ਗਈ। ਇਸ ਵੇਲੇ ਕਿਹੜਾ ਅਭਾਗਾ ਸੀ, ਜਿਹੜਾ ਉਸਦੇ ਹਥੋਂ ਜਾਮ ਪੀ ਕੇ ਮਤਵਾਲਾ ਨਾ ਬਣਦਾ।

ਪਾਲਾ ਸਿੰਘ ਹੁਰੀਂ ਤਾਂ ਸ਼ਰਾਬ ਦੇ ਕੀੜੇ ਸਨ ਹੀ ਪਰ ਭਾਈ ਸਾਹਿਬ ਨੂੰ ਕਦੇ ਛਟਾਂਕ ਅਧ ਪਾ ਤੋਂ ਵਧ ਨਸੀਬ ਨਹੀਂ ਸੀ ਹੋਈ। ਅਜਿਹਾ ਸੁੰਦਰ ਮੌਕਾ, ਜਿਥੇ ਪੀਣ ਦੀ ਤਾਂ ਗੱਲ ਹੀ ਛਡੋ, ਨਾਹ੍ਹ ਦੀ ਵੀ ਖੁਲ੍ਹ ਸੀ, ਭਾਈ ਹੁਰਾਂ ਵੀ ਅੱਜ ਖੂਬ ਢਿੱਡ ਨੂੰ ਤਾੜ ਲਤਾੜ ਕੇ ਭਰਿਆ।

ਕਰਮ ਚੰਦ ਤੇ ਪੰਡਤ ਹੁਰੀਂ ਤਾਂ ਬਸ ਇਹੋ ਸਮਝ ਰਹੇ ਸਨ ਕਿ ਸੰਸਾਰ ਵਿਚ ਆਉਣਾ ਹੀ ਅੱਜ ਸਫ਼ਲ ਹੋਇਆ ਹੈ। ਅਨਵਰ ਹੋਰਨਾਂ ਨੂੰ ਤਾਂ ਗਲਾਸ ਫੜਾ ਹੀ ਦੇਂਦੀ ਸੀ, ਪਰ ਇਹਨਾਂ ਦੋਹਾਂ ਦੇ ਬੁਲ੍ਹਾਂ ਨਾਲ ਲਾ ਕੇ ਉਹ ਆਪ ਹੀ ਪਿਆਂਦੀ ਸੀ।

ਹੁੰਦਿਆਂ ਹੁੰਦਿਆਂ ਅਨਵਰ ਦਾ ਨਾਜ਼ ਇਕ ਕਦਮ ਹੋਰ ਅਗਾਂਹ ਵਧਿਆ । ਐਤਕੀਂ ਉਹ ਜਿਹੜੇ ਦੋ ਗਲ਼ਾਸ ਲਿਆਈ ਸੀ, ਉਹਨਾਂ ਵਿਚੋਂ ਪਹਿਲਾ ਇਕ ਇਕ ਘੁੱਟ ਪੀ ਕੇ ਦੂਹਾਂ ਦੇ ਮੂੰਹਾਂ ਨੂੰ ਲਾ ਦਿਤੇ, ਤੇ ਕਿਸ ਅਦਾ ਨਾਲ ? ਜਿਸ ਨੇ ਦੂਹਾਂ ਨੂੰ ਉੱਕਾ ਹੀ ਘਾਇਲ ਕਰ ਦਿਤਾ।

ਹੌਲੀ ਹੌਲੀ ਜਲਸੇ ਦਾ ਰੰਗ ਪਲਟਣ ਲੱਗਾ। ਸਾਰੇ ਸਰੋਤੇ ਹੁਣ ਕਿਸੇ ਹੋਰ ਦੁਨੀਆ ਵਿਚ ਸਨ। ਕੋਈ ਅੱਖਾਂ ਮੀਟ ਕੇ ਝੁਟਲਾ ਰਿਹਾ ਸੀ, ਕੋਈ ਅਨਵਰ ਜਾਨ ਲਈ ਵੰਨ ਸੁੰਵਨੇ ਦੇ ਅਧੂਰੇ ਸ਼ਬਦਾਂ ਵਿਚ ਪ੍ਰੇਮ



ਰਿਹਾ ਸੀ, ਪਰ ਇਹਨਾਂ ਵਿਚੋਂ ਬਹੁਤ ਸਾਰੀ ਗਿਣਤੀ ਉਹਨਾਂ ਲੋਕਾਂ ਦੀ ਜਿਹੜੇ ਉੱਕਾ ਹੀ ਬੇਸੁਧ ਸਨ।

ਅਨਵਰ ਨੇ ਅਖੀਰ ਆਪਣੀ ਲੀਲ੍ਹਾ ਦਾ ਭੋਗ ਪਾਇਆ ਤੇ ਸਾਜ਼ੀਆਂ ਨੂੰ ਸਾਜ਼ ਬੰਨ੍ਹਣ ਦਾ ਇਸ਼ਾਰਾ ਕੀਤਾ। ਸਾਰੰਗੀ ਨੇ ਅੱਜ ਉਮੀਦ ਤੋਂ ਵੱਧ ਆਪਣੀ ਨੌਕਰੀ ਵਜਾਈ ਸੀ। ਉਸ ਦਾ ਢਿੱਡ ਰੁਪਿਆਂ ਤੇ ਨੋਟਾਂ ਨਾਲ ਭਰ ਗਿਆ। ਸਾਜ਼ੀ ਆਪਣਾ ਟੰਬਾ ਟੀਹਾ ਸੰਭਾਲਦੇ ਹੋਏ ਆਪਣੇ ਚੁਬਾਰੇ ਵਿਚ, ਜਿਹੜਾ ਉਹਨਾਂ ਲਈ ਨੀਅਤ ਕੀਤਾ ਗਿਆ ਸੀ, ਜਾ ਪੁਜੇ ਤੇ ਸਰੋਤੇ ਵੀ ਝੂਮਦੇ ਉਠ ਤੁਰੇ। ਕਈ ਜਿਹੜੇ ਬਹੁਤ ਹੀ ਜ਼ਿਆਦਾ ਪੀ ਚੁਕੇ ਸਨ, ਉਥੇ ਹੀ ਲੰਮੇ ਪਏ ਰਹੇ ।

-----------------

ਰਾਤ ਦੇ ਅੱਠ ਕੁ ਵਜੇ ਬਚਨ ਸਿੰਘ ਜਦ ਰਵਾਣੀ ਜਾ ਕੇ ਸੁੰਦਰੀ ਦੇ ਮਕਾਨ ਤੇ ਪੁੱਜਾ ਤਾਂ ਨਿਰਾਸਤਾ ਨੇ ਉਸਦੀ ਅਜਬ ਹਾਲਤ ਕੀਤੀ ਹੋਈ ਸੀ। ਸੁੰਦਰੀ ਉਸਦਾ ਹਾਲ ਵੇਖ ਕੇ ਬੜੀ ਘਬਰਾਈ ਤੇ ਪਿਆਰ ਨਾਲ ਉਸਦਾ ਹੱਥ ਫੜ ਕੇ ਬੋਲੀ – ''ਕਿਉਂ, ਇਸ ਤਰ੍ਹਾਂ ਹੋ ! ਸੁਖ ਤੇ ਹੈ ?''

ਠੰਢਾ ਸਾਹ ਭਰ ਕੇ ਬਚਨ ਸਿੰਘ ਨੇ ਮੰਜੇ ਤੇ ਬਹਿੰਦਿਆਂ ਹੋਇਆਂ ਕਿਹਾ – ''ਸੁੰਦਰੀ ਜੀ ! ਮੈਂ ਨਾ-ਕਾਮਯਾਬ ਰਿਹਾ'' ਤੇ ਇਸ ਤੋਂ ਬਾਅਦ ਉਸ ਨੇ ਦੱਸਿਆ ਕਿ ਕਿਸ ਤਰ੍ਹਾਂ ਕਲ੍ਹ ਉਹ ਸਾਰਾ ਦਿਨ ਫਿਰਦਾ ਰਿਹਾ, ਪਰ ਹਰ ਥਾਂ ਤੋਂ ਉਸ ਨੂੰ ਮੂੰਹ ਦੀ ਖਾਣੀ ਪਈ। ਫਿਰ ਉਸ ਨੇ ਅੱਜ ਵਾਲੇ ਮੁਜਰੇ ਦਾ ਹਾਲ ਸੁਣਾਇਆ ਕਿ ਦੀਵਾਨ ਪੁਰ ਵਿਚ ਕਿਸ ਤਰ੍ਹਾਂ ਸ਼ਰਾਬ ਦੀਆਂ ਨਹਿਰਾਂ ਵਗ ਰਹੀਆਂ ਤੇ ਚਾਂਦੀ ਸੋਨੇ ਦਾ ਮੀਂਹ ਪੈ ਰਿਹਾ ਹੈ।

ਸੁੰਦਰੀ ਦਾ ਗੁਲਾਬੀ ਚਿਹਰਾ ਪੀਲਾ ਪੈ ਗਿਆ। ਉਹ ਇਸ ਖ਼ਿਆਲ ਨਾਲ ਪਰੇਸ਼ਾਨ ਹੋ ਰਹੀ ਸੀ ਜੁ ਆਪਣੇ ਪ੍ਰੀਤਮ ਦੇ ਇਸ ਕੰਮ ਵਿਚ ਕੁਝ ਵੀ ਸਹਾਇਤਾ ਨਹੀਂ ਸੀ ਕਰ ਰਹੀ – ਜਿਸ ਦਾ ਭਾਰ ਦੋਹਾਂ ਨੇ ਸਿਰ ਲਿਆ ਸੀ, ਉਸ ਨੂੰ ਬਚਨ ਸਿੰਘ ਇੱਕਲਾ ਹੀ ਚੁੱਕ ਕੇ ਗਿੱਚੀ ਤੁੜਾ ਰਿਹਾ ਸੀ।

ਸੋਚ ਸੋਚ ਕੇ ਅੰਤ ਉਸ ਦੇ ਦਿਲ ਵਿਚ ਕੋਈ ਐਸਾ ਖ਼ਿਆਲ ਆਇਆ ਜਿਸ ਨੇ ਉਸ ਦੀ ਚਿੰਤਾ ਕਿਸੇ ਹੱਦ ਤੱਕ ਦੂਰ ਕਰ ਦਿਤੀ। ਉਸ ਦੇ ਚਿਹਰੇ ਤੇ ਖ਼ੁਸ਼ੀ ਝਲਕਣ ਲੱਗੀ, ਤੇ ਉਹ ਅਬੜਵਾਹੇ ਬੋਲ ਉਠੀ "ਤਾਂ ਫਿਰ ਹੁਣ ਮੇਰੀ ਵਾਰੀ ਹੈ।"

"ਤੁਹਾਡੀ ?" ਬਚਨ ਸਿੰਘ ਹੈਰਾਨੀ ਨਾਲ ਬੋਲਿਆ – "ਸੁੰਦਰੀ ਜੀ, ਤੁਸੀਂ ਇਸ ਵਿਚ ਕੀ ਸਵਾਰ ਸਕਦੇ ਹੋ ? ਜਿਸ ਕੰਮ ਨੂੰ ਮੇਰੀ ਇਤਨੇ ਦਿਨਾਂ ਦੀ ਕੋਸ਼ਿਸ਼ ਨਹੀਂ ਕਰ ਸਕੀ, ਉਸ ਕੰਮ ਵਿਚ ਤੁਸੀਂ ਕਿਸ ਤਰ੍ਹਾਂ ਕਾਮਯਾਬ ਹੋ ਸਕਦੇ ਹੋ ?"

ਸੁੰਦਰੀ ਹੌਸਲੇ ਨਾਲ ਬੋਲੀ – "ਜੇ ਕਾਮਯਾਬ ਨਾ ਹੋਵਾਂਗੀ ਤਾਂ ਕੀ ਹਰਜ ਏ, ਮੈਂ ਵੀ ਮੁੜ ਆਵਾਂਗੀ। ਆਪਣੇ ਵਲੋਂ ਤਾਂ ਯਤਨ ਈ ਕਰਨਾ ਏਂ, ਸਫ਼ਲਤਾ ਦੇਣੀ ਤਾਂ ਵਾਹਿਗੁਰੂ ਦੇ ਹੱਥ ਏ।"

"ਨਹੀਂ, ਸੁੰਦਰੀ ਜੀ ਨਹੀਂ, ਮੈਂ ਤੁਹਾਨੂੰ ਇਸ ਖ਼ਤਰਨਾਕ ਕੰਮ ਵਿਚ ਪੈਣ ਦੀ ਸਲਾਹ ਨਹੀਂ ਦੇ ਸਕਦਾ।

"ਤੁਸੀਂ ਸੁਣੋ ਤੇ ਸਹੀ।"

"ਹਾਂ।"

"ਮੈਨੂੰ ਇਕ ਹੋਰ ਤਰਕੀਬ ਸੁੱਝੀ ਏ।"

"ਕੀ ?"

"ਟਹਿਣੀਆਂ ਫੜਨ ਦਾ ਖ਼ਿਆਲ ਛੱਡ ਕੇ ਜੇ ਮੁੱਢ ਨੂੰ ਹੀ ਹੱਥ ਪਾਇਆ ਜਾਏ ਤਾਂ ?"

"ਅਰਥਾਤ ?"

"ਅਰਥਾਤ ਉਸ ਵੇਸਵਾ ਨੂੰ ਹੀ ਕਿਉਂ ਨਾ ਸਮਝਾਇਆ ਜਾਏ।"

ਬਚਨ ਸਿੰਘ ਬੇਤਹਾਸ਼ਾ ਹੱਸਦਾ ਹੋਇਆ–"ਵਾਹ ਸੁੰਦਰੀ ਜੀ ! ਜਿਸ ਮੰਤਰ ਨਾਲ ਭੂੰਡਾਂ ਦੀ ਖੱਖਰ ਨਹੀਂ ਕਾਬੂ ਆਉਂਦੀ, ਉਸ ਮੰਤਰ ਨਾਲ ਤੁਸੀਂ ਸੱਪ ਫੜਨਾ ਚਾਹੁੰਦੇ ਹੋ? ਭਲਾ ਇਹ ਵੀ ਕਦੀ ਹੋ ਸਕਦਾ ਏ ?"

'ਬੰਦੂਕ ਦੀ ਜਿਸ ਗੋਲੀ ਨਾਲ ਆਦਮੀ ਇਕ ਵੇਲੇ ਸਹੇ ਨੂੰ ਨਹੀਂ ਮਾਰ ਸਕਦਾ, ਹੋ ਸਕਦਾ ਹੈ ਉਹੀ ਗੋਲੀ ਸ਼ੇਰ ਨੂੰ ਮਾਰਨ ਲਈ ਕੰਮ ਦੇ ਜਾਵੇ। ਤੁਸੀਂ ਮੈਨੂੰ ਆਗਿਆ ਦੇ ਦਿਓ।"



"ਚੰਗਾ ਜੇ ਤੁਹਾਡੀ ਇਹੋ ਮਰਜ਼ੀ ਹੈ ਤਾਂ ਮੈਂ ਤੁਹਾਨੂੰ ਰੋਕਣਾ ਨਹੀਂ ਚਾਹੁੰਦਾ, ਪਰ ਹੈ ਇਹ ਪਾਣੀ ਰਿੜਕਣ ਵਾਲਾ ਕੰਮ।"

"ਕੁਝ ਵੀ ਹੋਵੇ।"

"ਬਹੁਤ ਹੱਛਾ, ਤੁਹਾਡੀ ਮਰਜ਼ੀ।"

"ਤਾਂ ਚਲੋ ਮੈਨੂੰ ਹੁਣੇ ਦੀਵਾਨਪੁਰ ਲੈ ਚਲੋ।" ਮੈਂ ਵੀ ਇਕ ਵਾਰੀ ਆਪਣਾ ਜ਼ੋਰ ਲਾ ਵੇਖਾਂ।"

"ਪਰ ਇਤਨੀ ਰਾਤ ਗਈ ਤੁਸੀਂ ਏਥੇ ਵਾਪਸ ਕੀਕਣ ਆ ਸਕੋਗੇ ?"

"ਵਾਪਸ ਆਉਣ ਦੀ ਲੋੜ ਨਹੀਂ, ਮੈਂ ਰਾਤ ਦਾ ਬਾਕੀ ਹਿੱਸਾ ਤੁਹਾਡੇ ਘਰ ਹੀ ਰਹਿ ਕੇ ਗੁਜ਼ਾਰ ਲਵਾਂਗੀ।"

"ਚੰਗਾ ਚਲੋ" ਕਹਿਣ ਤੋਂ ਬਾਅਦ ਬਚਨ ਸਿੰਘ ਨੇ ਸੁੰਦਰੀ ਨੂੰ ਨਾਲ ਲਿਆ ਤੇ ਦੋਵੇਂ ਦੀਵਾਨਪੁਰ ਵਲ ਤੁਰ ਪਏ।

## 26

ਰਾਤ ਦੇ ਦੱਸ ਵਜ ਚੁਕੇ ਸਨ। ਅਨਵਰ ਜਾਨ ਦੇ ਚੁਬਾਰੇ ਤੇ ਹੁਣ ਤਕ ਬਹੁਤ ਸਾਰੇ ਪਤਵੰਤਿਆਂ ਦੀ ਭੀੜ ਸੀ, ਪਰ ਉਸ ਨੇ ਸਿਰ ਪੀੜ ਦਾ ਬਹਾਨਾ ਬਣਾ ਕੇ ਮਸੇ ਮਸੇ ਕਈਆਂ ਤੋਂ ਖਹਿੜਾ ਛੁਡਾਇਆ ਹੈ। ਉਸ ਦੀ ਨੌਕਰਾਣੀ ਨੇ ਬੂਹਾ ਬੰਦ ਕਰ ਕੇ ਅਨਵਰ ਦੀ ਵਿਛਾਈ ਕੀਤੀ ਤੇ ਉਹ ਜਾ ਕੇ ਲੰਮੀ ਪੈ ਗਈ।

ਉਹਦੀ ਅੱਖ ਲੱਗਣ ਹੀ ਲਗੀ ਸੀ ਕਿ ਥੱਲਿਉਂ ਫੇਰ ਬੂਹਾ ਖੜਕਣ ਦੀ ਆਵਾਜ਼ ਆਈ। ਉਹ ਛਿੱਥੀ ਹੋ ਕੇ ਬੜਬੜਾਣ ਲੱਗੀ – "ਕਮਬਖ਼ਤ ਦੋ ਘੜੀਆਂ ਨੀਂਦਰ ਵੀ ਨਹੀਂ ਲੈਣ ਦੇਂਦੇ। ਮਸੇ ਮਸੇ ਦਫ਼ਾ ਕੀਤੇ ਸਨ।"

ਪਹਿਲਾਂ ਤਾਂ ਉਸਦਾ ਦਿਲ ਚਾਹਿਆ ਕਿ ਨੌਕਰਾਣੀ ਤੋਂ ਅਖਵਾ ਦੇਵੇ ਕਿ ਸੌਂ ਗਈ ਹੈ, ਪਰ ਫਿਰ ਉਸਨੇ ਬੂਹਾ ਖੋਲ੍ਹਣ ਲਈ ਭੇਜ ਹੀ ਦਿਤਾ।

ਆਉਣ ਵਾਲੇ ਦੇ ਕਦਮਾਂ ਦਾ ਖੜਾਕ ਸੁਣ ਕੇ ਅਨਵਰ ਉਠ ਬੈਠੀ। ਇਸ ਵੇਲੇ ਉਸ ਡਿੱਠਾ, ਨੌਕਰਾਣੀ ਦੇ ਪਿਛੇ ਪਿਛੇ ਇਕ ਸੋਲ੍ਹਾਂ ਸਤਾਰਾਂ

ਵਰ੍ਹਿਆਂ ਦੀ ਮੁਟਿਆਰ ਤੁਰੀ ਆ ਰਹੀ ਸੀ – ਪਤਲੀ ਲੰਮੀ ਲਗਰ ਜਿਹੀ ਤਾਦੇ ਪਿਆਰੇ ਨਕਸ਼ਾਂ ਵਾਲੀ, ਉਹ ਹੈਰਾਨ ਸੀ ਕਿ ਇਸ ਕੁੜੀ ਦਾ ਇਥੇ ਕੀ ਕੰਮ ? ਉਸ ਨੇ ਆਦਰ ਨਾਲ ਉਸ ਨੂੰ ਪਾਸ ਆਉਣ ਦਾ ਇਸ਼ਾਰਾ ਕਰਦਿਆ ਹੋਇਆਂ ਕਿਹਾ – "ਆ ਬੇਟੀ ! ਤੂੰ ਕਿਧਰ ਆਈ ਏਂ ਇਸ ਵੇਲੇ ?"

ਸੁੰਦਰੀ ਨੇ ਕਿਸੇ ਤੀਵੀਂ ਦੇ ਮੂੰਹੋਂ ਆਪਣੇ ਆਪ ਨੂੰ 'ਬੇਟੀ' ਸ਼ਬਦ ਕਹਿੰਦਿਆਂ ਸ਼ਾਇਦ ਸਾਰੇ ਜੀਵਨ ਵਿਚ ਅਜ ਪਹਿਲੀ ਵੇਰਾਂ ਸੁਣਿਆ। ਉਹ ਨਿੱਕੇ ਹੁੰਦਿਆ ਜਦ ਹੋਰ ਮੁੰਡਿਆਂ ਕੁੜੀਆਂ ਨੂੰ ਵੇਖਦੀ ਸੀ ਕਿ ਉਹਨਾ ਦੀਆਂ ਮਾਵਾਂ ਉਨ੍ਹਾਂ ਨੂੰ 'ਪੁੱਤਰ' 'ਬੱਚੀ' ਕਰ ਕੇ ਬੁਲਾ ਰਹੀਆਂ ਹਨ, ਤਾਂ ਉਸਦੇ ਦਿਲ ਵਿਚ ਕੁਝ ਕੁਝ ਹੋਣ ਲੱਗ ਪੈਂਦਾ ਸੀ। ਉਹ ਸੋਚਦੀ ਹੁੰਦੀ ਸੀ ਜੇ ਮੇਰੀ ਮਾਂ ਹੁੰਦੀ ਤਾਂ ਮੈਨੂੰ ਵੀ ਇਸ ਤਰ੍ਹਾਂ ਬੁਲਾਂਦੀ। ਮਾਨੋ ਉਸ ਦੇ ਕੰਨਾਂ ਨੂੰ ਇਹ ਛੋਟਾ ਜਿਹਾ ਸ਼ਬਦ ਸੁਣਨ ਦੀ ਜਨਮ ਤੋਂ ਲੈ ਕੇ ਹੀ ਸਿੱਕ ਜਿਹੀ ਸੀ। ਉਹ ਜਿਨ੍ਹਾਂ ਖ਼ਿਆਲਾਂ ਨੂੰ ਦਿਲ ਵਿਚ ਲੈ ਕੇ ਪੌੜੀਆਂ ਚੜ੍ਹੀ ਸੀ, ਉਹ ਇਸ 'ਬੇਟੀ' ਸ਼ਬਦ ਦੇ ਸੁਣਨ ਨਾਲ ਹੀ ਇਸ ਤਰ੍ਹਾਂ ਅਲੋਪ ਹੋ ਗਏ ਜੀਕਣ ਅੱਗ ਬਲਣ ਨਾਲ ਧੂੰਆਂ।

ਉਹ ਸੋਚਦੀ ਆਈ ਸੀ, ਇਸਤ੍ਰੀ-ਜਾਤੀ ਦੇ ਗੌਰਵ ਨੂੰ ਮਿੱਟੀ ਵਿਚ ਰੁਲਾਣ ਵਾਲੀ ਇਸ ਨੀਚ ਤੇ ਕੁਲਟਾ ਕੰਜਰੀ ਦੇ ਸਾਹਮਣੇ ਮੈਂ ਕੀਕਣ ਜਾਵਾਂਗੀ। ਜਿਸ ਦੇ ਕਮਰੇ ਦੀ ਹਰ ਇਕ ਚੀਜ਼ ਉਤੇ ਦੁਰਾਚਾਰ ਤੇ ਪਾਪ ਦਾ ਪੋਚਾ ਫਿਰਿਆ ਹੋਇਆ ਹੈ, ਮੈਂ ਉਸ ਨੂੰ ਕੀਕਣ ਛੁਹਾਂਗੀ, ਆਦਿ। ਉਸਦਾ ਖ਼ਿਆਲ ਸੀ ਕਿ ਉਹ ਦੂਰੋਂ ਹੀ ਖਲੋ ਕੇ ਉਸ ਨਾਲ ਗੱਲ ਕਰੇਗੀ, ਪਰ ਉਹ ਆਪ ਮੁਹਾਰੀ ਹੀ ਖਿਚੀਦੀ ਉਸ ਦੇ ਮੰਜੇ ਪਾਸ ਜਾ ਪਹੁੰਚੀ।

ਇਸ ਵੇਲੇ ਅਨਵਰ ਦੀ ਨੌਕਰਾਣੀ ਆਪਣੀ ਕੋਠੜੀ ਵਿਚ ਜਾ ਚੁੱਕੀ ਸੀ। ਸੁੰਦਰੀ ਚੁਪ ਚਾਪ ਖੜ੍ਹੀ ਰਹੀ। ਅਨਵਰ ਨੇ ਫੇਰ ਪੁੱਛਿਆ, "ਬੱਚੀ ! ਮੇਰੇ ਨਾਲ ਕੋਈ ਕੰਮ ਸੀ ?"

ਉਸਦੇ ਪਹਿਲੇ ਸ਼ਬਦ ਨੇ ਸੁੰਦਰੀ ਦੇ ਦਿਲ ਨੂੰ ਟੁਣਕਾਰ ਲਾਈ, ਤੇ ਉਸਦੀ ਸਾਰੀ ਘਿਰਨਾ ਦੂਰ ਹੋ ਗਈ ਸੀ, ਪਰ ਉਸ ਦੇ ਦੋਬਾਰਾ 'ਬੱਚੀ'



ਸ਼ਬਦ ਨੇ ਸੁੰਦਰੀ ਦੇ ਦਿਲ ਵਿਚਲੀ ਕੋਈ ਮੋਹ-ਤਾਕੀ ਖੋਹਲ ਦਿੱਤੀ। ਉਹ ਸਿਰ ਨੀਵਾਂ ਕੀਤੀ ਬੋਲੀ – "ਹਾਂ ਮਾਂ ਜੀ ! ਕੰਮ ਸੀ।"

ਅਨਵਰ ਨੂੰ ਉਹਦੀ ਅਦਾ ਬੜੀ ਪਿਆਰੀ ਲਗੀ। ਤੇ ਇੰਜ 'ਮਾਂ ਜੀ' ਸ਼ਬਦ ਨੇ ਜਿਵੇਂ ਉਸ ਦੇ ਕੰਨਾਂ ਵਿਚ ਮਿਸ਼ਰੀ ਘੋਲ ਦਿਤੀ। ਸੁੰਦਰੀ ਦਾ ਹੱਥ ਫੜ ਕੇ ਉਸ ਨੂੰ ਮੰਜੇ ਤੇ ਬਿਠਾਂਦੀ ਹੋਈ ਬੋਲੀ – "ਦੱਸ"

ਸੁੰਦਰੀ ਬਿਨਾਂ ਜੱਕੋ ਤੱਕੀ ਮੰਜੇ ਤੇ ਬੈਠ ਗਈ ਤੇ ਉਸ ਵੱਲ ਤੱਕਦੀ ਹੋਈ ਬੋਲੀ – "ਮਾਂ ਜੀ ! ਮੈਂ ਇਕ ਅਰਜ਼ ਕਰਨ ਲਈ ਆਈ ਆਂ, ਪਰ......"

ਉਹ ਚੁਪ ਹੋ ਗਈ। ਅਨਵਰ ਨੇ ਉਸਦੇ ਚਿਹਰੇ ਤੇ ਇਕ ਡੂੰਘੀ ਨਜ਼ਰ ਸੁਟਕੇ ਉਸਦਾ ਭਾਵ ਮਾਲੂਮ ਕਰਨਾ ਚਾਹਿਆ, ਪਰ ਉਹ ਕੁਝ ਵੀ ਸਮਝ ਨਾ ਸਕੀ। ਬਾਂਹ ਵਧਾ ਕੇ ਸੁੰਦਰੀ ਦੀ ਪਿੱਠ ਤੇ ਹੱਥ ਫੇਰਦੀ ਤੇ ਉਸਦੇ ਮੋਢੇ ਨੂੰ ਫੜਕੇ ਪਿਆਰ ਨਾਲ ਥੋੜਾ ਜਿਹਾ ਆਪਣੇ ਵੱਲ ਖਿੱਚਦੀ ਹੋਈ ਬੋਲੀ – "ਦੱਸ ਬੱਚੀ, ਦੱਸਦੀ ਕਿਉਂ ਨਹੀਂ ?"

ਵੇਸਵਾ ਦੇ ਜਿਸ ਹੱਥ ਨੂੰ ਉਹ ਨਾ-ਪਾਕ ਤੇ ਘ੍ਰਿਣਤ ਸਮਝਦੀ ਸੀ, ਉਹ ਹੱਥ ਆਪਣੇ ਪਿੰਡੇ ਨਾਲ ਛੂੰਹਦਿਆਂ ਉਸਦੇ ਸਰੀਰ ਨੂੰ ਕੋਈ ਮਿੱਠਾ ਜਿਹਾ ਨਿੱਘ ਪ੍ਰਤੀਤ ਹੋਇਆ। ਸੁੰਦਰੀ ਨੇ ਉਸ ਦਾ ਦੂਸਰਾ ਹਥ ਆਪਣੇ ਦੁਹਾਂ ਹੱਥਾਂ ਵਿਚ ਲੈ ਲਿਆ, ਤੇ ਸਿਰ ਨੂੰ ਉਸ ਦੀ ਬਾਂਹ ਨਾਲ ਜੋੜ ਕੇ ਬੋਲੀ – "ਮਾਂ ਜੀ ! ਮੇਰਾ ਕੰਮ ਬਹੁਤ ਔਖਾ ਏ, ਕਹਿੰਦਿਆਂ ਮੈਨੂੰ ਸੰਗ ਆਉਂਦੀ ਏ।"

ਅਨਵਰ ਨੇ ਦੂਸਰਾ ਹੱਥ ਉਸਦੇ ਹੱਥਾਂ 'ਚੋਂ ਹੌਲੀ ਜਿਹੇ ਛੁੜਾ ਕੇ ਬਾਂਹ ਉਸ ਦੇ ਲੱਕ ਦੁਆਲੇ ਲਪੇਟ ਕੇ ਕਿਹਾ – "ਨਹੀਂ ਬੇਟੀ, ਸੰਗਦੀ ਕਿਉਂ ਏਂ ? ਤੂੰ ਜੋ ਕਹੇਂਗੀ ਮੈਂ ਮੰਨਾਂਗੀ।" ਪਰ ਸ਼ਾਇਦ ਉਹ ਇਹ ਗੱਲ ਕਾਹਲੀ ਦੇ ਵੱਸ ਹੋ ਕੇ ਕਹਿ ਗਈ ਸੀ। ਫੇਰ ਸੋਚਣ ਲੱਗੀ, ਮੈਨੂੰ ਬਿਨਾਂ ਗੱਲ ਪੁੱਛੇ ਉਸ ਦੇ ਪੂਰੇ ਕਰਨ ਦਾ ਇਕਰਾਰ ਨਹੀਂ ਸੀ ਕਰਨਾ ਚਾਹੀਦਾ।

ਸੁੰਦਰੀ ਉਸਦੇ ਸਰੀਰ ਨਾਲ ਜੁੜੀ ਬੈਠੀ ਸੀ। ਉਹ ਬੋਲੀ – "ਮਾਂ ਜੀ..." ਤੇ ਉਹ ਦੇ ਮੂੰਹੋਂ ਹੋਰ ਕੁਝ ਨਾ ਨਿਕਲਿਆ। ਉਹ ਆਪਣੇ ਆਪ ਵਿਚ ਇਸ ਤਰ੍ਹਾਂ ਅਨੁਭਵ ਕਰ ਰਹੀ ਸੀ, ਜੀਕਣ ਇਹ 'ਮਾਂ ਜੀ'

ਸ਼ਬਦ ਕਹਿਣ ਨਾਲ ਉਸਦੇ ਅੰਦਰ ਕੋਈ ਅੰਮ੍ਰਿਤ ਦਾ ਘੁੱਟ ਆ ਜਾਂਦਾ ਹੈ ਤੇ ਉਸਦੀ ਰਗ ਰਗ ਵਿਚ ਮੋਹ ਤੇ ਪਿਆਰ ਦੀ ਝਰਨਾਟ ਜਿਹੀ ਛਿੜ ਜਾਂਦੀ ਹੈ। ਫੁੱਲ ਨੂੰ ਸੁੰਘਣ ਨਾਲ ਜਿਸ ਤਰ੍ਹਾਂ ਆਦਮੀ ਦੀ ਤ੍ਰਿਪਤੀ ਨਹੀਂ ਹੁੰਦੀ ਤੇ ਉਹ ਮੁੜ ਮੁੜ ਉਸਨੂੰ ਸੁੰਘਦਾ ਹੈ, ਇਸੇ ਤਰ੍ਹਾਂ ਸੁੰਦਰੀ ਦਾ ਜੀਅ ਕਰਦਾ ਜੁ ਉਹ ਘੜੀ ਮੁੜੀ ਇਸੇ ਸ਼ਬਦ ਨੂੰ ਦੁਹਰਾਂਦੀ ਜਾਵੇ। ਉਹ ਫੇਰ ਬੋਲੀ – "ਮਾਂ ਜੀ।"

ਅਨਵਰ ਨੇ ਉਸ ਦੀ ਗੱਲ ਸ਼ਾਇਦ ਨਹੀਂ ਸੁਣੀ। ਉਸ ਨੇ ਉਸ ਨੂੰ ਉਵੇਂ ਹੀ ਖਿੱਚ ਕੇ ਆਪਣੀ ਗੋਦ ਵਿੱਚ ਬਿਠਾ ਲਿਆ ਤੇ ਪਿਆਰ ਭਰੇ ਹੱਥਾਂ ਨਾਲ ਉਸ ਦੇ ਸਿਰ ਦੇ ਵਾਲਾਂ ਨੂੰ ਬਿਠਾਣ ਲੱਗੀ। ਉਸ ਨੂੰ ਇਸ ਗੱਲ ਦਾ ਕੁਝ ਚਿਰ ਲਈ ਖ਼ਿਆਲ ਹੀ ਨਾ ਰਿਹਾ ਕਿ ਉਹ ਉਸ ਤੋਂ ਕੀ ਪੁਛ ਰਹੀ ਸੀ। ਉਸ ਨੂੰ ਕੁਦਰਤ ਦੇ ਕਾਰੀਗਰ ਦਾ ਘੜਿਆ ਹੋਇਆ ਇਹ ਸੁਥਰ ਜਿਹਾ ਖਿਡੌਣਾ ਡਾਢਾ ਪਿਆਰਾ ਲੱਗ ਰਿਹਾ ਸੀ। ਉਸ ਨੂੰ ਉਸ ਵਿਚੋਂ ਕਿਸੇ ਰਸ ਦਾ ਅਨੁਭਵ ਹੋ ਰਿਹਾ ਸੀ – ਸ਼ਾਇਦ ਵਾਤਸਲ ਰਸ ਦਾ, ਜਿਸ ਦੀ ਅਣਹੋਂਦ ਕਰ ਕੇ ਹਮੇਸ਼ਾ ਉਸ ਦਾ ਕਲੇਜਾ ਤਪਦਾ ਰਹਿੰਦਾ ਸੀ।

ਸੁੰਦਰੀ ਨੇ ਉਸ ਦੇ ਸੀਨੇ ਨਾਲ ਆਪਣਾ ਸਿਰ ਜੋੜ ਲਿਆ ਤੇ ਫੇਰ ਉਸਦੀਆਂ ਅੱਖਾਂ ਵਿਚ ਅੱਖਾਂ ਗੱਡ ਕੇ ਬੋਲੀ – "ਮਾਂ ਜੀ !"

ਅਨਵਰ ਨੇ ਜਦ ਧਿਆਨ ਨਾਲ ਡਿੱਠਾ ਤਾਂ ਸੁੰਦਰੀ ਦੀਆਂ ਅੱਖਾਂ ਡੁਬਡੁਬਾ ਰਹੀਆਂ ਸਨ। ਉਸ ਨੇ ਸਰ੍ਹਾਣੇ ਹੇਠੋਂ ਰੁਮਾਲ ਖਿਚ ਕੇ ਉਸ ਦੀਆਂ ਅੱਖਾਂ ਪੂੰਝੀਆਂ ਤੇ ਪਤਾ ਨਹੀਂ ਕਿਹੜੇ ਵੇਲੇ ਉਸ ਦੇ ਬੁਲ੍ਹ ਸੁੰਦਰੀ ਦੇ ਮੱਥੇ ਨਾਲ ਬਦੋ-ਬਦੀ ਜਾ ਜੁੜੇ।

ਸੁੰਦਰੀ ਨੇ ਹੁਣ ਆਪਣੀਆਂ ਦੋਵੇਂ ਬਾਹਾਂ ਉਸ ਦੇ ਗਲ ਵਿਚ ਪਾਈਆਂ ਹੋਈਆਂ ਸਨ।

ਅਨਵਰ ਦਾ ਦਿਲ ਭਰ-ਭਰ ਆਉਂਦਾ ਸੀ। ਉਸ ਨੂੰ ਫੇਰ ਗੱਲ ਪੁੱਛਣ ਦਾ ਖ਼ਿਆਲ ਆ ਗਿਆ ਤੇ ਪਿਆਰ ਨਾਲ ਉਸਦੀ ਪਿੱਠ ਤੇ ਹੱਥ ਫੇਰਦੀ ਹੋਈ ਬੋਲੀ – "ਬੇਟੀ ! ਦੱਸ ਕੀ ਕਹਿਣ ਲੱਗੀ ਸੈਂ ! ਤੂੰ ਮੈਨੂੰ ਜੋ ਕਹੇਂਗੀ, ਮੰਨਾਂਗੀ।"



ਸੁੰਦਰੀ ਉਸ ਦੇ ਚਿਹਰੇ ਉਤੇ ਉਸ ਦੇ ਕਹੇ ਹੋਏ ਵਾਕਾਂ ਦੀ ਸਚਿਆਈ ਨੂੰ ਮਾਪਦੀ ਹੋਈ ਬੋਲੀ – "ਮਾਂ ਜੀ, ਤੁਹਾਨੂੰ ਇਸ ਕੰਮ ਤੋਂ ਨਫ਼ਰਤ ਨਹੀਂ ਹੁੰਦੀ ?"

"ਨਫ਼ਰਤ ?" ਅਨਵਰ ਉਸ ਦੀਆਂ ਅੱਖਾਂ ਵਿਚੋਂ ਕੁਝ ਲੱਭਣ ਦਾ ਜਤਨ ਕਰਦੀ ਹੋਈ ਬੋਲੀ – "ਮੈਨੂੰ ਇਸ ਕੰਮ ਤੋਂ ਉਨੀ ਹੀ ਨਫ਼ਰਤ ਹੈ ਜਿੰਨੀ ਤੈਨੂੰ।"

"ਤੇ ਫੇਰ ਤੁਸੀਂ ਇਹ ਕੰਮ ਛੱਡ ਕਿਉਂ ਨਹੀਂ ਦੇਂਦੇ ਮਾਂ ਜੀ ?"

"ਕਿਉਂਕਿ ਮੇਰੇ ਲਈ ਇਸ ਦੁਨੀਆ ਵਿਚ ਹੋਰ ਕੋਈ ਥਾਂ ਨਹੀਂ।"

ਅਨਵਰ ਦੀਆਂ ਅੱਖਾਂ ਵਿਚੋਂ ਇਕ ਨਿਰਦੋਸ਼ ਅਪਰਾਧੀ ਵਾਲੇ ਭਾਵ ਪ੍ਰਗਟ ਹੋ ਰਹੇ ਸਨ।

"ਇਸ ਦਾ ਮਤਲਬ ?" ਸੁੰਦਰੀ ਨੇ ਪ੍ਰਸ਼ਨ ਕੀਤਾ।

"ਇਸ ਦਾ ਮਤਲਬ ਤੂੰ ਨਹੀਂ ਸਮਝ ਸਕਦੀ ਬੇਟੀ।"

"ਕਿਉਂ ਮਾਂ ਜੀ ?"

"ਤੂੰ ਸ਼ਾਇਦ ਅਜੇ ਕੁਆਰੀ ਏਂ – ਕਿਉਂ ?"

"ਹਾਂ" ਸੁੰਦਰੀ ਨੇ ਅੱਖਾਂ ਨੀਵੀਆਂ ਕਰਕੇ ਉੱਤਰ ਦਿਤਾ।

"ਇਸੇ ਕਰਕੇ ਮੈਂ ਕਿਹਾ ਏ ਕਿ ਤੂੰ ਮੇਰੀ ਇਸ ਹਾਲਤ ਨੂੰ ਨਹੀਂ ਸਮਝ ਸਕਦੀ, ਨਾ ਹੀ ਇਸ ਦੇ ਸਬੱਬਾਂ ਨੂੰ। ਮੇਰੀਆਂ ਗੱਲਾਂ ਦਾ ਮਤਲਬ ਕੋਈ ਉਹ ਜ਼ਨਾਨੀ ਸਮਝ ਸਕਦੀ ਏ, ਜਿਹੜੀ ਵਿਆਹੀ ਹੋਈ ਹੋਵੇ ਤੇ ਡੋਲਿਓਂ ਨਿਕਲਦੀ ਹੀ ਜਿਹੜੀ ਰੰਡੀ ਹੋ ਗਈ ਹੋਵੇ ਤੇ ਰੰਡੀ ਹੁੰਦਿਆਂ ਹੀ ਜਿਸ ਨੂੰ ਘਰ ਵਾਲਿਆਂ ਨੇ ਦੁੱਧ ਵਿਚੋਂ ਮੱਖੀ ਵਾਂਗ ਕੱਢ ਕੇ ਬਾਹਰ ਸੁਟ ਦਿੱਤਾ ਹੋਵੇ, ਤੇ ਸੁੱਟਿਆ ਵੀ ਹੋਵੇ , ਬਦਮਾਸ਼ਾਂ, ਮੱਕਾਰਾਂ ਤੇ ਸ਼ੈਤਾਨਾਂ ਦੀ ਦੁਨੀਆ ਵਿਚ-----।"

ਕਹਿੰਦਿਆਂ ਕਹਿੰਦਿਆਂ ਅਨਵਰ ਦੇ ਚਿਹਰੇ ਉਤੋਂ ਬਾਗੀਆਨਾ ਤੇ ਹਿੰਸਕ ਜਿਹੇ ਭਾਵ ਟੱਪਕਣ ਲਗੇ। ਉਸ ਦੇ ਮੱਥੇ ਦੀਆਂ ਨਾੜਾਂ ਫੁਲ ਗਈਆਂ ਤੇ ਅੱਖਾਂ ਵਿਚੋਂ ਜਿਵੇਂ ਖ਼ੂਨ ਉਤਰਦਾ ਆ ਰਿਹਾ ਸੀ।

ਸੁੰਦਰੀ ਨੂੰ ਹੁਣ ਉਸ ਪਾਸੋਂ ਡਰ ਆਉਣ ਲਗਾ, ਜਿਵੇਂ ਉਸ ਦੇ ਸਾਹਮਣੇ ਕੋਈ ਭੁੱਖੀ ਸ਼ੇਰਨੀ ਦਹਾੜ ਰਹੀ ਹੋਵੇ। ਉਸ ਦਾ ਦਿਲ ਧੜਕਣ ਲਗ ਪਿਆ। ਉਹ ਅੱਖ ਬਚਾ ਕੇ ਏਥੋਂ ਨੱਠ ਜਾਣ ਲਈ ਸੋਚਣ ਲਗੀ।

ਅਨਵਰ ਆਪਣੇ ਅੱਗ ਵਰ੍ਹਾਉਂਦੇ ਵਾਕ ਬੋਲਦੀ ਗਈ – "ਉਸ ਦੁਨੀਆ ਵਿਚ ਜਿਥੇ ਕਦਮ ਕਦਮ ਉਤੇ ਧੋਖੇਬਾਜ਼ੀ, ਬੇਈਮਾਨੀ, ਮਿੱਤਰ ਧਰੋਹੀ ਤੇ ਬੇ-ਗ਼ੈਰਤੀ ਇਨਸਾਨੀ ਸ਼ਕਲਾਂ ਵਿਚ ਬੋਲ ਰਹੀ ਹੋਵੇ, ਜਿਥੇ ਮੇਰੇ ਵਰਗੀ ਬਦ-ਨਸੀਬ ਲਈ ਰੋਟੀ ਦਾ ਟੁਕੜਾ ਹਾਸਲ ਕਰਨ ਲਈ ਸਿਵਾਇ ਅਸਮਤ-ਫ਼ਰੋਸ਼ੀ ਤੋਂ ਕੋਈ ਚਾਰਾ ਬਾਕੀ ਨਾ ਰਹੇ, ਜਿਥੇ ਕੋਈ ਪਿਉ ਬਣ ਕੇ ਤੇ ਕੋਈ ਭਰਾ ਬਣ ਕੇ ਮੇਰੇ ਵਰਗੀਆਂ ਬੇ-ਘਰੀਆਂ ਦੀ ਇੱਜ਼ਤ ਨਾਲ ਖੇਡਣਾ ਚਾਹੁੰਦਾ ਹੋਵੇ, ਜਿਥੇ ਕਿਸੇ ਮਾਂ ਦੇ ਕਲੇਜੇ ਦੀ ਟੁਕੜੀ...ਆਹ... ਕਿਸੇ ਦੀ ਦੁਧ ਚੁੰਘਦੀ ਬੱਚੀ ਨੂੰ ਉਸ ਦੀਆਂ ਛਾਤੀਆਂ ਨਾਲੋਂ ਤੋੜ ਕੇ ਕਾਵਾਂ ਕੁੱਤਿਆਂ ਅੱਗੇ ਸੁੱਟਦਿਆਂ ਦਰੇਗ ਨਾ ਕੀਤੀ ਜਾਵੇ, ਉਸ ਦੁਨੀਆ ਵਿਚ ਸਿਵਾਏ ਇਸ ਪੇਸ਼ੇ ਦੇ ਹੋਰ ਕਿਹੜੀ ਥਾਂ ਬਾਕੀ ਰਹਿ ਜਾਂਦੀ ਏ? ਸ਼ਾਇਦ ਮੈਂ ਹੁਣੇ ਕਿਹਾ ਹੈ ਕਿ ਮੈਨੂੰ ਇਸ ਪੇਸ਼ੇ ਤੋਂ ਨਫ਼ਰਤ ਹੈ.....ਨਹੀਂ, ਨਹੀਂ, ਬਿਲਕੁਲ ਨਹੀਂ। ਮੈਨੂੰ ਇਸ ਪੇਸ਼ੇ ਤੋਂ ਨਫ਼ਰਤ ਨਹੀਂ, ਮੈਂ ਕਿਉਂ ਨਫ਼ਰਤ ਕਰਾਂ ਉਸੇ ਚੀਜ਼ ਨੂੰ ਜਿਸਦੀ ਮਿਹਰਬਾਨੀ ਨਾਲ ਅੱਜ ਵੱਡੇ ਵੱਡੇ ਅਮੀਰ, ਕਬੀਰ, ਵੱਡੇ ਵੱਡੇ ਲੀਡਰ ਤੇ ਚੌਧਰੀ ਮੇਰੀਆਂ ਦਲ੍ਹੀਜ਼ਾਂ ਤੇ ਆ ਆ ਕੇ ਸਿਜਦੇ ਕਰਦੇ ਨੇ। ਮੈਂ ਤੇ ਇਸ ਪੇਸ਼ੇ ਨੂੰ ਮੁਅਜਜ਼ਾ, ਕਰਾਮਾਤ, ਰੱਬ ਦੀ ਰਹਿਮਤ, ਸਭ ਕੁਝ ਸਮਝਦੀ ਹਾਂ । ਇਸ ਪੇਸ਼ੇ ਨੇ ਮੈਨੂੰ ਕੀ ਕੁਝ ਨਹੀ ਦਿੱਤਾ ? ਇਜ਼ਤ, ਦੌਲਤ, ਐਸ਼, ਨਾਮਣਾ, ਸਭ ਕੁਝ। ਜੇ ਇਸ ਨੇ ਕਿਸੇ ਚੀਜ਼ ਤੋਂ ਮੈਨੂੰ ਮਹਿਰੂਮ ਰਖਿਆ ਹੈ ਤਾਂ ਉਹ ਸਿਰਫ਼ ਮੇਰੀ ਬੱਚੀ, ਜਿਸ ਨੂੰ ਸੂਤਕ ਦੇ ਦਿਨਾਂ ਵਿਚ ਹੀ ਕਿਸੇ ਜ਼ਾਲਮ, ਕਿਸੇ ਸ਼ੈਤਾਨ ਨੇ ਧੋਖੇ ਨਾਲ ਮੇਰੇ ਕੋਲੋਂ ਖੋਹ ਕੇ...ਉਫ਼ ! ਕਿਤਨੀ ਅੱਗ ਬਲ ਰਹੀ ਏ ਮੇਰੇ ਅੰਦਰ... ਮੈਂ...ਮੈਂ...ਸੜ ਕੇ ਸੁਆਹ ਕਰ ਸੁਟਾਂਗੀ.......ਬਰਬਾਦ ਕਰ ਦਿਆਂਗੀ ਉਸ...ਮੈਂ ਉਹਨਾਂ..... ! ਉਹ ! ਉਹ !".....ਕਹਿੰਦੀ ਕਹਿੰਦੀ ਅਨਵਰ ਇਸ ਤਰ੍ਹਾਂ ਹਉਂਕਣ ਲਗ ਪਈ, ਜਿਵੇਂ ਉਸਦਾ ਸਰੀਰ ਪਾਟ ਕੇ ਪੁਰਜ਼ਾ



ਪੁਰਜ਼ਾ ਹੋ ਜਾਵੇਗਾ। ਉਹ ਤਕੀਏ ਉਤੇ ਮੂੰਹ ਪਰਨੇ ਢਹਿ ਪਈ ਤੇ ਫੁਟ ਫੁਟ ਕੇ ਰੋਣ ਲਗੀ।

ਇਹ ਦ੍ਰਿਸ਼ ਵੇਖ ਕੇ ਸੁੰਦਰੀ ਦਾ ਦਿਮਾਗ਼ ਚਕਰਾ ਗਿਆ। ਡਰ ਤੇ ਪ੍ਰੇਸ਼ਾਨੀ ਨਾਲ ਉਸ ਦੀਆਂ ਅੱਖਾਂ ਅੱਗੇ ਗੋਲ ਚੱਕਰ ਫਿਰਨ ਲੱਗੇ, ਤੇ ਬਿਨਾਂ ਕੁਝ ਹੋਰ ਸੁਣਿਆਂ, ਅਸਫਲਤਾ ਦੇ ਥਕੇਵੇਂ ਨਾਲ ਚੂਰ ਹੋਈ ਹੋਈ ਉਹ ਉਥੋਂ ਉਠ ਕੇ ਪੌੜੀਆਂ ਉਤਰ ਗਈ – ਅਨਵਰ ਨੂੰ ਉਸੇ ਹਾਲਤ ਵਿਚ ਛਡਕੇ।

ਹੇਠਾਂ ਉਤਰ ਕੇ ਉਹ ਜਿਧਰੋਂ ਆਈ ਓਧਰੇ ਸੀ ਮੁੜ ਪਈ। ਪਰ ਦਸ ਪੰਦਰ੍ਹਾਂ ਕਦਮ ਜਾ ਕੇ ਰੁਕੀ। ਤੇ ਉਸਨੂੰ ਪਤਾ ਈ ਨਾ ਲਗਾ ਜਦ ਮੁੜ ਅਨਵਰ ਦੇ ਦਰਵਾਜ਼ੇ ਅੱਗੇ ਪਹੁੰਚੀ। ਇਉਂ ਕਿਉਂ ? ਏਸ ਦਾ ਉਸ ਨੂੰ ਕੋਈ ਕਾਰਨ ਨਹੀਂ ਸੀ ਜਾਪ ਰਿਹਾ।

ਪੌੜੀਆਂ ਦਾ ਬੂਹਾ ਅਜੇ ਤਕ ਖੁਲ੍ਹਾ ਸੀ। ਉਸ ਨੇ ਜਿਉਂ ਹੀ ਅੰਦਰ ਪੈਰ ਰੱਖਿਆ, ਹਨੇਰੇ ਵਿਚ ਉਸ ਨੂੰ ਕਿਸੇ ਦੀ ਟੱਕਰ ਵੱਜੀ, ਤੇ ਸੁੰਦਰੀ ਨੇ ਡਰ ਕੇ ਉਸ ਚੀਜ਼ ਨੂੰ ਇਉਂ ਜੱਫੀ ਪਾ ਲਈ, ਜਿਸ ਤਰ੍ਹਾਂ ਸੁੱਤਾ ਸੁੱਤਾ ਅੰਞਾਣਾ ਬਾਲ ਡਰ ਕੇ ਮਾਂ ਨੂੰ ਘੁੱਟ ਲੈਂਦਾ ਹੈ।

ਸੁੰਦਰੀ ਦੇ ਚਲੇ ਜਾਣ ਤੋਂ ਬਾਅਦ ਅਨਵਰ ਉਵੇਂ ਹੀ ਆਪਣੇ ਦਿਲ ਦਾ ਗੁਬਾਰ ਅੱਖਾਂ ਤੇ ਗਲੇ ਥਾਣੀਂ ਕੱਢਦੀ ਰਹੀ, ਤੇ ਜਦ ਉਸ ਨੇ ਤੱਕੀਏ ਤੋਂ ਸਿਰ ਚੁਕ ਕੇ ਕਮਰੇ ਵਿਚ ਨਜ਼ਰ ਫੇਰ ਕੇ ਡਿੱਠਾ ਤਾਂ ਉਹ ਮੁਟਿਆਰ ਉਥੇ ਨਹੀਂ ਸੀ। ਅਨਵਰ ਦੇ ਕਲੇਜੇ ਨੂੰ ਧੂਹ ਪੈਣ ਲੱਗੀ, ਤੇ ਉਹ ਅਚਾਨਕ ਹੀ ਉਠ ਕੇ ਪੌੜੀਆਂ ਉਤਰ ਗਈ। ਹੇਠਾਂ ਪਹੁੰਚਦਿਆਂ ਹੀ ਉਸ ਨੂੰ ਹਨੇਰੇ ਵਿਚ ਕਿਸੇ ਬਾਹਰੋਂ ਆਈ ਚੀਜ਼ ਦੀ ਟੱਕਰ ਵੱਜੀ, ਜਿਹੜੀ ਹੁਣ ਉਸ ਦੀ ਛਾਤੀ ਨਾਲ ਲਿਪਟੀ ਹੋਈ ਸੀ। ਇਹੀ ਉਹੋ ਮੁਟਿਆਰ ਸੀ ਸੁੰਦਰੀ।

ਦੋਵੇਂ ਬਿਨਾ ਕੁਝ ਬੋਲੇ ਚਾਲੇ ਫੇਰ ਉਪਰ ਚੜ੍ਹ ਕੇ ਉਸੇ ਕਮਰੇ ਵਿਚ ਆ ਪਹੁੰਚੀਆਂ। ਕੁਝ ਚਿਰ ਬਾਅਦ ਸੁੰਦਰੀ ਅਨਵਰ ਦੀ ਗੋਦ ਵਿਚ ਸੀ। ਥੋੜ੍ਹਾ ਚਿਰ ਠਹਿਰ ਕੇ ਅਨਵਰ ਨੇ ਉਸ ਦੀਆਂ ਅੱਖਾਂ ਵਿਚ ਤਕਦਿਆਂ ਪੁੱਛਿਆ – "ਬੇਟੀ, ਤੇਰਾ ਨਾਂ ਕੀ ਏ ?"

"ਸੁੰਦਰੀ"

"ਤੇ ਤੂੰ ਕਿੱਥੇ ਰਹਿੰਦੀ ਏਂ ? ਬੇਟੀ, ਪਤਾ ਨਹੀਂ ਕਿਉਂ ਤੇਰੇ ਨਾਲ ਮੇਰਾ ਦਿਲ ਮੁਹੱਬਤ ਕਰਨ ਲੱਗ ਪਿਆ ਏ। ਜੇ ਤੂੰ ਹੇਠਾਂ ਖੂਹੇ ਵਿਚ ਨਾ ਮਿਲ ਪੈਂਦੀਓਂ ਤਾਂ ਮੈਨੂੰ ਦੂਰ ਤਕ ਤੇਰੇ ਮਗਰ ਜਾਣਾ ਪੈਣਾ ਸੀ। ਹਾਂ, ਤੇਰਾ ਪਿਉ ਕੀ ਕੰਮ ਕਰਦਾ ਏ ਬੇਟੀ ?"

ਸੁੰਦਰੀ ਬੋਲੀ – "ਉਹ ਚੜ੍ਹਾਈ ਕਰ ਗਿਆ ਏ।"

"ਕੀ ਕੰਮ ਕਰਦਾ ਸੀ ?"

"ਉਹ ਕਲੰਦਰ ਸੀ ?"

"ਕਲੰਦਰ ? ਬਾਂਦਰਾਂ ਰਿੱਛਾਂ ਨੂੰ ਨਚਾਣ ਵਾਲੇ ?"

"ਜੀ !"

ਅਨਵਰ ਨੇ ਇਕ ਵਾਰ ਫਿਰ ਨਜ਼ਰ ਭਰ ਕੇ ਉਸ ਦੇ ਚਿਹਰੇ ਵੱਲ ਤੱਕਿਆ ਤੇ ਸੋਚਣ ਲੱਗੀ – ਇਤਨੀ ਸੁੰਦਰਤਾ ਕਲੰਦਰਾਂ ਦੇ ਘਰ ? ਫਿਰ ਉਹ ਬੋਲੀ – "ਤੇ ਮਾਂ ਤੇਰੀ ?"

"ਮਾਂ ਮੇਰੀ ਕੋਈ ਨਹੀਂ।"

"ਓਹੋ ! ਵਿਚਾਰੀ ਯਤੀਮ ਬੱਚੀ ! ਪੁੱਤਰ ! ਕਿੰਨਾ ਚਿਰ ਹੋਇਆ ਈ ਮਾਂ ਮੋਈ ਨੂੰ ?"

"ਪਤਾ ਨਹੀਂ ਜੀ।"

"ਪਤਾ ਨਹੀਂ ?"

"ਮੇਰੀ ਮਾਂ ਕੋਈ ਨਹੀਂ ਸੀ।"

ਅਨਵਰ ਇਸ ਉੱਤਰ ਨੂੰ ਸੁਣ ਕੇ ਹੱਸ ਪਈ ਤੇ ਫਿਰ ਬੋਲੀ – "ਤੇਰੇ ਨਿੱਕੇ ਹੁੰਦਿਆਂ ਈ ਮਰ ਗਈ ਸੀ ?"

"ਨਹੀਂ।"

"ਤੇ ਫੇਰ ?"

"ਉਹ ਹੈ ਈ ਨਹੀਂ ਸੀ।"

"ਤੇ ਫੇਰ ਤੂੰ ਕੀਕਣ ਜੰਮੀ ?"



"ਮੈਂ ਜੰਮੀ ਨਹੀਂ ਸਾਂ" ਕਾਹਲੀ ਨਾਲ ਸੁੰਦਰੀ ਦੇ ਮੂੰਹੋਂ ਨਿਕਲ ਗਿਆ, ਪਰ ਉਹ ਆਪਣੇ ਇਸ ਮੂਰਖਤਾ ਭਰੇ ਉੱਤਰ ਦਾ ਖ਼ਿਆਲ ਕਰਕੇ ਦਿਲ ਵਿਚ ਪਚੀ ਹੋਣ ਲੱਗੀ। ਉਸ ਨੇ ਕਿਹਾ, "ਨਾ ਸੱਚ, ਮੇਰੇ ਬਾਬੇ ਨੇ ਮੈਨੂੰ ਝਾੜੀ ਥੱਲਿਉਂ ਲੱਭ ਕੇ ਲਿਆਂਦਾ ਸੀ।"

ਅਨਵਰ ਦੇ ਚਿਹਰੇ ਤੇ ਕਈ ਤਰ੍ਹਾਂ ਦੇ ਉਤਾਰ ਚੜ੍ਹਾਉ ਵੇਖ ਕੇ ਸੁੰਦਰੀ ਸੋਚਣ ਲਗੀ, ਮੈਂ ਕੇਵਲ ਇਸ ਦੀ ਨੀਂਦਰ ਹੀ ਖਰਾਬ ਕਰ ਰਹੀ ਹਾਂ, ਮੈਨੂੰ ਹੁਣ ਜਾਣਾ ਚਾਹੀਦਾ ਹੈ। ਉਹ ਉਠਦੀ ਹੋਈ ਬੋਲੀ – "ਚੰਗਾ ਮਾਂ ਜੀ, ਮੈਨੂੰ ਹੁਣ ਇਜਾਜ਼ਤ ਦਿਓ। ਤੁਹਾਡਾ ਬੜਾ ਵਕਤ ਹਰਜ ਕੀਤਾ ਏ। ਤੁਸੀਂ ਸ਼ਾਇਦ ਔਖੇ ਹੋ ਰਹੇ ਹੋ। ਫੇਰ ਕਿਸੇ ਵੇਲੇ ਮਿਲਾਂਗੀ।"

ਉਸਦੀ ਦੀ ਬਾਂਹ ਫੜ ਕੇ ਬਿਠਾਂਦਿਆਂ ਹੋਇਆਂ ਅਨਵਰ ਨੇ ਪੁੱਛਿਆ – "ਤੇ ਉਸ ਨੇ ਪੁੱਤਰ, ਤੈਨੂੰ ਕਿਹੜੇ ਪਿੰਡੋਂ ਲੱਭ ਕੇ ਲਿਆਂਦਾ ਸੀ ?"

ਸੁੰਦਰੀ ਬੋਲੀ – "ਹੋਰ ਕਿਸੇ ਪਿੰਡੋਂ ਨਹੀਂ, ਇਸੇ ਪਿੰਡੋਂ ਬਾਹਰ ਆਪਣੀ ਕੁੱਲੀ ਦੇ ਲਾਗਿਉਂ ਈ।"

ਇਸ ਤੋਂ ਬਾਅਦ ਸੁੰਦਰੀ ਨੇ ਉਸ ਥਾਂ ਦਾ ਪਤਾ ਟਿਕਾਣਾ ਦੱਸਿਆ ਤੇ ਫਿਰ ਆਪਣੇ ਅੱਜ ਤੱਕ ਦੇ ਹਾਲ ਇਕ ਇਕ ਕਰ ਕੇ ਉਸ ਨੂੰ ਸੁਣਾਏ। ਜਦ ਉਸ ਨੇ ਅਨਵਰ ਵਲ ਤਕਿਆ ਤਾਂ ਉਹ ਫਰਨ ਫਰਨ ਰੋ ਰਹੀ ਸੀ, ਉਸਦੀ ਹਿੱਚਕੀ ਬੱਝੀ ਹੋਈ ਸੀ।

ਸੁੰਦਰੀ ਨੇ ਸੋਚਿਆ, ਇਸਦਾ ਵੀ ਕੋਈ ਮੁੰਡਾ ਕੁੜੀ ਮਰ ਜਾਂ ਗੁਆਚ ਗਿਆ ਹੋਣਾ ਹੈ, ਜਿਸ ਨੂੰ ਯਾਦ ਕਰਕੇ ਰੋ ਰਹੀ ਹੈ। ਉਸਨੇ ਪਿਆਰ ਨਾਲ ਉਸ ਨੂੰ ਜੱਫੀ ਪਾ ਕੇ ਪੁੱਛਿਆ – "ਮਾਂ ਜੀ! ਤੁਸੀਂ ਕਿਉਂ ਰੋਂਦੇ ਹੋ ?"

ਅਨਵਰ ਪਾਸੋਂ ਹੋਰ ਸਹਾਰਾ ਨਾ ਹੋ ਸਕਿਆ। ਉਸ ਨੇ ਸੁੰਦਰੀ ਨੂੰ ਘੁੱਟ ਕੇ ਗਲ ਨਾਲ ਲਾ ਲਿਆ। ਰੋਂਦਿਆਂ ਰੋਂਦਿਆਂ ਉਸ ਦਾ ਸਰੀਰ ਨਿਸੱਤਾ ਹੋ ਗਿਆ। ਉਹ ਕੁਝ ਕਹਿਣਾ ਚਾਹੁੰਦੀ ਸੀ, ਪਰ ਗਲੇ ਚੋਂ ਆਵਾਜ਼ ਸਾਫ਼ ਨਹੀਂ ਸੀ ਨਿਕਲਦੀ। ਬੜੀ ਮੁਸ਼ਕਲ ਨਾਲ ਬੋਲੀ – "ਮੇਰੀ ਬਦਨਸੀਬ

ਬੱਚੀਏ ! ਮੈਂ ਹੀ ਤੇਰੀ ਮਾਂ ਹਾਂ, ਜਿਸ ਪਾਸੋਂ ਤੈਨੂੰ ਧੋਖੇ ਨਾਲ ਖੋਹ ਕੇ ਜੰਗਲ ਵਿਚ ਸੁੱਟ ਦਿੱਤਾ ਗਿਆ ਸੀ।''

''ਹੈ ਸੱਚ ਮੁੱਚ ?'' ਕਹਿਣ ਤੋਂ ਬਾਅਦ ਸੁੰਦਰੀ ਨੂੰ ਬੇਹੋਸ਼ੀ ਜਿਹੀ ਆਉਣ ਲਗੀ। ਇਸ ਤੋਂ ਬਾਅਦ ਦੋਵੇਂ ਕਿੰਨਾ ਹੀ ਚਿਰ ਇਕ ਦੂਜੀ ਦੇ ਗਲ ਲਗ ਕੇ ਰੋਂਦੀਆਂ ਰਹੀਆਂ।

ਤੇ ਜਦ ਦੂਹਾਂ ਦੇ ਅੰਦਰ ਇਕ ਅੱਥਰ ਵੀ ਬਾਕੀ ਨਾ ਰਹੀ ਤਾਂ ਮਦਹੋਸ਼ੀ ਦੀ ਹਾਲਤ ਵਿਚ ਉਹ ਇਕ ਦੂਜੀ ਵਲ ਕਿੰਨਾ ਚਿਰ ਤੱਕਦੀਆਂ ਰਹੀਆਂ। ਸੁੰਦਰੀ ਦੇ ਅੰਦਰੋਂ ਫਿਰ ਮੋਹ ਦੀ ਨਦੀ ਉਮੜੀ ਤੇ ਉਹ ਚੀਕ ਮਾਰ ਕੇ ਅਨਵਰ ਦੇ ਗਲੇ ਨਾਲ ਲਗ ਕੇ ਬੋਲੀ – ''ਮਾਂ ਜੀ ਤੁਸੀਂ......ਤੁਸੀਂ......''

ਪਰ ਅਨਵਰ ਨੇ ਕੋਈ ਉੱਤਰ ਨਾ ਦਿੱਤਾ। ਉਸ ਨੂੰ ਪਤਾ ਨਹੀ ਕੀ ਸੁਝੀ, ਅਭੜਵਾਹੀ ਉਠ ਕੇ ਸੁੰਦਰੀ ਪਾਸੋਂ ਆਪਣੇ ਆਪ ਨੂੰ ਛੁੜਾਂਦੀ ਹੋਈ ਕਈ ਕਦਮ ਪਿੱਛੇ ਹਟ ਕੇ ਬੋਲੀ – ''ਉਹੋ ! ਮੇਰੀ ਬੱਚੀ ! ਮੇਰੇ ਇਸ ਨਾਪਾਕ ਤੇ ਗੁਨਾਹਗਾਰ ਜਿਸਮ ਨੂੰ ਛੁਹ ਕੇ ਤੂੰ ਕਿਤਨੀ ਗ਼ਲਤੀ ਕੀਤੀ। ਕਮਬਖ਼ਤ ਮਾਂ ਦੀ ਬੱਚੀ! ਇਸ ਗਲੀਜ਼ ਤੋਂ ਨਫ਼ਰਤ ਕਰ ! ਜਿਸ ਦਾਂ ਦੀ ਰੱਤੀ ਰੱਤੀ ਚੀਜ਼ ਗੁਨਾਹਾਂ ਦੀ ਗੰਦਗੀ ਨਾਲ ਲਿਬੜੀ ਪਈ ਏ, ਉਸ ਥਾਂ ਤੇ ਮੇਰੀ ਪਾਕ ਦਾਮਨ ਬੱਚੀ ! ਤੈਨੂੰ ਇਕ ਮਿੰਟ ਵੀ ਠਹਿਰਨ ਦਾ ਹੱਕ ਨਹੀਂ ! ਬਸ ਛੇਤੀ ਤੋਂ ਛੇਤੀ ਤੂੰ ਇਥੋਂ...'' ਇਸ ਦੇ ਨਾਲ ਹੀ ਉਹ ਆਪਣੇ ਦੋਹਾਂ ਹੱਥਾਂ ਨਾਲ ਮੂੰਹ ਲੁਕਾ ਕੇ ਆਪਣੇ ਆਪ ਨੂੰ ਇਸ ਤਰ੍ਹਾਂ ਸੁਕੋੜ ਰਹੀ ਸੀ ਮਾਨੋ ਹਵਾ ਬਣ ਕੇ ਇਸ ਕਮਰੇ ਵਿਚੋਂ ਉਡ ਜਾਣਾ ਚਾਹੁੰਦੀ ਹੈ। ਹੁਣੇ ਹੁਣੇ ਉਹਦੇ ਦਿਲ ਵਿਚ ਜੋ ਪ੍ਰੇਮ-ਤਰੰਗਾਂ ਉਠ ਉਠ ਕੇ ਉਸ ਨੂੰ ਗਦ ਗਦ ਕਰ ਰਹੀਆਂ ਸਨ, ਉਨ੍ਹਾਂ ਦੀ ਥਾਂ ਉਸ ਦੇ ਦਿਲ ਵਿਚ ਸ਼ਰਮਿੰਦਗੀ, ਗਿਲਾਨੀ ਤੇ ਪਛਤਾਵਾ ਸੀ। ਮੇਰੀ ਧੀ ਆਪਣੇ ਆਪ ਨੂੰ ਅਜ ਇਕ ਕੰਜਰੀ ਦੀ ਧੀ ਸਮਝ ਕੇ ਦਿਲ ਵਿਚ ਕੀ ਖ਼ਿਆਲ ਕਰ ਰਹੀ ਹੋਵੇਗੀ, ਇਹ ਖ਼ਿਆਲ ਆਉਂਦਿਆਂ ਹੀ ਉਹ ਪਾਗਲਾਂ ਵਾਂਗ ਦੋੜ ਕੇ ਇਕ ਨੁੱਕਰ ਵਿਚ ਲੁਕ ਗਈ ਤੇ ਡਾਡਾਂ ਮਾਰ ਕੇ ਰੋਣ ਲੱਗੀ।



ਸੁੰਦਰੀ ਨੂੰ ਇਸ ਵੇਲੇ ਕੁਝ ਚਿਰ ਲਈ ਪਤਾ ਨਹੀਂ ਸੀ ਰਿਹਾ ਕਿ ਉਹ ਕੀ ਵੇਖ ਰਹੀ ਹੈ। ਉਹਨੂੰ ਇਹ ਸਭ ਕੁਝ ਸੁਪਨਾ ਹੀ ਮਾਲੂਮ ਹੁੰਦਾ ਸੀ। ਅਨਵਰ ਦੀ ਫਿਰ ਆਵਾਜ਼ ਆਈ। ਉਹ ਪਾਗਲਾਂ ਵਾਂਗ ਇਸ ਤਰ੍ਹਾਂ ਬੁੜਬੁੜਾ ਰਹੀ ਸੀ, ਜੀਕਣ ਕੋਈ ਇਮਿਤਹਾਨ ਵਿਚ ਫੇਲ੍ਹ ਹੋਣ ਵਾਲਾ ਮੁੰਡਾ ਆਪਣੇ ਮਾਪਿਆਂ ਦੀ ਕਰੋਪੀ ਦੂਰ ਕਰਨ ਲਈ ਆਪਣੇ ਬੇ-ਕਸੂਰ ਹੋਣ ਦਾ ਸੂਬਤ ਦੇ ਰਿਹਾ ਹੁੰਦਾ ਹੈ। ਉਸ ਦੀ ਆਵਾਜ਼ ਥਰਥਰਾ ਰਹੀ ਸੀ। ਸੁੰਦਰੀ ਵਲ ਦੋਵੇਂ ਹਥ ਫੈਲਾ ਕੇ ਉਹ ਹਿਚਕੀਆਂ ਲੈਂਦੀ ਹੋਈ ਕਹਿ ਰਹੀ ਸੀ – ''ਨਹੀ ਨਹੀਂ ਬੇਟੀ, ਇਸ ਵਿਚ ਮੇਰਾ ਜ਼ਰਾ ਵੀ ਕਸੂਰ ਨਹੀਂ, ਮੈਂ ਜਾਣ ਕੇ ਕੁਝ ਵੀ ਨਹੀਂ ਕੀਤਾ। ਇਹ ਸਭ ਕੁਝ ਮੈਥੋਂ ਕਿਸ ਨੇ ਕਰਵਾਇਆ ਜਦ ਤੂੰ ਇਹ ਹਾਲ ਸੁਣੇਂਗੀ ਤਾਂ ਖ਼ੁਦ ਮੰਨ ਜਾਏਂਗੀ ਕਿ ਮੈ ਬੇ-ਕਸੂਰ ਹਾਂ।''

ਸੁੰਦਰੀ ਦੇ ਸਰੀਰ ਦੀਆਂ ਕੋਈ ਬੋਟੀਆਂ ਤੋੜ ਰਿਹਾ ਸੀ। ਉਸਦੇ ਕਲੇਜੇ ਵਿਚ ਬਰਛੀਆਂ ਵਜ ਰਹੀਆਂ ਸਨ। ਝਟ ਦੌੜ ਕੇ ਅਨਵਰ ਉੱਤੇ ਜਾ ਡਿੱਗੀ ਤੇ ਉਸ ਨੂੰ ਸੰਭਾਲਦੀ ਹੋਈ ਬੋਲੀ – ''ਮਾਂ ਜੀ! ਤੁਹਾਡੇ ਬੇਕਸੂਰ ਹੋਣ ਵਿਚ ਮੈਨੂੰ ਰਤੀ ਵੀ ਸ਼ੱਕ ਨਹੀਂ, ਪਰ ਤੁਸੀ ਇਹ ਤਾਂ ਦੱਸੋ ਜੁ ਕਿਸ ਜ਼ਾਲਮ ਨੇ ਤੁਹਾਨੂੰ ਇਸ ਹਾਲਤ ਵਿਚ ਪੁਚਾਇਆ ?''

ਅਨਵਰ ਨੇ ਧੀ ਦੇ ਪ੍ਰਸ਼ਨ ਦਾ ਉੱਤਰ ਦੇਣ ਲਈ ਆਪਣੇ ਆਪ ਨੂੰ ਸੰਭਾਲਿਆ, ਤੇ ਫੇਰ ਉਸੇ ਤਰ੍ਹਾਂ ਆ ਕੇ ਮੰਜੇ ਤੇ ਬੈਠ ਗਈ। ਇਸ ਤੋਂ ਬਾਅਦ ਉਸਨੇ ਮੁੱਢ ਤੋਂ ਲੈ ਕੇ ਉਸ ਦਿਨ ਤਕ ਦਾ ਸਾਰਾ ਹਾਲ ਸੁੰਦਰੀ ਨੂੰ ਕਹਿ ਸੁਣਾਇਆ, ਜਿਸ ਦਿਨ ਉਹ ਉਸ ਨੂੰ, ਬੋਟ ਜਿਹੀ ਨੂੰ ਜੰਗਲ ਵਿਚ ਛੱਡ ਕੇ ਚਲੀ ਗਈ ਸੀ।

ਸੁਣ ਕੇ ਸੁੰਦਰੀ ਦੇ ਦਿਲ ਵਿਚ ਲਾਂਬੂ ਬਲ ਉਠੇ। ਜਿਸ ਭਾਈਚਾਰੇ ਦੇ ਅੱਤਿਆਚਾਰ ਤੋਂ ਉਹ ਪੋਟਾ ਪੋਟਾ ਦੁਖੀ ਸੀ, ਜਿਸ ਸਮਾਜ ਨੇ ਉਸ ਦੇ ਪ੍ਰੇਮੀ ਨੂੰ ਤੇ ਉਸ ਦੇ ਧਰਮ ਪਿਤਾ ਨੂੰ ਸਤਾਇਆ ਸੀ, ਓਸੇ ਹੀ ਸਮਾਜ ਨੇ ਉਸ ਦੀ ਸਨੇਹ-ਮਈ ਮਾਂ ਦਾ ਇਹ ਹਾਲ ਕੀਤਾ ਹੈ, ਇਹ ਸੁਣ ਕੇ ਸੁੰਦਰੀ ਸਿਰ ਤੋਂ ਪੈਰਾਂ ਤਕ ਬਲ ਉਠੀ। ਇਸ ਵੇਲੇ ਬਚਨ ਸਿੰਘ ਦੇ ਸਾਰੇ ਉਪਦੇਸ਼ ਉਸ ਦੇ ਦਿਲ ਚੋਂ ਉੱਡ ਪੁਡ ਗਏ। ਉਸ ਲਈ ਬੈਠੇ ਰਹਿਣਾ ਔਖਾ

ਹੋ ਗਿਆ ਤੇ ਉਠ ਕੇ ਭਾਫ਼ ਵਾਲੇ ਇੰਜਨ ਵਾਂਗ ਉੱਚੇ ਉੱਚੇ ਸਾਹ ਲੈਣ ਲਗ ਪਈ। ਉਸ ਦਾ ਸਰੀਰ ਕੰਬਣ ਲਗ ਪਿਆ। ਪਰ ਅਜੇ ਹੋਰ ਗਲ ਸੁਣਨਾ ਬਾਕੀ ਹੈ. ਇਹ ਸੋਚ ਕੇ ਉਹ ਆਪਣੇ ਆਪ ਨੂੰ ਬੰਨ੍ਹਣ ਦਾ ਯਤਨ ਕਰਦੀ ਹੋਈ ਬੈਠ ਗਈ ਤੇ ਬੋਲੀ – "ਫੇਰ ਮਾਂ ਜੀ ?"

ਅਨਵਰ ਨੇ ਕਹਿਣਾ ਸ਼ੁਰੂ ਕੀਤਾ – "ਬੱਚੀ ! ਤੇਰੇ ਨਿੱਕੇ ਜਿਹੇ ਲੋਥੜੇ ਲਈ ਮੇਰੇ ਦਿਲ ਵਿਚ ਕਿੰਨਾ ਮੋਹ ਸੀ, ਇਹ ਦੱਸਣ ਦੀ ਮੇਰੇ ਵਿਚ ਤਾਕਤ ਨਹੀਂ। ਮੋਕਲੇ ਅਸਮਾਨ ਥੱਲੇ ਸਿਰਫ਼ ਚੀਲਾਂ ਤੇ ਗਿਰਜਾਂ ਦੀ ਖ਼ੁਰਾਕ ਬਣਨ ਲਈ ਤੈਨੂੰ ਸੁੱਟ ਦਿੱਤਾ ਗਿਆ। ਜਦ ਤੇਰਾ ਜ਼ਾਲਮ ਪਿਉ (ਤਾਰਾ ਚੰਦ) ਮੈਨੂੰ ਬਿਮਾਰੀ ਦੀ ਹਾਲਤ ਵਿਚ ਸੁਟ ਕੇ ਚਲਾ ਗਿਆ ਤਾਂ ਉਸ ਵੇਲੇ ਮੇਰੇ ਘਰ ਵਿਚ ਨਾ ਤਾਂ ਇਕ ਪੈਸਾ ਸੀ ਤੇ ਨਾ ਹੀ ਚੌਂਕੇ ਦੇ ਚਹੁੰ ਭਾਂਡਿਆਂ ਤੋਂ ਛੁਟ ਕੋਈ ਚੀਜ਼। ਸਭ ਕੁਝ ਉਹ ਪਹਿਲਾਂ ਹੀ ਸਮੇਟ ਕੇ ਲੈ ਜਾ ਚੁੱਕਾ ਸੀ।"

ਸੁੰਦਰੀ ਨੇ ਵੇਖਿਆ ਕਿ ਤਾਰਾ ਚੰਦ ਦਾ ਜ਼ਿਕਰ ਕਰਦਿਆਂ ਕਰਦਿਆਂ ਅਨਵਰ ਦੇ ਚਿਹਰੇ ਤੇ ਉਹੀ ਚਿੰਨ੍ਹ ਆ ਜਾਂਦੇ, ਜਿਹੜੇ ਕਿਸੇ ਅਜਿਹੇ ਮਨੁੱਖ ਦੇ ਚਿਹਰੇ ਤੇ ਹੁੰਦੇ ਹਨ ਜਿਹੜਾ ਕਿਸੇ ਦਾ ਖ਼ੂਨ ਕਰਨ ਲਈ ਜਾ ਰਿਹਾ ਹੋਵੇ। ਉਸ ਨੂੰ ਸਾਹ ਚੜ੍ਹ ਜਾਂਦਾ ਸੀ ਤੇ ਛਾਤੀ ਉਸ ਦੀ ਲੁਹਾਰ ਦੀ ਧੌਂਕਣੀ ਵਾਂਗ ਫੁਲ ਰਹੀ ਸੀ। ਇਥੋਂ ਤਕ ਕਿ ਗੱਲ ਕਰਦਿਆਂ ਕਰਦਿਆਂ ਉਸ ਨੂੰ ਗੱਲ ਹੀ ਭੁੱਲ ਗਈ। ਫਿਰ ਉਹ ਉਠੀ ਤੇ ਗਲਾਸ ਪਾਣੀ ਦਾ ਪੀਣ ਤੋਂ ਬਾਅਦ ਫਿਰ ਬੋਲੀ – "ਉਹ ਚਲਾ ਗਿਆ ਤੇ ਮੈਂ ਸਖ਼ਰ ਪਈ ਅੱਡੀਆਂ ਰਗੜਦੀ ਰਹੀ। ਰਾਤ ਦੇ ਕੋਈ ਦੋ ਵਜੇ ਸਨ ਦੂਰ ਦੂਰ ਤਕ ਕੋਈ ਖਤਰੰਮਾ ਘਰ ਨਹੀਂ ਸੀ। ਇੰਨੇ ਨੂੰ ਦੋ ਮੁਸਲਮਾਨ ਤੀਵੀਆਂ, ਨਾਲ ਦਾ ਕੋਠਾ ਟੱਪ ਕੇ ਆਈਆਂ। ਸ਼ਾਇਦ ਉਨ੍ਹਾਂ ਮੇਰੇ ਘਰ 'ਚੋਂ ਬੱਚੇ ਦੇ ਰੋਣ ਦੀ ਆਵਾਜ਼ ਸੁਣ ਲਈ ਸੀ ਭਲਾ ਹੋਵੇ ਜਿਨ੍ਹਾਂ ਆ ਕੇ ਸੰਭਾਲਿਆ। ਜਾਨ ਕਮਬਖ਼ਤ ਕਿਤਨੀ ਢੀਠ ਸੀ ਇਤਨਾ ਹੋਣ ਤੇ ਵੀ ਨਾ ਨਿਕਲੀ ਤੇ ਮੈਂ ਬਚ ਗਈ। ਉਨ੍ਹਾਂ ਵਿਚੋਂ ਹੀ ਇਕ ਥੋੜ੍ਹਾ ਬਹੁਤਾ ਦਾਈ ਦਾ ਕੰਮ ਜਾਣਦੀ ਸੀ, ਜਿਸ ਨੇ ਮੇਰੀ ਦਿਲ ਲਾ ਕੇ ਟਹਿਲ ਕੀਤੀ।

"ਦੂਜੇ ਦਿਨ ਉਹਨਾਂ ਨੇ ਆਦਮੀਆਂ ਦੇ ਨਾਲ ਦੇ ਇਕ ਖਤਰੰਮੇ ਮਹੱਲੇ ਵਿਚ ਖ਼ਬਰ ਕੀਤੀ ਤੇ ਮਹੱਲੇਦਾਰ ਨੂੰ ਨਾਲ ਲੈ ਹੀ ਆਏ। ਪਰ ਜਦ ਉਹ ਮੇਰੇ ਪਾਸ ਪੁੱਜਾ ਤਾਂ ਖੋਟੇ ਕਰਮਾਂ ਨੂੰ ਇਕ ਮੁਸਲਮਾਨ ਨੇ – ਜਿਸ ਦੀ ਵਹੁਟੀ ਨੇ ਅਸਲੋਂ ਮੇਰੀ ਜਾਨ ਬਚਾਈ ਸੀ – ਕਹਿ ਦਿੱਤਾ ਕਿ ਅਸੀਂ ਰਾਤ ਦੀ ਇਸ ਦੀ ਸੇਵਾ ਕਰ ਰਹੇ ਹਾਂ। ਉਸ ਨੇ ਇਹ ਵੀ ਕਿਹਾ ਕਿ ਪਹਿਲਾਂ ਇਸਦੇ ਮੂੰਹ ਵਿਚ ਪਾਣੀ ਪਾ ਕੇ ਸਾਡੀਆਂ ਤੀਵੀਆਂ ਨੇ ਇਸ ਨੂੰ ਹੋਸ਼ ਵਿਚ ਲਿਆਂਦਾ, ਫਿਰ ਗਰਮ ਦੁੱਧ ਤੇ ਹੋਰ ਕਈ ਤਰ੍ਹਾਂ ਦੀਆਂ ਗਰਮੈਸ਼ਾਂ ਇਸ ਨੂੰ ਦਿੱਤੀਆਂ ਗਈਆਂ ਤਾਂ ਜਾ ਕੇ ਮਸੇ ਇਸ ਦੀ ਜਾਨ ਬਚੀ।

"ਇਹ ਸੁਣਨ ਦੀ ਦੇਰ ਸੀ ਮਹੱਲੇਦਾਰ ਕੰਨਾਂ ਤੇ ਹੱਥ ਧਰ ਕੇ ਉਥੋਂ ਨੱਸ ਗਿਆ ਤੇ ਜਾਂਦਾ ਹੋਇਆ ਕਹਿ ਗਿਆ – "ਮੁਸਲਮਾਨਾਂ ਦੇ ਹੱਥਾਂ ਦਾ ਖੀ ਪੀ ਕੇ ਹੁਣ ਇਹ ਸਾਡੀਆਂ ਦਲ੍ਹੀਜ਼ਾਂ ਨਹੀਂ ਲੰਘ ਸਕਦੀ – ਇਸਦਾ ਧਰਮ ਭ੍ਰਿਸ਼ਟ ਹੋ ਗਿਆ ਏ।'

"ਮੁਸਲਮਾਨ ਵਿਚਾਰੇ ਹੱਕੇ ਬੱਕੇ ਰਹਿ ਗਏ ਤੇ ਆਪਣੇ ਕੀਤੇ ਤੇ ਪਛਤਾਣ ਲੱਗੇ। ਮੈਂ ਉਸ ਵਕਤ ਚੰਗੀ ਸੁਰਤ ਵਿਚ ਸਾਂ। ਕੁਝ ਮੇਰੇ ਨਾਲ ਮੁੱਢ ਤੋਂ ਹੀ ਇਹੋ ਵਰਤਾਰਾ ਹੁੰਦਾ ਆਇਆ ਸੀ ਤੇ ਕੁਝ ਚੌਧਰੀ ਦੀ ਨਿਰਦੈਤਾ ਨੇ ਹੋਰ ਵੀ ਮੇਰੇ ਦਿਲ ਨੂੰ ਪੱਥਰ ਕਰ ਦਿੱਤਾ। ਮੈਂ ਜੋਸ਼ ਵਿਚ ਆ ਕੇ ਉਹਨਾਂ ਮੁਸਲਮਾਨਾਂ ਨੂੰ ਕਿਹਾ – ਵੀਰ ਜੀ, ਜੇ ਹਿੰਦੂ ਮੈਨੂੰ ਆਪਣੇ ਪਾਸ ਆਸਰਾ ਨਹੀਂ ਦਿੰਦੇ ਤਾਂ ਕੀ ਤੁਸੀਂ ਵੀ ਮੈਨੂੰ ਦੱਸ ਦਿਨ ਆਪਣੇ ਘਰ ਨਹੀਂ ਟਿਕਣ ਦਿਉਗੇ ?"

"ਉਨ੍ਹਾਂ ਵਿਚੋਂ ਇਕ ਬੋਲਿਆ – 'ਭੈਣ ਜੀ, ਦੱਸ ਦਿਨ ਛਡਕੇ ਤੁਸੀਂ ਦੱਸ ਸਾਲ ਸਾਡੇ ਪਾਸ ਟਿਕੇ ਰਹੋ ਤੇ ਜਿਹੋ ਜਿਹਾ ਸਾਡੀਆਂ ਆਪਣੀਆਂ ਧੀਆਂ ਭੈਣਾਂ ਖਿਹਾ-ਸਿੰਨਾ ਖਾ ਰਹੀਆਂ ਨੇ, ਸਭ ਤੋਂ ਪਹਿਲਾਂ ਤੁਹਾਡੇ ਅੱਗੇ ਰਖਾਂਗੇ ਪਰ ਕੀ ਕਰੀਏ ਸਾਨੂੰ ਤੇ ਇਹ ਫ਼ਿਕਰ ਹੈ ਕਿ ਇਥੇ ਰਹਿਣ ਕਰਕੇ ਤੁਹਾਡਾ ਹਿੰਦੂ ਸਮਾਜ ਇਤਰਾਜ਼ ਕਰੇਗਾ।'

ਮੈਂ ਗੁੱਸੇ ਨਾਲ ਤਿਲਮਲਾ ਕੇ ਉਹਨਾਂ ਨੂੰ ਕਿਹਾ – "ਹਿੰਦੂ ਸਮਾਜ ? ਜਿਸ ਸਮਾਜ ਨੇ ਮੈਨੂੰ ਗਲੀਆਂ ਦੇ ਕੱਖਾਂ ਨਾਲੋਂ ਹੌਲੀ ਕਰ ਦਿੱਤਾ, ਜਿਸਨੇ ਮੈਨੂੰ ਬਿਨਾਂ ਕਿਸੇ ਕਸੂਰ ਤੋਂ ਮਿੱਟੀ ਵਿਚ ਰੁਲਾ ਦਿਤਾ, ਕੀ ਉਸ

ਸਮਾਜ ਨੂੰ ਮਨੁੱਖਾਂ ਦੀ ਜਮਾਤ ਸਮਝਦੇ ਹੋ ? ਨਹੀਂ, ਮੈਂ ਅਜਿਹੇ ਸਮਾਜ ਨੂੰ ਨਫ਼ਰਤ ਕਰਦੀ ਹਾਂ ਤੇ ਮਰਦੇ ਦਮ ਤਕ ਕਰਦੀ ਰਹਾਂਗੀ। ਜੇ ਤੁਹਾਡੇ ਦਿਲਾਂ ਵਿਚ ਰੱਬ ਦੇ ਬੰਦੇ ਲਈ ਦਰਦ ਹੈ ਤਾਂ ਮੈਨੂੰ ਕੁਝ ਦਿਨ ਇਥੇ ਹੀ ਪਈ ਰਹਿਣ ਦਿਓ।

'ਫਿਰ ਇਕ ਦੂਸਰਾ ਕਹਿਣ ਲੱਗਾ – 'ਭੈਣ ਜੀ ? ਤੂੰ ਸਾਡੀ ਅੰਮਾਂ ਜਾਈ ਭੈਣ ਨਾਲੋਂ ਵੱਧ ਹੈਂ। ਅਸੀਂ ਲਗਦੀ ਵਾਹ ਤੈਨੂੰ ਸੁਖੀ ਰਖਣ ਵਿਚ ਕੋਈ ਕਸਰ ਨਹੀਂ ਛਡਾਂਗੇ ਪਰ ਕੀ ਕਰੀਏ ਅਸੀਂ ਮਜ਼ੂਰ ਪੇਸ਼ਾ ਲੋਕ ਹਾਂ, ਤੇ ਇਤਨੇ ਗ਼ਰੀਬ ਹਾਂ ਕਿ ਤੇਰੇ ਲਈ ਕਿਸੇ ਹਿੰਦੂ ਰਸੋਈਏ ਦਾ ਬੰਦੋਬਸਤ ਨਹੀਂ ਕਰ ਸਕਦੇ। ਮੈਂ ਉਨ੍ਹਾਂ ਨੂੰ ਕਿਹਾ – ਮੈਨੂੰ ਇਸ ਦੀ ਲੋੜ ਨਹੀਂ ਮੈਂ ਤੁਹਾਡੇ ਹੱਥਾਂ ਦਾ ਰਿੱਧਾ-ਪੱਕਾ ਖਾਵਾਂਗੀ। ਮੈਂ ਹਿੰਦੂ ਮਜ਼ਹਬ ਨੂੰ ਨਫ਼ਰਤ ਕਰਦੀ ਹਾਂ।''

''ਉਸ ਦਿਨ ਤੋਂ ਬਾਅਦ ਉਹ ਮੇਰੀ ਵਿਤੋਂ ਵੱਧ ਟਹਿਲ ਸੇਵਾ ਕਰਨ ਲੱਗੇ। ਮੇਰਾ ਵਾਲ ਵਾਲ ਉਹਨਾਂ ਨੂੰ ਅਸੀਸਾਂ ਦੇਣ ਲੱਗਾ। ਦੋ ਕੁ ਹਫ਼ਤੇ ਉਹਨਾਂ ਦੇ ਘਰ ਹੀ ਕੱਟੇ।''

ਅਨਵਰ ਨੇ ਆਪਣਾ ਬਿਆਨ ਜਾਰੀ ਰਖਿਆ – ''ਤੇਰੇ ਜੰਮਣ ਤੋਂ ਪੰਦਰਵੇਂ ਦਿਨ ਬਾਅਦ ਉਹੀ ਮਹੱਲੇਦਾਰ ਫੇਰ ਮੇਰੇ ਪਾਸ ਆਇਆ ਤੇ ਬੜੇ ਪਿਆਰ ਨਾਲ ਕਹਿਣ ਲਗਾ – ਬੀਬੀ ਮੈਂ ਉਸੇ ਦਿਨ ਤੋਂ ਤੇਰੇ ਲਈ ਫ਼ਿਕਰ ਕਰ ਰਿਹਾ ਸਾਂ, ਤੇ ਹੁਣ ਤੈਨੂੰ ਦਿੱਲੀ ਦੇ ਇਕ ਵਿਧਵਾ ਆਸ਼ਰਮ ਵਿਚ ਭੇਜਣ ਦਾ ਪ੍ਰਬੰਧ ਕਰ ਲਿਆ ਹੈ। ਉਥੇ ਤੈਨੂੰ ਹਰ ਤਰ੍ਹਾਂ ਨਾਲ ਆਰਾਮ ਮਿਲੇਗਾ, ਨਾਲੇ ਵਿੱਦਿਆ ਵੀ ਪੜ੍ਹਾਈ ਜਾਵੇਗੀ।

ਮੈਂ ਪਹਿਲੇ ਤਾਂ ਰਜ਼ਾਮੰਦ ਨਾ ਹੋਈ, ਕਿਉਂਕਿ ਉਸਦਾ ਉਸ ਦਿਨ ਵਾਲਾ ਸਲੂਕ ਮੈਨੂੰ ਯਾਦ ਸੀ। ਪਰ ਮੇਰੇ ਮੁਸਲਮਾਨ ਭਰਾਵਾਂ ਨੇ ਮੈਨੂੰ ਮਜਬੂਰ ਕੀਤਾ ਤੇ ਅਖ਼ੀਰ ਮੈਂ ਜਾਣ ਲਈ ਤਿਆਰ ਹੋ ਪਈ।

''ਦੂਜੇ ਦਿਨ ਉਹ ਆਇਆ ਤੇ ਮੈਨੂੰ ਟਾਂਗੇ ਤੇ ਬਿਠਾਲ ਕੇ ਲੈ ਗਿਆ। ਉਸੇ ਦਿਨ ਅਸੀਂ ਦੋਵੇਂ ਦਿੱਲੀ ਦੇ ਟਿਕਟ ਲੈ ਕੇ ਗੱਡੀ ਚੜ੍ਹ ਗਏ। ਉਸ ਦੇ ਧੀਰਜ ਦਿਲਾਸੇ ਤੇ ਮਿੱਠੀ ਬੋਲੀ ਨਾਲ ਮੇਰੇ ਦਿਲ ਨੂੰ ਕਾਫ਼ੀ ਤਸੱਲੀ ਹੋਈ।



''ਗੱਡੀ ਤੇਜ਼ ਤੇਰੇ ਜਾ ਰਹੀ ਸੀ, ਮੈਂ ਬਾਰੀ ਵਲ ਢਾਸਣਾ ਲਾਕੇ ਬੈਠੀ ਸਾਂ ਉਹ ਮੇਰੇ ਸਾਹਮਣੇ ਫੱਟੇ ਤੇ ਸੀ। ਆਸ਼ਰਮ ਸੰਬੰਧੀ ਉਹ ਮੈਨੂੰ ਉਥੋਂ ਦੇ ਵਧੀਆ ਪ੍ਰਬੰਧ ਬਾਰੇ ਕਈ ਤਰ੍ਹਾਂ ਦੇ ਹਾਲ ਸੁਣਾ ਰਿਹਾ ਸੀ। ਅਖ਼ੀਰ ਉਹ ਕੁਝ ਫ਼ਿਕਰਮੰਦ ਜਿਹਾ ਹੋ ਕੇ ਬੋਲਿਆ – 'ਪਰ ਇਕ ਗੱਲ ਦਾ ਤਾਂ ਹੁਣ ਖ਼ਿਆਲ ਹੀ ਨਹੀਂ ਆਇਆ।''

ਮੈਂ ਪੁੱਛਿਆ – ''ਕੀ ?''

ਉਹ ਬੋਲਿਆ ''ਉਸ ਆਸ਼ਰਮ ਦਾ ਇਹ ਨਿਯਮ ਹੈ ਕਿ ਦਾਖ਼ਲ ਹੋਣ ਵਾਲੀ ਦੇ ਕੁੱਛੜ ਦੁੱਧ ਚੁੰਘਦਾ ਬੱਚਾ ਨਹੀਂ ਹੋਣਾ ਚਾਹੀਦਾ।''

''ਬੱਚੀ ! ਤੈਨੂੰ ਉਸ ਵੇਲੇ ਮੈਂ ਦੁੱਧ ਚੁੰਘਾ ਰਹੀ ਸਾਂ ਤੇਰੇ ਚਿਹਰੇ ਵਲ ਮੈਂ ਅਰਮਾਨ ਭਰੀ ਨਜ਼ਰ ਨਾਲ ਤੱਕਦੀ ਹੋਈ ਬੋਲੀ – ਫੇਰ।''

ਉਹ ਕਹਿਣ ਲੱਗਾ – ''ਅਗਲੇ ਸਟੇਸ਼ਨ ਤੋਂ ਨੇੜੇ ਹੀ ਮੇਰਾ ਰਿਸ਼ਤੇਦਾਰ ਰਹਿੰਦਾ ਹੈ, ਜੇ ਤੂੰ ਕਹੇਂ ਤਾਂ ਲੜਕੀ ਹਾਲੇ ਉਸਦੇ ਹਵਾਲੇ ਕਰ ਦਿੱਤੀ ਜਾਵੇ।

ਜਦੋਂ ਇਹ ਦੁੱਧ ਛੱਡ ਦੇਵੇਗੀ, ਫਿਰ ਇਸ ਨੂੰ ਮੰਗਵਾ ਲਵਾਂਗੇ।'' ਮੈਂ ਉਸਦੀ ਗੱਲ ਸੁਣ ਕੇ ਡਰ ਗਈ ਤੇ ਮੇਰ ਦਿਲ ਵਿਚ ਪਤਾ ਨਹੀਂ ਕੀ ਹੋਣ ਲਗ ਪਿਆ। ਅਖ਼ੀਰ ਉਸ ਨੇ ਕਈ ਤਰ੍ਹਾਂ ਦੇ ਵਲ ਫੇਰ ਪਾ ਕੇ ਮੈਨੂੰ ਇਸ ਕੰਮ ਲਈ ਰਾਜ਼ੀ ਕਰ ਹੀ ਲਿਆ। ਇਸ ਤੋਂ ਬਾਅਦ ਅਗਲੇ ਸਟੇਸ਼ਨ ਤੇ ਉਹ ਉਤਰ ਖੜੋਤਾ ਤੇ ਮੈਨੂੰ ਵੀ ਉਤਰਨ ਲਈ ਕਿਹਾ। ਇਕ ਟਾਂਗਾ ਕਰਕੇ ਅਸੀਂ ਇਕ ਪਿੰਡ ਪਹੁੰਚੇ – ਉਹ ਇਹੋ ਦੀਵਾਨਪੁਰ ਸੀ, ਜਿਸ ਬਾਬਤ ਮੈਨੂੰ ਮਗਰੋਂ ਪਤਾ ਲੱਗਾ।

'ਮੈਨੂੰ ਇਸ ਪਿੰਡੋਂ ਬਾਹਰ ਇਕ ਦਰਖ਼ਤ ਥੱਲੇ ਬਿਠਾ ਕੇ ਉਹ ਆਪ ਚਲਾ ਗਿਆ, ਤੇ ਥੋੜ੍ਹੇ ਚਿਰ ਪਿੱਛੋਂ ਆ ਕੇ ਕਹਿਣ ਲੱਗਾ, ਮੈਂ ਆਪਣੇ ਸੰਬੰਧੀ ਦੇ ਜ਼ੁੰਮੇ ਕੁੜੀ ਨੂੰ ਪਾਲਣ ਦਾ ਕੰਮ ਸੌਂਪ ਆਇਆ ਹਾਂ। ਤੂੰ ਜਾ ਕੇ ਇਸਨੂੰ ਉਨ੍ਹਾਂ ਝਾੜੀਆਂ ਦੇ ਵਿਚਕਾਰ ਔਹ ਜਿਹੜੀ ਉੱਚੀ ਸਾਰੀ ਝਾੜੀ ਹੈ, ਉਸ ਝੌਪੜੀ ਦੇ ਲਾਗੇ, ਉਸ ਝਾੜੀ ਦੇ ਹੇਠਾਂ ਲਹਿੰਦੇ ਦੀ ਨੁਕਰੇ ਰੱਖ ਆ – ਆਪੇ ਉਹ ਆ ਕੇ ਉਥੋਂ ਲੈ ਜਾਣਗੇ। ਤੈਨੂੰ ਉਹਨਾਂ ਦੇ ਸਾਹਮਣੇ ਕਰਨਾ ਮੁਨਾਸਬ ਨਹੀਂ ਸਮਝਦਾ। ਮੈਂ ਅੱਲੜ੍ਹ ਨੇ ਡਰੇ ਡੋਲੇ ਖਾਂਦਿਆਂ ਦਿਲ ਨੂੰ ਮੁਠ

ਵਿਚ ਲੈ ਕੇ ਉਸੇ ਤਰ੍ਹਾਂ ਕੀਤਾ। ਪਰ ਪਿਛੋਂ ਜਾ ਕੇ ਮੈਨੂੰ ਪਤਾ ਲੱਗਾ ਕਿ ਇਹ ਉਸਦਾ ਫਰੇਬ ਸੀ – ਅਸਲ ਵਿਚ ਉਹ ਕਿਸੇ ਨੂੰ ਵੀ ਤੇਰੀ ਸੌਂਪਣੀ ਕਰਕੇ ਨਹੀਂ ਸੀ ਆਇਆ।

''ਇਸ ਤੋਂ ਬਾਅਦ ਉਸ ਨੇ ਮੈਨੂੰ ਧੀਰਜ ਦੇ ਕੇ ਇਸ ਗੱਲ ਦਾ ਭਰੋਸਾ ਦਿਵਾਇਆ ਕਿ ਥੋੜ੍ਹੇ ਦਿਨਾਂ ਨੂੰ ਜਦ ਕੁੜੀ ਜ਼ਰਾ ਸਿਆਣੀ ਹੋ ਜਾਵੇਗੀ ਤਾਂ ਕੁੜੀ ਨੂੰ ਉਹ ਮੇਰੇ ਕੋਲ ਪਹੁੰਚਾ ਦੇਵੇਗਾ। ਮੇਰਾ ਖ਼ਿਆਲ ਹੈ, ਜੇ ਉਹ ਮੈਨੂੰ ਇਹ ਗਲ ਕਰਕੇ ਧੀਰਜ ਨਾ ਦੇਂਦਾ ਤਾਂ ਮੈਂ ਉਥੇ ਹੀ ਬੇਹੋਸ਼ ਹੋ ਜਾਂਦੀ।

''ਦਿੱਲੀ ਪਹੁੰਚ ਕੇ ਅਸਾਂ ਇਕ ਵਧੀਆ ਬੈਠਕ ਵਿਚ ਉਤਾਰਾ ਕੀਤਾ ਜੋ ਬੜੇ ਕੀਮਤੀ ਸਮਾਨ ਨਾਲ ਸੱਜੀ ਹੋਈ ਸੀ। ਉਸ ਵਿਚ ਹੋਰ ਕੋਈ ਨਹੀਂ ਸੀ ਉਹ ਮੈਨੂੰ ਕਹਿਣ ਲੱਗਾ – ਇਹ ਮੇਰੇ ਦੋਸਤ ਦਾ ਮਕਾਨ ਹੈ।''

''ਰਾਤੀਂ ਉਹ ਇਕ ਨੌਕਰਾਣੀ ਨੂੰ ਮੇਰੇ ਪਾਸ ਛੱਡ ਕੇ, ਆਪ ਇਹ ਕਹਿ ਕੇ ਚਲਾ ਗਿਆ, ਸਵੇਰੇ ਆ ਕੇ ਤੈਨੂੰ ਵਿਧਵਾ-ਆਸ਼ਰਮ ਵਿਚ ਦਾਖ਼ਲ ਕਰਾ ਆਵਾਂਗਾ।

''ਮੈਂ ਰਾਤ ਉਂਜ ਆਰਾਮ ਨਾਲ ਕੱਟੀ, ਪਰ ਤੇਰਾ ਖ਼ਿਆਲ ਮੈਨੂੰ ਘੜੀਮੁੜੀ ਬੇਚੈਨ ਕਰ ਦੇਂਦਾ ਸੀ – ਸਾਰੀ ਰਾਤ ਨੀਂਦਰ ਨਾ ਪਈ। ਨੌਕਰਾਣੀ ਨੇ ਮੇਰੀ ਹਰ ਤਰ੍ਹਾਂ ਨਾਲ ਸੇਵਾ ਟਹਿਲ ਕੀਤੀ, ਪਰ ਮੇਰੇ ਅਥਰੂ ਨਹੀਂ ਸਨ ਠੱਲ੍ਹਦੇ।

''ਸਵੇਰੇ ਜਾਂ ਮੈਂ ਨਹਾ ਧੋ ਕੇ ਵਿਹਲੀ ਹੋਈ ਤਾਂ ਇੰਨੇ ਨੂੰ ਮੈਂ ਕੀ ਡਿੱਠਾ ਜੁ ਇਕ ਬੁੱਢੀ ਫਾਫਾਂ, ਜੋ ਪਹਿਰਾਵੇ ਤੋਂ ਕੰਜਰੀ ਜਾਪਦੀ ਸੀ, ਆ ਕੇ ਮੇਰੇ ਪਾਸ ਬੈਠ ਗਈ। ਮੇਰੇ ਕੋਈ ਗਲ ਕਰਨ ਤੋਂ ਪਹਿਲਾਂ ਹੀ ਉਹ ਬੋਲੀ ਬੇਟੀ ਰਾਤੀਂ ਕਿਸੇ ਗੱਲ ਦੀ ਤਕਲੀਫ਼ ਤੇ ਨਹੀਂ ਹੋਈ ? ਮੈਂ ਤਾਂ ਕਈ ਕੰਮਾਂ ਕਰਕੇ ਆ ਹੀ ਨਹੀਂ ਸਕੀ ਪਰ ਇਹ ਬੁੱਢੀ ਨੌਕਰਾਣੀ ਬੜੀ ਵਫ਼ਾਦਾਰ ਏ, ਉਮੀਦ ਹੈ ਇਸ ਨੇ ਤੈਨੂੰ ਹਰ ਤਰ੍ਹਾਂ ਦਾ ਆਰਾਮ ਪਹੁੰਚਾਇਆ ਹੋਵੇਗਾ।''



''ਮੈਂ ਉਹਦੀਆਂ ਗੱਲਾਂ ਸੁਣ ਕੇ ਹੱਕੀ ਬੱਕੀ ਹੋ ਗਈ, ਤੇ ਉਸ ਨੂੰ ਸਿਰ ਤੋਂ ਪੈਰਾਂ ਤੱਕ ਤੱਕਦਿਆਂ ਹੋਇਆਂ ਪੁੱਛਿਆ – ''ਇਹ ਮਕਾਨ ਤੁਹਾਡਾ ਏ ?''

''ਹਾਂ ਬੱਚੀ ਉਸ ਖੁਦਾਵੰਦ ਕਰੀਮ ਦਾ ਏ।''

ਮੈਂ ਉਸ ਨੂੰ ਪੁੱਛਿਆ – ''ਲਾਲਾ ਹੁਰੀਂ ਅਜੇ ਨਹੀਂ ਆਏ।

''ਉਹ ਬੋਲੀ – ਕਿਹੜੇ ਲਾਲਾ ਹੁਰੀਂ ?''

ਮੈਂ ਕਿਹਾ – ''ਉਹੀ, ਜਿਹੜੇ ਮੈਨੂੰ ਵਿਧਵਾ-ਆਸ਼ਰਮ ਵਿਚ ਦਾਖ਼ਲ ਕਰਾਣ ਆਏ ਸਨ।''

ਉਹ ਮੇਰੀ ਗੱਲ ਉਤੇ ਹੱਸਦੀ ਹੋਈ ਬੋਲੀ – ''ਬੇਟੀ ! ਇਸ ਮਕਾਨ ਉਤੇ ਲਾਲਿਆਂ ਤੇ ਖਾਂ ਸਾਹਿਬਾਂ ਦੀ ਭਲਾ ਗਿਣਤੀ ਕੌਣ ਰੱਖ ਸਕਦਾ ਏ ਜਿਥੇ ਦਿਨ ਵਿਚ ਸੈਂਕੜੇ ਆਉਂਦੇ ਤੇ ਸੈਂਕੜੇ ਜਾਂਦੇ ਨੇ। ਪਰ ਮੈਂ ਸਮਝ ਗਈ ਹਾਂ, ਤੂੰ ਉਸ ਬਾਬਤ ਪੁਛਨੀ ਏਂ ਜਿਹੜਾ ਤੈਨੂੰ ਮੇਰੇ ਪਾਸ ਵੇਚ ਗਿਆ ਏ। ਉਹ ਤਾਂ ਰਾਤ ਦੀ ਗੱਡੀ ਹੀ ਵਾਪਸ ਚਲਾ ਗਿਆ ਤੇ ਆਪਣਾ ਇਕਰਾਰ – ਜੋ ਉਸ ਨੇ ਤੇਰੇ ਨਾਲ ਕੀਤਾ ਸੀ – ਪੂਰਾ ਕਰ ਗਿਆ ਏ। ਬੱਚੀ ! ਉਹ ਤੈਨੂੰ ਵਿਧਵਾ-ਆਸ਼ਰਮ ਵਿਚ ਹੀ ਦਾਖ਼ਲ ਕਰਾ ਕੇ ਗਿਆ ਏ – ਹੋਰ ਕਿਤੇ ਨਹੀਂ। ਤੇ ਜਿਸ ਨੂੰ ਤੂੰ ਵਿਧਵਾ-ਆਸ਼ਰਮ ਸਮਝਦੀ ਏਂ, ਉਹ ਤਾਂ ਐਵੇਂ ਢਕੌਂਸਲਾ ਏ। ਇਹੋ ਅਸਲੀ ਵਿਧਵਾ-ਆਸ਼ਰਮ ਹੈ, ਜਿੱਥੇ ਸਾਡੇ ਦੇਸ਼ ਦੀਆਂ ਹਜ਼ਾਰਾਂ ਲੱਖਾਂ ਵਿਧਵਾਵਾਂ ਪਰਵਰਸ਼ ਪਾਂਦੀਆਂ ਤੇ ਐਸ਼ ਇਸ਼ਰਤ ਦੀ ਜ਼ਿੰਦਗੀ ਬਸਰ ਕਰਦੀਆਂ ਨੇ।

''ਉਸ ਦੀਆਂ ਗੱਲਾਂ ਸੁਣ ਕੇ ਮੈਨੂੰ ਕਾਠ ਮਾਰ ਗਿਆ ਪਰ ਕੀ ਹੋ ਸਕਦਾ ਸੀ ਮੈਂ ਬथੇਰੀ ਰੋਈ ਚਿੱਲਾਈ, ਕਈ ਦਿਨ ਭੁੱਖੀ ਤਿਹਾਈ ਵੀ ਰਹੀ, ਪਰ ਇਸਦਾ ਉਸ ਦੇ ਦਿਲ ਤੇ ਕੋਈ ਅਸਰ ਨਾ ਹੋਇਆ। ਉਹ ਬੁੱਢੀ ਬਰਾਬਰ ਤਰ੍ਹਾਂ ਤਰ੍ਹਾਂ ਦੇ ਲੋਭ ਤੇ ਰੰਗ ਰੰਗ ਦੇ ਸਬਜ਼ ਬਾਗ਼ ਦਸ ਦਸ ਕੇ ਮੈਨੂੰ ਕਾਬੂ ਕਰਨ ਦੇ ਯਤਨਾਂ ਵਿਚ ਲੱਗੀ ਰਹੀ। ਇਸ ਨਾਲ ਵੀ ਜਦ ਮੈਂ ਨਰਮ ਨਾ ਹੋਈ, ਤਾਂ ਉਸ ਨੇ ਇਕ ਮੁਟਿਆਰ ਨੂੰ ਇਹ ਕੰਮ ਸੌਂਪਿਆ, ਜਿਹੜੀ ਦਿਨ ਰਾਤ ਮੈਨੂੰ ਖੁਸ਼ ਕਰਨ ਦੀ ਕੋਸ਼ਿਸ਼ ਵਿਚ ਲੱਗੀ ਰਹਿੰਦੀ ਸੀ। ਅਖ਼ੀਰ ਉਸ ਨੇ ਮੈਨੂੰ ਇਸ ਰਾਹ ਤੇ ਲੈ ਹੀ ਆਂਦਾ। ਫੇਰ ਵੀ

ਮੈਂ ਪਤਾ ਨਹੀਂ ਆਪਣੀ ਅੜੀ ਛਡਦੀ ਕਿ ਨਾ, ਪਰ ਉਸ ਨੇ ਮੈਨੂੰ ਆਪਣੀ ਕਥਾ ਸੁਣਾਈ ਤੇ ਦੱਸਿਆ ਕਿ ਉਹ ਵੀ ਕਿਸੇ ਦਿਨ ਬ੍ਰਾਹਮਣ ਦੀ ਸੰਤਾਨ ਤੇ ਉੱਚੀ ਕੁੱਲ ਦੀ ਬਹੂ ਬੇਟੀ ਸੀ ਪਰ ਇਸ ਸਮਾਜ ਨੇ ਜੋ ਜੋ ਅਨਿਆਉਂ ਤੇ ਕੁਕਰਮ ਕੀਤੇ ਉਸ ਦਾ ਸਿੱਟਾ ਹੈ ਕਿ ਅਜ ਉਹ ਨੀਚ ਪੇਸ਼ਾ ਲੈ ਕੇ ਬੈਠੀ ਹੈ। ਉਸ ਦਾ ਹਾਲ ਸੁਣ ਕੇ ਮੇਰਾ ਦਿਲ ਨਰਮ ਹੋ ਗਿਆ ਤੇ ਮੈਂ ਆਪਣੀ ਅਸਮਤ ਨੂੰ ਸਦਾ ਲਈ ਵੇਚ ਕੇ ਇਹ ਜ਼ਲੀਲ ਪੇਸ਼ਾ ਕਰਨ ਲਈ ਤਿਆਰ ਹੋ ਗਈ।

"ਇਸ ਤੋਂ ਬਾਅਦ ਮੈਂ ਵੀ ਉਸ ਨੂੰ ਆਪਣਾ ਹਾਲ ਸੁਣਾਇਆ। ਮੈਨੂੰ ਮਾਲੂਮ ਹੁੰਦਾ ਸੀ ਜੀਕਣ ਮੇਰਾ ਹਾਲ ਸੁਣ ਕੇ ਉਹ ਤੜਫ ਉਠੀ। ਅਤੇ ਉਸ ਨੂੰ ਹੋਰ ਵੀ ਮਸਾਲਾ ਮਿਲ ਗਿਆ ਮੈਨੂੰ ਡੇਗਣ ਦਾ। ਉਹ ਕਹਿਣ ਲੱਗੀ – "ਕੀ ਤੂੰ ਉਨ੍ਹਾਂ ਲੋਕਾਂ ਲਈ ਹੀ ਤਰਲੋ-ਮੱਛੀ ਹੋ ਰਹੀ ਏਂ, ਜਿਨ੍ਹਾਂ ਤੈਨੂੰ ਬਿਨਾਂ ਕਸੂਰੋਂ ਅਸਮਾਨ ਤੋਂ ਚੁਕ ਕੇ ਧਰਤੀ ਤੇ ਪਟਕਾ ਮਾਰਿਆ ? ਬਸ ਅਜਿਹੇ ਲੋਕਾਂ ਤੇ ਇਹੋ ਜਿਹੇ ਸਮਾਜ ਲਈ ਹੁਣ ਸਾਡਾ ਫ਼ਰਜ਼ ਹੈ ਕਿ ਅਸੀਂ ਇਸ ਸਮਾਜ ਦਾ ਸਰੇ-ਬਾਜ਼ਾਰ ਨੱਕ ਵੱਢ ਕੇ ਥਾਲੀ ਵਿਚ ਰੱਖ ਕੇ ਤੇ ਵਿਚ ਚੌਮੁਖੀਆ ਦੀਵਾ ਬਾਲ ਕੇ ਸ਼ਹਿਰ ਸ਼ਹਿਰ ਤੇ ਗਲੀ ਕੂਚੇ ਫਿਰੀਏ........

"ਬੱਸ ਉਸ ਦਿਨ ਤੋਂ ਮੈਂ ਆਪਣੇ ਸਤ ਧਰਮ, ਆਪਣੀ ਮਾਨ ਮਰਯਾਦਾ ਨੂੰ ਜੋ ਅੱਗੇ ਹੀ ਲਗ ਭਗ ਨਸ਼ਟ ਹੋ ਚੁਕੀ ਸੀ ਰਹਿੰਦੀ ਖੂੰਹਦੀ ਵੀ ਪੈਰਾਂ ਵਿਚ ਮਿੱਧ ਕੇ ਪਰੇ ਸੁੱਟ ਦਿੱਤੀ ਤੇ ਗੁਰਦੇਈ ਤੋਂ ਅਨਵਰ ਜਾਨ ਬਣ ਕੇ ਨੱਚਣਾ ਗਾਣਾ ਸਿੱਖਣ ਲੱਗ ਪਈ। ਰੰਗ ਰੂਪ ਤਾਂ ਮੈਨੂੰ ਰੱਬ ਨੇ ਅੱਗੇ ਹੀ ਚੰਗਾ ਦਿੱਤਾ ਹੋਇਆ ਸੀ। ਦਿਨਾਂ ਵਿਚ ਹੀ ਮੈਂ ਆਪਣੇ ਕੰਮ ਵਿਚ ਇਤਨੀ ਮਾਹਰ ਹੋ ਗਈ ਕਿ ਮੇਰੇ ਨਾਂ ਦੀਆਂ ਧੁੰਮਾਂ ਪੈ ਗਈਆਂ।

"ਬੱਚੀ ! ਅੱਜ ਤੂੰ ਵੇਖ ਰਹੀ ਏਂ ਇਸ ਭਾਈਚਾਰੇ ਦੀ ਹਾਲਤ ? ਜਦ ਮੈਂ ਹਿੰਦੂ ਧਰਮ ਦੀ ਪਵਿੱਤਰ ਤੇ ਬੇ-ਐਬ ਕੰਨਿਆ ਸੀ, ਤਾਂ ਮੈਨੂੰ ਇਸ ਸਮਾਜ ਨੇ ਜੁੱਤੀ ਦੀ ਠੋਕਰ ਮਾਰ ਕੇ ਇਸ ਤਰ੍ਹਾਂ ਪਰੇ ਸੁੱਟ ਦਿੱਤਾ ਜੀਕਣ ਇਕ ਮੈਲੀ ਹੋਈ ਚੂਹੀ ਨੂੰ। ਪਰ ਅੱਜ ? ਮੈਂ ਮੁਸਲਮਾਨੀ ਹਾਂ ਤੇ ਨਾਲੇ ਕੰਜਰੀ ਹਾਂ ਪਰ ਅੱਜ ਉਹੀ ਸਮਾਜ ਤੇ ਉਸਦੇ ਵੱਡੇ ਕਰਤੇ



ਧਰਤੇ – ਜਿਹੜੇ ਆਪਣੇ ਆਪ ਨੂੰ ਸਭਿਅਤਾ ਤੇ ਧਰਮ ਦੇ ਠੇਕੇਦਾਰ ਸਦਾਂਦੇ ਨੇ, ਅੱਜ ਮੇਰੀ ਬੈਠਕ ਤੇ ਆ ਕੇ ਮੇਰੀਆਂ ਜੁੱਤੀਆਂ ਦੇ ਤਲੇ ਚੱਟਦੇ ਨੇ ਤੇ ਇਸੇ ਵਿਚ ਆਪਣੀ ਇਜ਼ਤ ਸਮਝਦੇ ਨੇ। ਦੂਜੇ ਲਫ਼ਜ਼ਾਂ ਵਿਚ ਜਦੋਂ ਮੈਂ ਸਮਾਜ ਦਾ ਅਰੋਗ ਤੇ ਸਡੋਲ ਅੰਗ ਸਾਂ, ਉਦੋਂ ਉਸ ਨੇ ਮੈਨੂੰ ਆਪਣੇ ਨਾਲੋਂ ਤੋੜ ਕੇ ਗੰਦਗੀ ਵਿਚ ਸੁੱਟ ਦਿੱਤਾ ਸੀ, ਪਰ ਅੱਜ ਉਸ ਸਮਾਜ ਦੇ ਅੰਗ ਨੂੰ ਜਿਹੜਾ ਗੰਦਾ ਤੇ ਸੜਿਆ ਹੋਇਆ ਏ – ਉਸ ਵਿਚ ਕੀੜੇ ਕੁਰਬਲ ਕੁਰਬਲ ਕਰ ਰਹੇ ਨੇ – ਜਿਨ੍ਹਾਂ ਦੀ ਬਦਬੂ ਇਕ ਚੰਗੇ ਭਲੇ ਮਨੁੱਖ ਨੂੰ ਵੀ ਕੋਹੜ ਕਰ ਦੇਵੇ – ਚੁੰਮਣ ਚੱਟਣ ਲਈ ਸਿਰ ਮੱਥੇ ਤੇ ਰੱਖਣ ਲਈ ਉਹੀ ਸਮਾਜ ਲਾਲ਼ਾਂ ਟਪਕਾ ਰਿਹਾ ਏ।

"ਜਾਣਦੀ ਏਂ ਬੇਟੀ ਇਹ ਕਿਸ ਦੇ ਵਿਆਹ ਦੀ ਧੂਮ ਧਾਮ ਹੋ ਰਹੀ ਏ ? ਇਹ ਮੇਰੇ ਸੁਤੇਲੇ ਪੁਤਰ ਦਾ ਵਿਆਹ ਏ। ਜੇ ਤੂੰ ਅੱਧਾ ਘੰਟਾ ਪਹਿਲਾਂ ਆਉਂਦੀਓਂ ਤਾਂ ਮੈਂ ਤੈਨੂੰ ਇਕ ਹੋਰ ਤਮਾਸ਼ਾ ਦਿਖਾਂਦੀ। ਉਹੀ ਕਰਮ ਚੰਦ – ਲਾੜੇ ਦਾ ਭਰਾ, ਮੇਰਾ ਵੱਡਾ ਸੁਤੇਲਾ ਪੁੱਤਰ – ਜਿਸ ਨੇ ਇਕ ਟੁਕੜਾ ਰੋਟੀ ਦੇਣ ਬਦਲੇ, ਮੈਨੂੰ ਅਧਮੋਈ ਕਰ ਕੇ ਘਰੋਂ ਕੱਢ ਦਿੱਤਾ ਸੀ, ਤੇ ਕੇਵਲ ਇਕ ਰਾਤ ਇਕ ਨੇਕ ਮੁਸਲਮਨ ਦੇ ਘਰ ਰਹਿਣ ਦਾ ਬਹਾਨਾ ਲਾ ਕੇ ਉਸ ਨੇ ਮੇਰਾ ਸਦਾ ਲਈ ਉਸ ਦੇ ਘਰ ਰਹਿਣਾ ਸਿਰਫ਼ ਸਹਾਰ ਹੀ ਨਹੀਂ ਸੀ ਲਿਆ, ਸਗੋਂ ਆਪ ਇਹ ਤਜਵੀਜ਼ ਕੀਤੀ ਸੀ। ਉਹ ਹੁਣੇ ਇਥੇ ਆਇਆ ਸੀ ਤੇ ਉਸ ਦੇ ਨਾਲ ਉਹ ਸ਼ੈਤਾਨ ਪੰਡਤ ਵੀ। ਸੁਣਨਾ ਚਾਹੁੰਦੀ ਏ ਉਹ ਦੋਵੇਂ ਕਿਸ ਕੰਮ ਲਈ ਆਏ ਸਨ ? ਕਰਮ ਚੰਦ ਆਇਆ ਸੀ ਆਪਣੀ ਮਾਂ ਨਾਲ ਪ੍ਰੇਮ ਕਲੋਲ ਕਰਨ ਲਈ, ਇਕ ਕੰਜਰੀ ਦੇ ਪੈਰਾਂ ਤੇ ਸਿਰ ਰੱਖ ਕੇ ਉਸ ਪਾਸੋਂ ਪ੍ਰੇਮ ਦੀ ਭਿਛਿਆ ਮੰਗਣ ਤੇ ਉਹ ਬੁੱਢਾ ਖੋਟ੍ਹ ਪੰਡਤ – ਜਿਸ ਨੇ ਪਹਿਲਾਂ 'ਪੁੱਤਰੀ ਪੁੱਤਰੀ' ਕਹਿ ਕੇ ਮੈਨੂੰ ਆਸਰਾ ਦਿਤਾ ਸੀ ਤੇ ਮਗਰੋਂ ਉਸ ਪਾਪੀ ਨੇ ਤੇਰੇ ਪਿਉ (ਤਾਰਾ ਚੰਦ) ਪਾਸ ਵੇਚ ਦਿੱਤਾ ਸੀ – ਉਹ ਆਇਆ ਸੀ ਆਪਣੀ ਜਜਮਾਨ – ਕੰਨਿਆ ਪਾਸੋਂ ਪ੍ਰੇਮ ਦਾ ਦਾਨ ਮੰਗਣ, ਤੇ ਸੁੰਦਰੀ ! ਉਨ੍ਹਾਂ ਦੋਹਾਂ ਪ੍ਰੇਮੀਆਂ ਦੀ ਪ੍ਰੇਮ-ਵੇਦਨਾ 'ਹਾਇ ਮਰ ਗਿਆ ਹਾਇ ਤੇਰੇ ਨੈਣਾਂ ਨੇ ਵਿੰਨ੍ਹ ਸੁੱਟਿਆ, ਹਾਇ ਤੇਰੀ ਅਦਾ ਨੇ ਲੁੱਟ ਲਿਆ, 'ਜੇ ਤੂੰ ਕਦੇ ਸੁਣ ਲੈਂਦੀਓਂ ਤੇ ਫਿਰ ਇਹ ਸੁਣਦੀਓਂ ਕਿ

ਇਕ ਪੁੱਤਰ ਮਾਂ ਪਾਸੋਂ ਤੇ ਦੂਜਾ ਪਿਉ ਧੀ ਪਾਸੋਂ, ਪ੍ਰੇਮ ਦਾ ਦਾਨ ਮੰਗ ਰਿਹਾ ਏ, ਤਾਂ ਮੇਰਾ ਖ਼ਿਆਲ ਏ ਤੂੰ ਖਲੀ-ਖਲੋਤੀ ਜ਼ਿਮੀਂ ਵਿਚ ਗਰਕ ਹੋ ਜਾਂਦੀਉਂ। ਉਹਨਾਂ ਅੱਜ ਸਾਰੀ ਰਾਤ ਮੇਰੇ ਬੂਹੇ ਅਗੋਂ ਹਿਲਣਾ ਨਹੀਂ ਸੀ ਜੇ ਮੈਂ ਉਹਨਾਂ ਨੂੰ ਕਲ੍ਹ ਦਾ ਇਕਰਾਰ ਕਰਕੇ ਨਾ ਟਾਲਦੀ।

ਤੇ ਇਹ ਵੀ ਸੁਣਨਾ ਚਾਹੁੰਦੀ ਏਂ ਜੇ ਮੈਂ ਕਿਉਂ ਇੱਥੇ ਕੀ ਕਰਨ ਆਈ ਹਾਂ ? ਮੁਜਰਾ ਕਰਨ, ਫਿਰ ਉਹਨਾਂ ਲੋਕਾਂ ਵਿਚ ਹੀ ? ਇਹ ਮੈਂ ਕਦੇ ਵੀ ਨਹੀਂ ਸਾਂ ਕਰਨ ਲੱਗੀ ਜੇ ਮੈਨੂੰ ਇਕ ਅਜਿਹੀ ਖਾਹਿਸ਼ ਨਾ ਹੁੰਦੀ, ਜਿਸ ਨੇ ਮੇਰਾ ਖਾਣਾ ਪੀਣਾ ਹਰਾਮ ਕਰ ਰਖਿਆ ਸੀ। ਸੁੰਦਰੀ ! ਮੇਰੀ ਬੱਚੀ ! ਸੁਣ ਮੈਂ ਇਹਨਾਂ ਦੋਹਾਂ ਦਾ ਲਹੂ ਪੀਣ ਲਈ ਆਈ ਹਾਂ ਤੇ ਇਸ ਲਈ ਮੈਂ ਕਿੰਨੇ ਚਿਰ ਤੋਂ ਇਸ ਵਿਆਹ ਦੀ ਉਡੀਕ ਵਿਚ ਸਾਂ। ਇਸ ਕੰਮ ਲਈ ਮੈਂ ਆਪਣੇ ਚਾਰ ਦਲਾਲਾਂ ? ਵੀ ਮੁਕਰਰ ਕਰ ਛਡਿਆ ਹੋਇਆ ਸੀ। ਤੇ ਤੀਜਾ ਕਸਾਈ ਜਿਸ ਨੇ ਮੈਨੂੰ ਕੰਜਰੀ ਪਾਸ ਵੇਚਿਆ ਸੀ ਉਸ ਨੂੰ ਤਾਂ ਮੈਂ ਕਦੇ ਦੀ ਟਿਕਾਣੇ ਲਾ ਚੁਕੀ ਹਾਂ, ਅੱਜ ਤਕ ਉਸ ਦੀ ਉੱਘ ਸੁੱਘ ਹੀ ਨਹੀ ਨਿਕਲਣ ਦਿੱਤੀ। ਇਹ ਬਹੁਤ ਲੰਮੀ ਕਹਾਣੀ ਏ ਤੇ ਉਸ ਦੇ ਕਤਲ ਦਾ ਹਾਲ ਸੁਣਾ ਕੇ ਮੈਂ ਤੇਰੇ ਨਾਜ਼ਕ ਦਿਲ ਤੇ ਸੱਟ ਨਹੀਂ ਮਾਰਦੀ। ਹਾਂ ਇਕ ਅਰਮਾਨ ਹੈ, ਜਿਸ ਨੂੰ ਮੈਂ ਸੀਨੇ ਵਿਚ ਹੀ ਲੈਕੇ ਮਰਾਂਗੀ, ਤੇ ਉਹ ਹੈ ਉਸ ਕਸਾਈ (ਤਾਰਾ ਚੰਦ) ਦੇ ਲਹੂ ਵਿਚ ਹੱਥ ਰੰਗਣੇ। ਪਰ ਅਫ਼ਸੋਸ ਕੋਸ਼ਿਸ਼ ਕਰਨ ਤੇ ਵੀ ਮੈਂ ਉਸ ਨੂੰ ਨਾ ਢੂੰਡ ਸਕੀ। ਜੇ ਕਦੇ ਇਕ ਵਾਰੀ ਮਿਲ ਗਿਆ...''

ਸੁੰਦਰੀ ਵਿਚ ਹੁਣ ਹੋਰ ਸੁਣਨ ਦਾ ਜੇਰਾ ਨਹੀਂ ਸੀ ਰਿਹਾ, ਉਸ ਦਾ ਸਾਰਾ ਸਰੀਰ ਅੰਗਾਰਾਂ ਵਾਂਗ ਭੱਖ ਰਿਹਾ ਸੀ। ਬਚਨ ਸਿੰਘ ਦੇ ਉਪਦੇਸ਼ਾਂ ਨੇ ਜੋ ਥੋੜ੍ਹਾ ਬਹੁਤ ਉਸ ਦੇ ਖ਼ਿਆਲਾਂ ਨੂੰ ਪਲਟਾ ਦਿਤਾ ਸੀ, ਉਹ ਇਸ ਤਰ੍ਹਾਂ ਉਡ ਗਏ, ਜੀਕਣ ਕੋਈ ਛੋਟੇ ਜਿਹੇ ਬੂਟੇ ਨੂੰ ਵਾੜ ਦੇ ਕੇ ਬਚਾਂਦਾ ਰਿਹਾ ਹੋਵੇ, ਪਰ ਹਨੇਰੀ ਦਾ ਇਕ ਬੁਲ੍ਹਾ ਉਸ ਨੂੰ ਜੜ੍ਹਾਂ ਤੋਂ ਪੁੱਟ ਕੇ ਲੈ ਜਾਵੇ। ਉਸ ਨੂੰ ਪੈਰਾਂ ਹੇਠੋਂ ਧਰਤੀ ਖਿਸਕਦੀ ਮਾਲੂਮ ਹੁੰਦੀ ਤੇ ਮਕਾਨ ਦੀ ਹਰ ਇਕ ਚੀਜ਼ ਉਸ ਦੀਆਂ ਅੱਖਾਂ ਅਗੇ ਗੋਲ ਚੱਕਰ ਵਿਚ ਫਿਰਦੀ ਜਾਪਦੀ ਸੀ।



ਅਨਵਰ ਦੀਆਂ ਗੱਲਾਂ ਸੁਣਦਿਆਂ ਸੁਣਦਿਆਂ ਉਸ ਦੀ ਛੇਕੜਲੀ ਗੱਲ ਨੂੰ ਅਧਵਾਟਿਉਂ ਹੀ ਫੜ ਕੇ ਸੁੰਦਰੀ ਜੋਸ਼ ਵਿਚ ਉਠ ਕੇ ਬੋਲੀ – ''ਉਸ ਦਾ ਲਹੂ ਮੈਂ ਪੀਆਂਗੀ ਮਾਂ ! ਜੇ ਮੈਂ ਤੇਰੀ ਔਲਾਦ ਹਾਂ ਉਸ ਦਾ ਲਹੂ ਪੀ ਕੇ ਆਪਣੇ ਤੇ ਤੇਰੇ ਦੋਹਾਂ ਦਿਲਾਂ ਦੀ ਅੱਗ ਬੁਝਾਵਾਂਗੀ। ਮੈਂ ਹੁਣ ਤੋਂ ਹੀ ਉਸ ਨੂੰ ਢੂੰਡਣ ਦੀ ਕੋਸ਼ਿਸ਼ ਸ਼ੁਰੂ ਕਰ ਦਿਆਂਗੀ।'' ਕਹਿੰਦੀ ਕਹਿੰਦੀ ਸੁੰਦਰੀ ਉਥੋਂ ਉਠੀ ਤੇ ਦਗੜ ਦਗੜ ਪੌੜੀਆਂ ਉਤਰ ਗਈ। ਸੁੰਦਰੀ ਨੂੰ ਆਪਣੇ ਉਤੇ ਪਾਗਲਪਨ ਜਿਹਾ ਸਵਾਰ ਹੋ ਰਿਹਾ ਜਾਪਦਾ ਸੀ।

ਸੁੰਦਰੀ ਚਲੀ ਗਈ ਤੇ ਅਨਵਰ ਬੁੱਤ ਵਾਂਗ ਬੈਠੀ ਰਹੀ। ਉਸ ਦੇ ਦਿਮਾਗ਼ ਵਿਚ ਆਪਣੇ ਕਹੇ ਹੋਏ ਵਾਕ ਗੂੰਜ ਰਹੇ ਸਨ, ''ਮੈਂ ਸੱਚੇ ਦਿਲੋਂ ਇਕਰਾਰ ਕਰਦੀ ਹਾਂ......'' ਅੱਜ ਦੀ ਘਟਨਾ ਉਸ ਨੂੰ ਸੁਪਨਾ ਮਾਲੂਮ ਹੋ ਰਹੀ ਸੀ।

ਸੁੰਦਰੀ ਨੇ ਹੇਠਾਂ ਉਤਰ ਕੇ ਵੇਖਿਆ, ਬਚਨ ਸਿੰਘ ਉਸ ਦੀ ਉਡੀਕ ਵਿਚ ਏਧਰ ਉਧਰ ਟਹਿਲ ਰਿਹਾ ਸੀ। ਰਾਤ ਦੇ ਦੋ ਪਹਿਰ ਬੀਤ ਕੇ ਤੀਜਾ ਸ਼ੁਰੂ ਸੀ, ਜਦ ਬਚਨ ਸਿੰਘ, ਸੁੰਦਰੀ ਨੂੰ ਨਾਲ ਲੈ ਕੇ ਆਪਣੇ ਘਰ ਵਲ ਤੁਰ ਪਿਆ।

## 27

ਘਰ ਜਾ ਕੇ ਇਨ੍ਹਾਂ ਦੁਹਾਂ ਨੇ ਰਾਤ ਦਾ ਤੀਜਾ ਪਹਿਰ ਗੱਲਾਂ ਵਿਚ ਹੀ ਬਿਤਾਇਆ। ਕਮਰੇ ਵਿਚ ਪਹੁੰਚ ਕੇ ਜਦ ਲੈਂਪ ਦੇ ਚਾਨਣ ਵਿਚ ਬਚਨ ਸਿੰਘ ਨੇ ਸੁੰਦਰੀ ਦਾ ਚਿਹਰਾ ਵੇਖਿਆ ਤਾਂ ਉਹ ਡਰ ਜਿਹਾ ਗਿਆ। ਸੁੰਦਰੀ ਦੀਆਂ ਅੱਖਾਂ ਵਿਚੋਂ ਅੰਗਿਆਰੇ ਤਿੜਕ ਰਹੇ ਸਨ ਤੇ ਚਿਹਰੇ ਉੱਤੇ ਡਰਾਉਣੀ ਤੇ ਹਿੰਸਕ ਜਿਹੀ ਮੁਸਕਰਾਹਟ ਸੀ।

ਉਹ ਕਾਹਲੀ ਨਾਲ ਸੁੰਦਰੀ ਦਾ ਮੋਢਾ ਟੁੰਬ ਕੇ ਬੋਲਿਆ, ''ਸੁੰਦਰੀ ਜੀ ! ਕੀ ਗੱਲ ਏ ?''

''ਕੁਝ ਨਹੀ ਜੀ ! ਸੁਖ ਸਾਂਦ ਏ'' ਕਹਿ ਕੇ ਤੇ ਫਿਰ ਇਹ ਖ਼ਿਆਲ ਕਰਕੇ ਕਿ ਬਚਨ ਸਿੰਘ ਉਸ ਦੇ ਦਿਲੀ-ਖ਼ਿਆਲਾਂ ਦਾ ਮਜ਼ਮੂਨ ਉਸ ਦੇ

ਚਿਹਰੇ ਤੋਂ ਪੜ੍ਹਨ ਦੀ ਕੋਸ਼ਿਸ਼ ਕਰ ਰਿਹਾ ਏ, ਉਸ ਨੇ ਸਾਰਾ ਜ਼ੋਰ ਲਾ ਕੇ ਆਪਣੇ ਅੰਦਰੂਨੀ ਤੂਫ਼ਾਨ ਨੂੰ ਰੋਕਣ ਦਾ ਯਤਨ ਕੀਤਾ। ਫਿਰ ਉਹ ਖ਼ਿਆਲ ਬਦਲਣ ਲਈ ਬੋਲੀ – "ਫੇਰ ਜੰਜ ਵਾਲਿਆਂ ਵਲ ਗਏ ਸਾਓ ?"

"ਨਹੀਂ ਘਰ ਹੀ ਰਿਹਾ ਹਾਂ।" ਕਹਿ ਕੇ ਬਚਨ ਸਿੰਘ ਨੇ ਪੁੱਛਿਆ, "ਸੁੰਦਰੀ ਜੀ ! ਤੁਹਾਡੀਆਂ ਅੱਖਾਂ ਅੱਜ ਬੜੀਆਂ ਲਾਲ ਨੇ, ਕੀ ਗੱਲ ਏ ?"

ਉਹ ਪੋਟਿਆਂ ਨਾਲ ਅੱਖਾਂ ਨੂੰ ਇਸ ਤਰ੍ਹਾਂ ਮਲਦੀ ਹੋਈ, ਮਾਨੋ ਅਨੀਂਦਰੇ ਦਾ ਵਿਖਾਲਾ ਕਰ ਰਹੀ ਹੋਵੇ, ਬੋਲੀ, "ਇਹ ਸਭ ਤੁਹਾਡੀ ਹੀ ਕ੍ਰਿਪਾ ਦਾ ਫਲ ਏ।"

"ਕਿਉਂ ?"

"ਤੁਸਾਂ ਕੰਮ ਜੁ ਉਹ ਸੌਂਪ ਦਿਤਾ।"

ਉਤਸ਼ਾਹਿਤ ਢੰਗ ਨਾਲ ਸੁੰਦਰੀ ਦੇ ਉਪ੍ਰੋਕਤ ਉੱਤਰ ਤੋਂ ਹੀ ਬਚਨ ਸਿੰਘ ਸਮਝ ਗਿਆ ਕਿ ਉਹ ਆਪਣੇ ਮਨੋਰਥ ਵਿਚ ਕਿਸੇ ਹੱਦ ਤਕ ਸਫ਼ਲ ਹੋ ਗਈ ਹੈ। ਤਸੱਲੀ ਕਰਨ ਲਈ ਉਸ ਨੇ ਫੇਰ ਪੁੱਛਿਆ, "ਹਾਂ ਤੇ ਫਿਰ ਸੁਣਾਓ ਕੀ ਬਣਿਆ ?"

"ਬਣਿਆ ਉਹੋ ਜੋ ਕੁਝ ਕਰਨ ਗਈ ਸਾਂ।"

"ਸਫ਼ਲਤਾ ?"

"ਪੂਰੀ ਪੂਰੀ !"

"ਨਾਮੁਮਕਿਨ"

"ਮੁਮਕਿਨ ਤੋਂ ਵੀ ਵਧੀਕ !"

"ਅਰਥਾਤ ?"

ਇਸ ਦੇ ਉਤਰ ਵਿਚ ਸੁੰਦਰੀ ਨੇ ਇਤਨਾ ਹੀ ਦੱਸਿਆ ਕਿ ਉਸ ਅਨਵਰ ਪਾਸੋਂ ਪ੍ਰਣ ਲੈ ਲਿਆ ਹੈ ਕਿ ਮੁਜਰਾ ਉਹ ਨਹੀਂ ਕਰੇਗੀ।

ਬਚਨ ਸਿੰਘ ਅਣਮੰਨੀ ਨਜ਼ਰ ਨਾਲ ਉਸ ਵਲ ਤਕ ਕੇ ਫੇਰ ਬੋਲਿਆ "ਸੁੰਦਰੀ ਜੀ ! ਉਸ ਨੇ ਤੁਹਾਨੂੰ ਟਾਲਣ ਲਈ ਮਾਲੂਮ ਹੁੰਦਾ ਏ, ਧੋਖਾ ਦਿੱਤਾ ਏ।"



ਸੁੰਦਰੀ ਦੇ ਚਿਹਰੇ ਤੇ ਦ੍ਰਿੜ੍ਹਤਾ ਸੀ। ਉਹ ਫੇਰ ਬੋਲੀ, "ਕੁਝ ਵੀ ਹੋਵੇ, ਪਰ ਉਹ ਮੁਜਰਾ ਨਹੀਂ ਕਰੇਗੀ। ਤੁਹਾਨੂੰ ਪਤਾ ਲਗ ਜਾਊ।"

"ਸੁੰਦਰੀ ਜੀ ! ਜੇ ਉਹ ਨਾ ਨੱਚੀ ਤਾਂ ਮੈਂ ਇਹੋ ਸਮਝਾਂਗਾ ਕਿ ਤੁਸਾਂ ਰੇਤੇ 'ਚੋਂ ਤੇਲ ਕੱਢ ਲਿਆਂਦਾ ਹੈ। ਮੰਨ ਲਓ, ਉਹ ਸਵੇਰ ਦਾ ਡੰਗ ਨਾ ਹੀ ਮੁਜਰਾ ਕਰੂ, ਪਰ ਜੰਜ ਨੇ ਤਾਂ ਅਜੇ ਪਰਸੋਂ ਕਿਤੇ ਵਿਦਿਆ ਹੋਣਾ ਏ। ਤੁਹਾਨੂੰ ਉਸ ਪਾਸੋ ਇਹ ਪ੍ਰਣ ਲੈਣਾ ਚਾਹੀਦਾ ਸੀ ਕਿ ਜਿੰਨਾ ਚਿਰ ਉਹ ਦੀਵਾਨਪੁਰ ਵਿਚ ਹੈ, ਮੁਜਰਾ ਨਹੀਂ ਕਰੇਗੀ।"

ਸੁੰਦਰੀ ਨੇ ਬੁੱਲ੍ਹਾਂ ਵਿਚ ਹੱਸਦਿਆਂ ਕਿਹਾ, "ਬਲਕਿ ਇਸ ਨਾਲੋਂ ਵੀ ਵੱਧ।"

"ਕੀ ?"

"ਉਹ ਜਦ ਤਕ ਜਿਊਂਦੀ ਰਹੇਗੀ ਇਹ ਕੰਮ ਨਹੀਂ ਕਰੇਗੀ। ਮੇਰਾ ਮਤਲਬ ਹੈ ਕਿ ਇਹ ਪੇਸ਼ਾ ਉਹ ਸਦਾ ਲਈ ਛਡ ਦੇਵੇਗੀ। ਸਮਝੋ ਕਲ੍ਹ ਵਾਲਾ ਮੁਜਰਾ ਉਸ ਦਾ ਅਖ਼ੀਰੀ ਮੁਜਰਾ ਸੀ।"

"ਇਹ ਕਿਸ ਤਰ੍ਹਾਂ ਹੋ ਸਕਦਾ ਏ ਸੁੰਦਰੀ ਜੀ ?" ਬਚਨ ਸਿੰਘ ਨੇ ਇਸ ਸ਼ੰਕੇ ਨੂੰ ਦੂਰ ਕਰਨ ਲਈ ਕਿ ਸੁੰਦਰੀ ਮਖੌਲ ਤਾਂ ਨਹੀਂ ਕਰ ਰਹੀ, ਉਸਦੇ ਚਿਹਰੇ ਵਲ ਤਕਦਿਆਂ ਹੋਇਆਂ ਕਿਹਾ – "ਗਿਰਝ ਪਾਸੋਂ ਸਦਾ ਲਈ ਮੁਰਦੇ ਖਾਣ ਦੀ ਵਾਦੀ ਛੁਡਾ ਕੇ ਵੈਸ਼ਨੋਪਣ ਦਾ ਪ੍ਰਣ ਲੈਣਾ, ਇਹ ਨਾਮੁਮਕਿਨ ਜਿਹੀ ਗੱਲ ਹੈ।"

ਸੁੰਦਰੀ ਨੇ ਉਸਨੂੰ ਨਿਸ਼ਚਾ ਕਰਾ ਦਿੱਤਾ, ਪਰ ਜੋ ਕੁਝ ਉਸ ਨਾਲ ਵਾਪਰੀ ਸੀ, ਉਸ ਬਾਬਤ ਕੁਝ ਨਾ ਦੱਸਿਆ। ਉਸ ਨੂੰ ਇਸ ਗੱਲ ਦਾ ਖ਼ਤਰਾ ਸੀ ਕਿ ਜਿਸ ਗੱਲ ਦਾ ਉਹ ਆਪਣੀ ਮਾਂ ਸਾਹਮਣੇ ਪ੍ਰਣ ਕਰ ਆਈ ਹੈ, ਜੇ ਇਸਨੂੰ ਪਤਾ ਲਗ ਗਿਆ ਤਾਂ ਇਹੋ ਹੀ ਨਹੀਂ ਕਿ ਉਸ ਦੀ ਹਾਸੀ ਉਡਾਏਗਾ, ਬਲਕਿ ਆਪਣਾ ਅਸਰ ਪਾ ਕੇ ਇਸ ਨੇ ਉਸ ਨੂੰ ਆਪਣੇ ਪ੍ਰਣ ਤੋਂ ਡੇਗ ਦੇਣਾ ਹੈ।

ਬਚਨ ਸਿੰਘ ਖ਼ੁਸ਼ੀ ਨਾਲ ਕਪੜਿਆਂ ਵਿਚ ਨਹੀਂ ਸੀ ਸਮਾਉਂਦਾ। ਸਭ ਤੋਂ ਪਹਿਲੀ ਹੀ ਇਤਨੀ ਵੱਡੀ ਸਫ਼ਲਤਾ ਤੇ ਫਿਰ ਸੁੰਦਰੀ ਦੇ ਹੱਥੋਂ।

ਉਹ ਗਦ ਗਦ ਹੋ ਕੇ ਬੋਲਿਆ – ''ਸੁੰਦਰੀ ਜੀ ! ਤਾਂ ਤੇ ਅਸੀਂ ਜ਼ਰੂਰ ਕਾਮਯਾਬ ਹੋਵਾਂਗੇ।''

ਆਪਣੇ ਪ੍ਰੀਤਮ ਦੇ ਲਹਿਜੇ ਨੂੰ ਭਾਂਪ ਕੇ ਸੁੰਦਰੀ ਬੋਲੀ – ''ਨਹੀਂ, ਸਗੋਂ ਇਉਂ ਕਹੋ ਕਿ ਅਸੀਂ ਕਾਮਯਾਬ ਹੋ ਚੁਕੇ ਹਾਂ।''

''ਸੁੰਦਰੀ ਜੀ ! ਅਸੀਂ ਦੋ ਤੋਂ ਇਕ ਹੋਵਾਂਗੇ ?''

''ਇਹ ਵੀ ਹੋ ਚੁਕੇ ਹਾਂ।''

''ਨਹੀਂ ਸੁੰਦਰੀ ਜੀ, ਅਜੇ ਅਸੀਂ ਦੋ ਹੀ ਹਾਂ। ਇਸੇ ਤਰ੍ਹਾਂ ਕਾਮਯਾਬੀ ਵੀ ਅਜੇ ਚੋਖੀ ਦੂਰ ਹੈ, ਜਿਸ ਦਾ ਹਾਲੇ ਪਹਿਲਾ ਹੀ ਕਦਮ ਚੁੱਕਿਆ ਹੈ।''

''ਕੀ ਕਿਹਾ ਜੇ ਅਸੀਂ ਦੋ ਹਾਂ ? ਨਹੀਂ ਅਸੀਂ ਸਦਾ ਲਈ ਇਕ ਹਾਂ, ਇਹ ਏਕਤਾ ਸਦਾ ਅਟਲ ਤੇ ਅਮਰ ਰਹੇਗੀ।''

''ਰੂਹਾਨੀ ਨੁਕਤਾ-ਨਿਗਾਹ ਨਾਲ ਇਹ ਠੀਕ ਹੈ, ਪਰ ਸੁੰਦਰੀ ਜੀ, ਸਮਾਜ ਦੀਆਂ ਅੱਖਾਂ ਨੂੰ ਅਜੇ ਅਸੀਂ ਇਕ ਨਹੀਂ ਦਿਸਦੇ।''

ਸੁੰਦਰੀ ਪਿਆਰ ਨਾਲ ਬਚਨ ਸਿੰਘ ਦਾ ਹੱਥ ਆਪਣੇ ਹੱਥਾਂ ਵਿਚ ਫੜਕੇ ਬੋਲੀ – ''ਸਮਾਜ ? ਕਿਹੜੇ ਸਮਾਜ ਦੀ ਗੱਲ ਕਰਦੇ ਓ ? ਉਸੇ ਸਮਾਜ ਬਾਬਤ ਕਹਿ ਰਹੇ ਓ ਜਿਸ ਦੀਆਂ ਅੱਖਾਂ ਵਿਚ ਦੁਬਿਧਾ, ਈਰਖਾ, ਸ਼ੈਤਾਨੀ ਤੇ ਨਿਕਦਰੀ ਦੇ ਰੋਗਾਂ ਕਰਕੇ ਮੋਤੀਆ ਬਿੰਦ ਹੋਇਆ ਹੋਇਆ ਹੈ ? ਇਸ ਸਮਾਜ ਨੂੰ ਜੇ ਅਸੀਂ ਇਕ ਨਹੀਂ ਦਿਸਦੇ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਸਚਮੁਚ ਇਕ ਨਹੀਂ ਹਾਂ। ਇਹ ਕਸੂਰ ਉਸ ਦੀਆਂ ਆਪਣੀਆਂ ਹੀ ਅੱਖਾਂ ਦਾ ਏ, ਜਿਨ੍ਹਾਂ ਨੂੰ ਕੋਈ ਕਰੋੜ ਜਨਮਾਂ ਵਿਚ ਵੀ ਤੰਦਰੁਸਤ ਨਹੀਂ ਕਰ ਸਕਦਾ। ਸਮਾਜ...ਤੁਸੀਂ ਇਸ ਸਮਾਜ ਨੂੰ ਆਦਮੀਆਂ ਦੀ ਜਮਾਤ ਸਮਝਦੇ ਓ, ਪਰ ਮੈਂ....''.

ਗੱਲ ਕਰਦਿਆਂ ਕਰਦਿਆਂ ਸੁੰਦਰੀ ਦਾ ਚਿਹਰਾ ਬਨਾਤ ਵਾਂਗ ਲਾਲ ਹੋ ਗਿਆ, ਉਸ ਦਾ ਸਾਹ ਤੇਜ਼ ਚਲਣ ਲੱਗ ਪਿਆ।

ਇਕ ਵਾਰਗੀ ਹੀ ਉਸਦਾ ਇਹ ਰੰਗ ਢੰਗ ਵੇਖਕੇ ਬਚਨ ਸਿੰਘ ਡਰ ਗਿਆ। ਜਦ ਉਸ ਨੇ ਸੁੰਦਰੀ ਦੇ ਚਿਹਰੇ ਤੇ ਅੱਖਾਂ ਵਲ ਗਹੁ ਨਾਲ ਤੱਕਿਆ ਤਾਂ ਉਸ ਨੂੰ ਉਸ ਦੇ ਪਾਗ਼ਲ ਹੋਣ ਦਾ ਸ਼ੱਕ ਹੋਣ ਲੱਗਾ।



ਕਹਿੰਦੇ ਹਨ ਜਿਨ੍ਹਾਂ ਰੋਗਾਂ ਨੂੰ 'ਅਸਾਧ ਰੋਗ' ਦੇ ਨਾਉਂ ਨਾਲ ਪੁਕਾਰਿਆ ਜਾਂਦਾ ਹੈ ਅਵੱਲ ਤਾਂ ਥੋੜ੍ਹੇ ਕੀਤੇ ਉਹ ਹਟ ਹੀ ਨਹੀਂ ਸਕਦੇ, ਪਰ ਜੇ ਕਿਸੇ ਕਾਮਲ ਹਕੀਮ ਦੀ ਮੇਹਨਤ ਨਾਲ ਰੋਗੀ ਨੂੰ ਕੁਝ ਫ਼ਰਕ ਪੈ ਵੀ ਜਾਵੇ, ਤਾਂ ਰਤਾ ਜਿੰਨੀ ਬਦ-ਪਰਹੇਜ਼ੀ ਹੋ ਜਾਣ ਕਰਕੇ ਉਸ ਰੋਗ ਦਾ ਨਵੇਂ ਸਿਰੇ ਫੁੱਟ ਪੈਣਾ ਜ਼ਰੂਰੀ ਗੱਲ ਹੁੰਦੀ ਹੈ।

ਇਹੋ ਹਾਲਤ ਇਸ ਵੇਲੇ ਸੁੰਦਰੀ ਦੀ ਸੀ। ਬਚਨ ਸਿੰਘ ਨੇ ਉਸ ਨੂੰ ਬੜੇ ਯਤਨਾਂ ਨਾਲ ਗ਼ਲਤ ਰਸਤੇ ਤੋਂ ਮੋੜ ਕੇ ਸਿੱਧੇ ਰਸਤੇ ਲਿਆਉਣ ਲਈ ਕੇਵਲ ਤਿਆਰ ਹੀ ਕੀਤਾ ਸੀ, ਹਾਲੇ ਲਿਆਂਦਾ ਨਹੀਂ ਸੀ, ਪਰ ਅਣਵਰ ਜਾਨ ਵਾਲੀ ਨਵੀਂ ਘਟਨਾ ਨੇ ਉਸ ਦੇ ਖ਼ਿਆਲਾਂ ਨੂੰ ਮੁੜ ਆਪਣੇ ਪਹਿਲੇ ਥਾਂ ਤੇ ਲੈ ਆਂਦਾ।

''ਸੁੰਦਰੀ ਜੀ, ਅਜ ਤੁਹਾਨੂੰ ਕੀ ਹੋ ਗਿਆ ਹੈ ?'' ਬਚਨ ਸਿੰਘ ਨੇ ਉਸ ਦੀ ਬਾਂਹ ਹਲੂਣ ਕੇ ਕਿਹਾ – ''ਅਜ ਫੇਰ ਤੁਸੀਂ ਹਿੰਸਾ ਦੇ ਅਵਤਾਰ ਨਜ਼ਰ ਆ ਰਹੇ ਹੋ, ਇਹ ਕੀ ਗੱਲ ਏ ?''

ਫਿਰ ਉਸ ਨੂੰ ਖ਼ਿਆਲ ਆ ਗਿਆ ਜੁ ਇਸ ਵੇਲੇ ਇਸ ਵਿਸ਼ੇ ਤੇ ਗੱਲ-ਬਾਤ ਕਰਨ ਨਾਲ ਸੁੰਦਰੀ ਦੀ ਤਬੀਅਤ ਵਧੇਰੇ ਚੰਚਲ ਹੋ ਜਾਵੇਗੀ। ਇਹ ਸੋਚ ਕੇ ਉਸ ਨੇ ਇਸ ਮਸਲੇ ਨੂੰ ਕਿਸੇ ਹੋਰ ਵੇਲੇ ਲਈ ਛੱਡ ਦਿਤਾ ਤੇ ਉਸ ਦਾ ਦਿਲ ਹੋਰਥੇ ਪਾਣ ਲਈ ਕਿਹਾ – ''ਖ਼ੈਰ ਇਹਨਾਂ ਗੱਲਾਂ ਨੂੰ ਹਾਲੇ ਛਡੋ। ਹਾਂ ਸੱਚ ਸੁੰਦਰੀ ਜੀ ! ਸਾਨੂੰ ਹੁਣ ਅੱਗੇ ਲਈ ਪ੍ਰੋਗਰਾਮ ਬਨਾਣਾ ਚਾਹੀਦਾ ਏ। ਇਸ ਬਾਬਤ ਤੁਹਾਡਾ ਕੀ ਖ਼ਿਆਲ ਏ ?''

ਇਤਨੇ ਚਿਰ ਵਿਚ ਸੁੰਦਰੀ ਨੇ ਆਪਣੇ ਆਪ ਨੂੰ ਸੰਭਾਲ ਲਿਆ। ਉਹ ਦਿਲ ਦੀ ਕਮਜ਼ੋਰੀ ਤੇ ਪਛਤਾ ਰਹੀ ਸੀ ਕਿ ਜਿਹੜੀ ਗੱਲ ਬਚਨ ਸਿੰਘ ਅੱਗੇ ਨਹੀਂ ਸੀ ਪ੍ਰਗਟ ਕਰਨਾ ਚਾਹੁੰਦੀ, ਉਸ ਦੀ ਝਲਕ ਇਸ ਵਤੀਰੇ ਨੇ ਕਿਉਂ ਉਸ ਤਕ ਪ੍ਰਗਟ ਹੋਣ ਦਿੱਤੀ। ਪਰ ਇਹ ਸੋਚ ਕੇ ਕਿ ਇਸ ਵਿਸ਼ੇ ਤੇ ਹੋਰ ਵਧੇਰੇ ਗੱਲ ਬਾਤ ਕਰਨ ਨਾਲ ਪਤਾ ਨਹੀਂ ਕੀ ਕੀ ਮੂੰਹੋਂ ਨਿਕਲ ਜਾਵੇ, ਸੁੰਦਰੀ ਨੇ ਵੇਲਾ ਟਾਲਣਾ ਹੀ ਠੀਕ ਸਮਝਿਆ ਤੇ ਬਚਨ ਸਿੰਘ ਦੀ ਗੱਲ ਦਾ ਉੱਤਰ ਦੇਣ ਲੱਗੀ – ''ਪਰ ਤੁਸਾਂ ਛੇਕੜਲੇ

ਖ਼ਤ ਵਿਚ ਲਿਖਿਆ ਸੀ ਕਿ ਅਜੇ ਤੁਸੀਂ ਕਿਤੇ ਦੂਰ ਨੇੜੇ ਨਹੀਂ ਜਾ ਸਕਦੇ, ਫਿਰ ਇਸ ਹਾਲਤ......"

"ਠੀਕ ਏ, ਪਰ ਜਦ ਤਕ ਇਥੇ ਰਹਿਣਾ ਏ, ਇਸ ਸਮੇਂ ਵਿਚ ਵੀ ਤਾਂ ਕੋਈ ਨਾ ਕੋਈ ਕੰਮ ਜਾਰੀ ਰੱਖਣਾ ਚਾਹੀਦਾ ਏ। ਇਸ ਪਹਿਲੇ ਕੰਮ ਵਿਚ ਸਫਲਤਾ ਵੇਖਕੇ ਸੁੰਦਰੀ ਜੀ ! ਮੇਰਾ ਹੌਸਲਾ ਬਹੁਤ ਵਧ ਗਿਆ ਏ, ਪਰ ਸਿਰਫ਼ ਤੁਹਾਡੀ ਆਸ ਤੇ । ਜਿਸ ਕੰਮ ਨੂੰ ਮੈਂ ਹਫਤਿਆਂ ਬੱਧੀ ਖੱਜਲ ਹੋ ਕੇ ਨਹੀਂ ਸਾਂ ਕਰ ਸਕਿਆ, ਉਸਨੂੰ ਤੁਸਾਂ ਇਕ ਫੇਰੇ ਨਾਲ ਹੀ ਕਰ ਦਿਖਾਇਆ। ਇਸੇ ਲਈ ਮੈਂ ਕਹਿੰਦਾ ਹਾਂ ਕਿ ਅਸੀਂ ਛੇਤੀ ਤੋਂ ਛੇਤੀ......।"

ਸੁੰਦਰੀ ਬੋਲੀ – "ਮੈਂ ਤਾਂ ਕੁਝ ਵੀ ਨਹੀਂ ਕੀਤਾ, ਜੇ ਕੁਝ ਰਤੀ ਮਾਸਾ ਕੀਤਾ ਵੀ ਹੈ ਇਹ ਸਭ ਤੁਹਾਡੀ ਹੀ ਸਿੱਖਿਆ ਤੇ ਸੰਗਤ ਦਾ ਫਲ ਏ, ਨਹੀਂ ਤਾਂ ਇਕ ਬਾਂਦਰੀ ਪਾਸੋਂ ਕੀ ਆਸ ਹੋ ਸਕਦੀ ਏ। ਤੇ ਫੇਰ ਤੁਸੀ ਇਸ ਸੰਬੰਧੀ ਕੀ ਕਰਨਾ ਚਾਹੁੰਦੇ ਓ ?"

"ਮੈਂ ਜੋ ਕੁਝ ਚਾਹੁਨਾ ਵਾਂ ਉਹ ਉਹੋ ਕੁਝ ਹੈ, ਜਿਸ ਨੂੰ ਸੁਣ ਕੇ ਹੁਣੇ ਤੁਹਾਡੀ ਤਬੀਅਤ ਖ਼ਰਾਬ ਹੋ ਗਈ ਸੀ।"

"ਅਰਥਾਤ ?"

"ਅਰਥਾਤ ਵਿਆਹ ਦੀ ਰਸਮ, ਤਾਂ ਜੁ ਅਸੀਂ ਮਨੋਰਥ ਦੀ ਸਫ਼ਲਤਾ ਲਈ ਖੁਲ੍ਹੇ ਤੌਰ ਤੇ ਮੈਦਾਨ ਵਿਚ ਨਿਕਲੀਏ !"

ਸੁੰਦਰੀ ਸੰਕੋਚ ਰਲਵੇਂ ਹਾਸੇ ਨਾਲ ਬੋਲੀ – "ਪਰ ਕੀ ਇਸ ਤੋਂ ਬਿਨਾਂ ਅਸੀਂ ਆਪਣੇ ਮਨੋਰਥ ਵਿਚ ਸਫ਼ਲ ਨਹੀਂ ਹੋ ਸਕਦੇ ?"

"ਨਹੀਂ ਸੁੰਦਰੀ ਜੀ ! ਇਹ ਅਸੰਭਵ ਹੈ ।"

"ਪਰ ਮੈਂ ਤਾਂ ਇਸ ਨੂੰ ਅਸੰਭਵ ਨਹੀਂ ਸਮਝਦੀ।"

"ਤਾਂ ਤੁਸੀ ਹੀ ਆਪਣਾ ਵਿਚਾਰ ਦਸੋ।"

"ਇਹੋ ਕਿ ਅਸੀਂ ਕੁਝ ਚਿਰ ਲਈ ਇਕ ਦੂਜੇ ਤੋਂ ਵੱਖ ਹੋ ਕੇ ਕੰਮ ਕਰੀਏ ਤੇ ਜਦੋਂ ਆਪਣਾ ਆਪਣਾ ਕੰਮ ਪੂਰਾ ਕਰ ਲਈਏ ਤਾਂ ਫਿਰ ਉਦੋਂ ਤੱਕ ਲਈ, ਜਦ ਤੀਕ ਪ੍ਰਕ੍ਰਿਤੀ ਦਾ ਢਾਂਚਾ ਖੜ੍ਹਾ ਹੈ, ਇਕ ਹੋ ਜਾਈਏ।"



"ਸੁੰਦਰੀ ਜੀ ! ਤੁਹਾਡੀਆਂ ਗੱਲਾਂ ਸੁਣ ਕੇ ਮੈਨੂੰ ਡਰ ਲਗ ਰਿਹਾ ਏ, ਮੈਂ ਤੁਹਾਡਾ ਮਤਲਬ ਨਹੀਂ ਸਮਝਿਆ।"

"ਪ੍ਰੇਮ ਦੇ ਰਸਤੇ ਵਿਚ ਵੀ ਡਰ ਨੂੰ ਕੋਈ ਥਾਂ ਹੁੰਦੀ ਏ ? ਇਹ ਤਾਂ ਤੁਹਾਡੇ ਮੂੰਹੋਂ ਅੱਜ ਓਪਰੀ ਜਿਹੀ ਗੱਲ ਸੁਣੀ ਏ। ਮੇਰੇ ਕਹਿਣ ਦਾ ਮਤਲਬ ਇਹ ਵੇ ਕਿ...."

ਗੱਲ ਕਰਦੀ ਕਰਦੀ ਸੁੰਦਰੀ ਚੁਪ ਹੋ ਗਈ। ਬਚਨ ਸਿੰਘ ਦੀ ਘਬਰਾਹਟ ਹੋਰ ਵਧ ਗਈ ਏ ਉਹ ਬੋਲਿਆ – "ਹਾਂ ਕੀ ਮਤਲਬ ?"

"ਮੇਰੇ ਕਹਿਣ ਦਾ ਮਤਲਬ ਇਹੋ ਵੇ ਕਿ ਤੁਸੀਂ..........ਕੁਝ ਚਿਰ ਲਈ ਮੈਨੂੰ ਭੁੱਲ ਜਾਓ।"

"ਤੁਹਾਨੂੰ ਭੁਲ ਜਾਵਾਂ ?" ਤੜਫਦਿਆਂ ਹੋਇਆਂ ਬਚਨ ਸਿੰਘ ਨੇ ਕਿਹਾ – "ਸੁੰਦਰੀ ਜੀ ! ਇਹ ਤੁਸੀਂ ਕੀ ਕਹਿ ਰਹੇ ਹੋ ? ਅਨਵਰ ਦੇ ਮਕਾਨ ਵਲ ਜਾਣ ਤੋਂ ਪਹਿਲਾਂ ਤੇ ਤੁਹਾਡੀ ਇਹ ਹਾਲਤ ਨਹੀਂ ਸੀ।"

"ਹਾਂ ! ਭੁੱਲ ਜਾਓ।" ਬਿਨਾਂ ਉਸਦੀ ਗੱਲ ਵਲ ਧਿਆਨ ਕੀਤਿਆਂ ਸੁੰਦਰੀ ਬੋਲੀ – "ਜੇ ਭੁੱਲ ਨਹੀਂ ਸਕਦੇ ਤਾਂ ਮੇਰੀ ਯਾਦ ਨੂੰ ਹੀ ਸੁੰਦਰੀ ਸਮਝ ਕੇ ਸਦਾ ਲਈ ਆਪਣੇ ਦਿਲ ਵਿਚ ਰਖੋ।"

ਬਚਨ ਸਿੰਘ ਦੀਆਂ ਅੱਖਾਂ ਵਿਚ ਅੱਥਰੂ ਭਰ ਆਏ। ਉਹ ਵਿਹਬਲਤਾ ਨਾਲ ਸੁੰਦਰੀ ਦਾ ਹੱਥ ਫੜ ਕੇ ਬੋਲਿਆ – "ਸੁੰਦਰੀ ਜੀ ! ਰੱਬ ਦੇ ਵਾਸਤੇ ਅਜਿਹੀਆਂ ਗੱਲਾਂ ਨਾ ਕਰੋ। ਮੇਰੇ ਤੇ ਰਹਿਮ ਕਰਕੇ ਮੇਰੇ ਦਿਲ ਦੀ ਹਾਲਤ ਨੂੰ ਅਨੁਭਵ ਕਰੋ।"

ਸੁੰਦਰੀ ਨੇ ਬਚਨ ਸਿੰਘ ਦੇ ਹੱਥ ਨੂੰ ਘੁਟ ਕੇ ਦੂਹਾਂ ਹੱਥਾਂ ਵਿਚ ਫੜ ਲਿਆ ਤੇ ਦਿਲ ਦੀ ਚੰਚਲਤਾ ਨੂੰ ਦਬਾਂਦੀ ਹੋਈ ਬੋਲੀ – "ਤੁਸੀਂ ਇਸ ਤਰ੍ਹਾਂ ਕਿਉਂ ਹੁੰਦੇ ਜਾਂਦੇ ਓ ! ਮੈਂ ਤੁਹਾਡੀ ਤੇ ਕੇਵਲ ਤੁਹਾਡੀ ਹਾਂ, ਸਦਾ ਲਈ ਤੁਹਾਡੀ। ਅੱਥਰੂ ਵਹਾ ਕੇ ਮੇਰੇ ਸਬਰ ਦਾ ਬੰਨ੍ਹ ਨਾ ਰੋੜ੍ਹੋ, ਮੇਰੇ ਪ੍ਰਣ ਦਾ ਕਿਲਾ ਨਾ ਤੋੜੋ।"

ਬਚਨ ਸਿੰਘ ਦੇ ਦਿਲ ਦੀ ਅੱਗ ਬੁਝਾਣ ਲਈ ਇਸ ਵੇਲੇ ਸੁੰਦਰੀ ਪਾਸ ਜਿਹੜਾ ਪਾਣੀ ਸੀ – ਮਾਨੋ ਉਹ ਵੀ ਅੱਗ ਦੇ ਰੂਪ ਵਿਚ ਵਟ ਗਿਆ। ਇਸ ਵੇਲੇ ਸੁੰਦਰੀ ਅੱਗ ਤੇ ਅੱਗ ਪਾ ਕੇ ਉਸ ਨੂੰ ਬੁਝਾਣ ਦਾ

ਯਤਨ ਕਰ ਰਹੀ ਸੀ। ਉਸ ਨੂੰ ਆਪਣੇ ਦਿਲ ਦੀ ਅੱਗ ਬੁਝਾਣ ਲਈ ਵੀ ਪਾਣੀ ਦੀ ਲੋੜ ਸੀ, ਪਰ ਦੂਜੇ ਪਾਸੇ ਵੀ ਅੱਗ ਹੀ ਸੀ। ਇਸ ਦਾ ਸਿੱਟਾ ਓਹੀ ਹੋਇਆ, ਜਿਸ ਤਰ੍ਹਾਂ ਇਕ ਮਕਾਨ ਨੂੰ ਅੱਗ ਲਗੀ ਹੋਈ ਹੋਵੇ, ਪਰ ਉਸ ਨੂੰ ਬੁਝਾਣ ਵਾਲਾ ਇੰਜਨ ਵੀ ਬਲ ਰਿਹਾ ਹੋਵੇ।

ਬਚਨ ਸਿੰਘ ਫੇਰ ਬੋਲਿਆ – ''ਸੁੰਦਰੀ ਜੀ ! ਬੁਝਾਰਤਾਂ ਨਾ ਪਾਓ, ਆਪਣੇ ਦਿਲ ਦੀ ਗੱਲ ਸਾਫ਼ ਸਾਫ਼ ਦੱਸੋ।''

ਸੁੰਦਰੀ ਨੇ ਬਦੋਬਦੀ ਹੱਸਣ ਦਾ ਯਤਨ ਕਰਦਿਆਂ ਹੋਇਆਂ ਕਿਹਾ – ''ਸਾਫ਼ ਸਾਫ਼ ਗੱਲ ਦੱਸਾਂਗੀ। ਕੇਵਲ ਮੇਰੀ ਖ਼ਾਤਰ ਹੀ ਤੁਹਾਨੂੰ ਅੱਜ ਤਕ ਜੋ ਜੋ ਮੁਸੀਬਤਾਂ ਸਹਿਣੀਆਂ ਪਈਆਂ ਨੇ, ਉਹ ਮੈਥੋਂ ਗੁਝੀਆਂ ਨਹੀਂ। ਜੇ ਏਥੇ ਹੀ ਬਸ ਹੋ ਜਾਂਦੀ ਤਾਂ ਵੀ ਮੈਂ ਸਹਿ ਲੈਂਦੀ, ਪਰ ਮੈਂ ਵੇਖ ਰਹੀ ਹਾਂ, ਮੇਰੀ ਹੋਂਦ ਨਾਲ ਤੁਹਾਨੂੰ ਅਜੇ ਹੋਰ ਬਹੁਤ ਕੁਝ ਵੇਖਣਾ ਪਵੇਗਾ। ਸੋ ਇਸ ਲਈ ਮੈਂ ਚਾਹੁੰਦੀ ਹਾਂ ਕਿ ਤੁਸੀਂ ਹਾਲੇ ਕੁਝ ਚਿਰ ਲਈ ਮੈਨੂੰ ਆਪਣੇ ਤੋਂ ਵਖ ਕਰ ਦਿਓ। ਤੁਸੀਂ, ਜਦ ਤਕ ਤੁਹਾਡੀ ਮਾਤਾ ਜੀ ਦਾ ਦਮ ਹੈ, ਉਹਨਾਂ ਦੀ ਸੇਵਾ ਕਰੋ। ਉਹਨਾਂ ਦੀ ਸਭ ਤੋਂ ਵਡੀ ਸੱਧਰ ਪੂਰੀ ਕਰੋ। ਘਰ ਵਿਚ ਵਹੁਟੀ ਵੇਖਕੇ ਉਹਨਾਂ ਨੂੰ ਸਾਰੇ ਦੁਖ ਭੁੱਲ ਜਾਣਗੇ।''

ਬਚਨ ਸਿੰਘ ਦੀ ਛਾਤੀ ਵਿਚ ਤੀਰ ਵਜ ਰਹੇ ਸਨ। ਉਹ ਇਕ ਹੱਥ ਆਪਣੀਆਂ ਅੱਖਾਂ ਅਗੇ ਦੇ ਕੇ ਦੂਜੇ ਹੱਥ ਨਾਲ ਸੁੰਦਰੀ ਨੂੰ ਚੁਪ ਰਹਿਣ ਦਾ ਇਸ਼ਾਰਾ ਕਰਦਾ ਹੋਇਆ ਬੋਲਿਆ – ''ਸੁੰਦਰੀ ਜੀ, ਰੱਬ ਦੇ ਵਾਸਤੇ ਇਸ ਕਥਾ ਦਾ ਭੋਗ ਪਾਓ। ਜੇ ਤੁਹਾਥੋਂ ਬਿਨਾਂ ਕਿਸੇ ਹੋਰ ਨਾਲ ਮੈਨੂੰ ਵਿਆਹ ਕਰਾਉਣਾ ਪਿਆ ਤਾਂ ਉਹ ਸਿਰਫ਼ ਮੌਤ ਹੀ ਹੋਵੇਗੀ। ਇਸ ਤੋਂ ਵਧ ਮੈਂ ਕੁਝ ਨਹੀਂ ਕਹਿ ਸਕਦਾ ਨਾ ਸੁਣ ਸਕਦਾ ਹਾਂ।'

ਸੁੰਦਰੀ ਦਾ ਇਨ੍ਹਾਂ ਗੱਲਾਂ ਵਲ ਧਿਆਨ ਨਹੀਂ ਸੀ। ਉਹ ਕਿਸੇ ਡੂੰਘੀ ਸੋਚ ਵਿਚ ਲੀਨ ਸੀ। ਬਚਨ ਸਿੰਘ ਨੇ ਵੀ ਉਸ ਵੇਲੇ ਹੋਰ ਕੁਝ ਕਹਿਣਾ ਮੁਨਾਸਬ ਨਾ ਸਮਝ ਕੇ ਉਠਣ ਦੀ ਤਿਆਰੀ ਕੀਤੀ। ਉਸ ਦਾ ਖ਼ਿਆਲ ਸੀ, ਫਿਰ ਕਿਸੇ ਹੋਰ ਵੇਲੇ ਜਦ ਸੁੰਦਰੀ ਦੀ ਤਬੀਅਤ ਪ੍ਰਸੰਨ ਵੇਖਾਂਗਾ ਤਾਂ ਉਸ ਦੇ ਦਿਲੋਂ ਇਹ ਗਲਤ ਖ਼ਿਆਲ ਕੱਢਣ ਦਾ ਯਤਨ ਕਰਾਂਗਾ।



ਉਧਰ ਸੁੰਦਰੀ ਵੀ ਇਹੋ ਸੋਚ ਰਹੀ ਸੀ ਕਿ ਐਸੀਆਂ ਉਕਤੀਆਂ ਦਲੀਲਾਂ ਸੋਚੀਆਂ ਜਾਣ, ਜਿਨ੍ਹਾਂ ਨਾਲ ਉਹ ਬਚਨ ਸਿੰਘ ਨੂੰ ਆਪਣੇ ਖ਼ਿਆਲਾਂ ਦਾ ਬਣਾ ਸਕੇ ਤੇ ਉਹ ਉਸ ਨਾਲ ਕੇਵਲ ਆਤਮਕ ਰਿਸ਼ਤਾ ਹੀ ਰਖਦਾ ਹੋਇਆ, ਛੇਤੀ ਕਿਸੇ ਚੰਗੇ ਘਰਾਣੇ ਵਿਚ ਵਿਆਹ ਕਰਾ ਕੇ ਆਪਣੇ ਕੰਡੇਦਾਰ ਜੀਵਨ ਨੂੰ ਇਕ ਵਾਰੀ ਪ੍ਰਫੁੱਲਤ ਬਣਾ ਲਵੇ।

ਪ੍ਰਭਾਤ ਦੀ ਸਫ਼ੈਦੀ ਹੌਲੀ ਹੌਲੀ ਹਨੇਰੇ ਦੀ ਥਾਂ ਮਲ ਰਹੀ ਸੀ। ਰਾਤ ਦਾ ਬਾਕੀ ਹਿੱਸਾ ਛਾਲਾਂ ਮਾਰਦਾ ਲੰਘ ਗਿਆ। ਬਚਨ ਸਿੰਘ ਉਠ ਕੇ ਆਪਣੇ ਕਮਰੇ ਵਿਚ ਜਾਣ ਲਈ ਤਿਆਰ ਹੋਇਆ ਤਾਂ ਸੁੰਦਰੀ ਨੇ ਉਸ ਵਲ ਪਿਆਰ ਭਰੀ ਚਿਤਾਵਨੀ ਨਾਲ ਤੱਕ ਕੇ ਕਿਹਾ – ''ਜਾ ਰਹੇ ਹੋ ?''

''ਫੇਰ ਕਿਸੇ ਵੇਲੇ ਤੁਹਾਡੇ ਇਨ੍ਹਾਂ ਵਹਿਮੀ ਖ਼ਿਆਲਾਂ ਨੂੰ ਤੁਹਾਡੇ ਦਿਲ 'ਚੋਂ ਕੱਢਣ ਦੀ ਕੋਸ਼ਿਸ਼ ਕਰਾਂਗਾ।''

''ਰੱਬ ਕਰਦਾ ਇਹ ਖ਼ਿਆਲ ਵਹਿਮ ਹੀ ਹੁੰਦੇ।'' ਇਸ ਤੋਂ ਬਾਅਦ ਬਚਨ ਸਿੰਘ ਉਠ ਕੇ ਆਪਣੇ ਕਮਰੇ ਵਲ ਚਲਾ ਗਿਆ। ਸੁੰਦਰੀ ਦੀਆਂ ਬੇਨੀਂਦ ਅੱਖਾਂ ਵਿਚ ਅਨਵਰ ਫਿਰ ਰਹੀ ਸੀ, ਤੇ ਏਸੇ ਹਾਲਤ ਵਿਚ ਉਸਦੀ ਅੱਖ ਲਗ ਗਈ।

## 28

ਤਿੰਨ ਪਹਿਰ ਦੇ ਅਨੀਂਦੇ ਬਾਅਦ ਚੌਥੇ ਪਹਿਰ ਦੀ ਠੰਢੀ ਹਵਾ ਨੇ ਸੁੰਦਰੀ ਦੀਆਂ ਅੱਖਾਂ ਵਿਚ ਨੀਂਦਰ ਭਰ ਦਿਤੀ, ਪਰ ਬੜੇ ਡਰਾਉਣੇ ਤੇ ਸਹਿਮ ਭਰੇ ਸੁਪਨਿਆਂ ਵਾਲੀ ਨੀਂਦਰ। ਮਾਨੋ ਨੀਂਦਰ ਨੇ ਉਸ ਨੂੰ ਚੁੱਕ ਕੇ ਕਿਸੇ ਖ਼ੂਨੀ ਦੁਨੀਆ ਵਿਚ ਲੈ ਜਾ ਸੁੱਟਿਆ, ਜਿਥੋਂ ਦੀ ਜ਼ਿਮੀਂ, ਅਸਮਾਨ, ਚੰਨ, ਸੂਰਜ ਸਭ ਕੁਝ ਖ਼ੂਨ ਦਾ ਬਣਿਆ ਹੋਇਆ ਸੀ। ਉਸ ਦੀਆਂ ਅੱਖਾਂ ਕੰਨਾਂ ਥਾਣੀਂ, ਜਿਵੇਂ ਛੁਰੀਆਂ, ਕਟਾਰਾਂ ਛਵ੍ਹੀਆਂ, ਟ੍ਰੋਕਿਆਂ ਦੇ ਥੱਬੇ ਉਸ ਦੇ ਦਿਮਾਗ਼ ਵਿਚ ਉਤਰਦੇ ਜਾਂਦੇ ਸਨ। ਧਰਤੀ ਦਾ ਚੱਪਾ ਚੱਪਾ ਥਾਂ ਖ਼ੂਨ-ਖ਼ੂਨ ਕੁਰਲਾ ਰਿਹਾ ਸੀ। ਦਰਖ਼ਤਾਂ ਤੇ ਬੈਠੇ ਪੰਛੀ ਵੀ ਖ਼ੂਨ ਖ਼ੂਨ ਗਾ ਰਹੇ ਸਨ ਤੇ ਨਦੀਆਂ, ਖੂਹਾਂ, ਟੋਭਿਆਂ ਦਾ ਸਾਰਾ ਪਾਣੀ ਖ਼ੂਨ ਬਣ ਗਿਆ ਸੀ। ਉਹ ਜਿਸ ਪਾਸੇ ਜਾਂਦੀ ਖ਼ੂਨ ਦੇ ਸੋਹਲੇ ਹੀ ਉਸ ਨੂੰ ਸੁਣਾਈ ਦੇਂਦੇ ਸਨ। ਉਸ

ਦੇ ਕਪੜਿਆਂ ਵਿਚੋਂ, ਵਾਲਾਂ ਵਿਚੋਂ, ਅੱਖਾਂ ਤੇ ਜ਼ਬਾਨ ਵਿਚੋਂ ਖ਼ੂਨ ਹੀ ਖ਼ੂਨ ਚੋ ਰਿਹਾ ਸੀ। ਖ਼ੂਨ ਦੀ ਨਦੀ ਵਿਚ ਰੁੜ੍ਹਦੀ ਹੋਈ ਉਹ ਡੂੰਘੀ ਤੇ ਡੂੰਘੀ ਉਤਰਦੀ ਜਾ ਰਹੀ ਸੀ, ਜਿਥੇ ਛੋਟੀਆਂ ਮੱਛੀਆਂ ਤੋਂ ਲੈ ਕੇ ਵਡੇ ਵਡੇ ਮਗਰ ਮੱਛਾਂ ਦੇ ਪੇਟ ਖ਼ੂਨ ਨਾਲ ਭਰੇ ਹੋਏ ਸਨ। ਇਹਨਾਂ ਜਲ-ਜੰਤੂਆਂ ਨੂੰ ਜਿਵੇਂ ਮਨੁੱਖੀ ਜ਼ਬਾਨਾਂ ਲਗੀਆਂ ਹੋਈਆਂ ਸਨ ਤੇ ਉਹ ਖ਼ੂਨ ਖ਼ੂਨ ਦਾ ਸ਼ੋਰ ਮਚਾਂਦੇ ਹੋਏ ਇਕ ਦੂਜੇ ਦੇ ਮਗਰ ਦੌੜ ਰਹੇ ਸਨ। ਜ਼ਾਲਮ ਵੀ, ਸ਼ਿਕਾਰ ਵੀ ਤੇ ਸ਼ਿਕਾਰੀ ਵੀ, ਸਭ ਦੀ ਜ਼ਬਾਨ ਵਿਚ ਇਕੋ ਸ਼ਬਦ ਸੀ – ਖ਼ੂਨ ਖ਼ੂਨ ਖ਼ੂਨ।

ਸੁੰਦਰੀ ਆਪਣੇ ਆਪ ਨੂੰ ਇਸ ਵੇਲੇ ਖ਼ੂਨੀ ਨਦੀ ਦੀ ਧੁਰ ਤਹਿ ਤਕ ਪਹੁੰਚੀ ਮਹਿਸੂਸ ਕਰ ਰਹੀ ਸੀ। ਉਸ ਦਾ ਸਾਹ ਘੁਟ ਰਿਹਾ ਸੀ, ਉਸ ਨੇ ਘਬਰਾ ਕੇ– ਬੁੜਬੁੜਾ ਕੇ ਚੀਕ ਮਾਰੀ, ਪਰ ਸ਼ਾਇਦ ਇਹ ਚੀਕ ਉਸ ਦੇ ਬੁਲ੍ਹਾਂ ਚੋਂ ਨਿਕਲੀ ਨਹੀਂ, ਅੰਦਰੇ ਗੁੰਮ ਹੋ ਗਈ। ਉਸਨੇ ਤ੍ਰਬਕ ਕੇ ਪਾਸਾ ਪਰਤਿਆ ਤਾਂ ਉਸਨੇ ਆਪਣੇ ਦੋਵੇਂ ਹੱਥ ਛਾਤੀ ਤੇ ਵੇਖੇ। ਕਮਰੇ ਵਿਚ ਸੂਰਜ ਦੀਆਂ ਕਿਰਨਾਂ ਚਮਕ ਰਹੀਆਂ ਸਨ, ਜਿਹੜੀਆਂ ਸੁੰਦਰੀ ਨੂੰ ਪੀਲੀਆਂ ਦੇ ਥਾਂ ਲਾਲ ਲਾਲ ਖ਼ੂਨ ਨਾਲ ਰੰਗੀਆਂ ਜਾਪੀਆਂ। ਖ਼ੂਨ ਖ਼ੂਨ ਦਾ ਰੌਲਾ ਅਜੇ ਤੱਕ ਉਸ ਦੇ ਕੰਨਾਂ ਵਿਚ ਗੂੰਜ ਰਿਹਾ ਸੀ।

ਉਸ ਦੀਆਂ ਅੱਖਾਂ ਖੁਲ੍ਹੀਆਂ, ਪਰ ਡਰ ਨਾਲ ਉਸ ਨੇ ਫੇਰ ਮੀਟ ਲਈਆਂ। ਖ਼ੂਨ ਖ਼ੂਨ ਦਾ ਰੌਲਾ ਅਜੇ ਤਕ ਉਸ ਦੇ ਕੰਨਾਂ ਦੇ ਪਰਦੇ ਪਾੜ ਰਿਹਾ ਸੀ, ਉਸ ਨੇ ਫੇਰ ਅੱਖਾਂ ਖੋਲ੍ਹੀਆਂ ਤੇ ਝਟ ਪਟ ਮੰਜੇ ਤੋਂ ਉਠ ਬੈਠੀ। ਸੂਰਜ ਚੋਖਾ ਚੜ੍ਹ ਆਇਆ ਸੀ। ਉਸ ਨੂੰ ਜਾਪਿਆ ਜਿਵੇਂ ਸਾਰਾ ਮਕਾਨ ਆਦਮੀਆਂ ਨਾਲ ਘਿਰਿਆਂ ਹੋਇਆ ਹੈ ਤੇ ਹਰ ਪਾਸੇ ਖ਼ੂਨ ਖ਼ੂਨ ਦੀਆਂ ਆਵਾਜ਼ਾਂ ਆ ਰਹੀਆਂ ਹਨ।

ਉਹ ਝਟ ਪਟ ਕਮਰੇ ਚੋਂ ਬਾਹਰ ਨਿਕਲੀ। ਸਾਰਾ ਪਿੰਡ ਬਚਨ ਸਿੰਘ ਦੇ ਦੁਆਲੇ ਜੁੜਿਆ ਹੋਇਆ ਸੀ। ਬਚਨ ਸਿੰਘ ਨੂੰ ਪੁਲਸ ਨੇ ਹੱਥਕੜੀਆਂ ਲਾਈਆਂ ਹੋਈਆਂ ਸਨ। ਉਸ ਦੀ ਮਾਂ ਪਿੱਟ ਪਿੱਟ ਕੇ ਨੀਲੀ ਹੋ ਰਹੀ ਸੀ। ਇਕ ਪਾਸਿਓਂ ਆਵਾਜ਼ ਆਈ– "ਬਚਨ ਸਿੰਘ ਨੇ ਤਿੰਨ ਖ਼ੂਨ ਕਰ ਦਿਤੇ– ਇਕ ਕੰਜਰੀ , ਇਕ ਬੁੱਢਾ ਪੰਡਤ ਤੇ ਇਕ ਲਾੜੇ ਦਾ ਭਰਾ ਕਰਮ ਚੰਦ।"

"ਹੈਂ ! ਤਿੰਨ ਖ਼ੂਨ ! ਤੇ ਬਚਨ ਸਿੰਘ ਨੇ !" ਸੁੰਦਰੀ ਦੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ। ਇਸ ਵੇਲੇ ਪੁਲਿਸ ਬਚਨ ਸਿੰਘ ਨੂੰ ਠਾਣੇ ਲਈ ਜਾ ਰਹੀ ਸੀ।

ਮਕਾਨ ਚੋਂ ਨਿਕਲ ਕੇ ਭੀੜ ਨੂੰ ਚੀਰਦੀ ਹੋਈ ਸੁੰਦਰੀ ਅਭੜਵਾਹੀ ਨੱਸ ਕੇ ਬਚਨ ਸਿੰਘ ਨੂੰ ਜਾ ਲਿਪਟੀ ਤੇ ਇਕ ਚੀਕ ਮਾਰ ਕੇ ਉਸ ਦੇ ਪੈਰਾਂ ਵਿਚ ਹੀ ਬੇਹੋਸ਼ ਹੋ ਕੇ ਡਿੱਗ ਪਈ। ਭੀੜ ਅਗਾਂਹ ਲੰਘ ਗਈ ਤੇ ਉਹ ਓਸੇ ਤਰ੍ਹਾਂ ਪਈ ਰਹੀ।

ਬਚਨ ਸਿੰਘ ਨੂੰ ਇਹ ਸਭ ਕੁਝ ਸੁਪਨਾ ਜਿਹਾ ਮਾਲੂਮ ਹੋ ਰਿਹਾ ਸੀ, ਪਰ ਸੁੰਦਰੀ ਦਾ ਹਾਲ ਤੱਕ ਕੇ ਉਸ ਦਾ ਦਿਲ ਹੱਥੋਂ ਜਾਂਦਾ ਰਿਹਾ। ਉਸ ਕਈ ਵੇਰਾਂ ਪਿਛਾਂਹ ਮੁੜ ਮੁੜ ਕੇ ਤੱਕਿਆ– ਇਕ ਦੋ ਵਾਰੀ ਖਲੋਣ ਦੀ ਵੀ ਕੋਸ਼ਿਸ਼ ਕੀਤੀ, ਪਰ ਸਿਪਾਹੀਆਂ ਦੇ ਧੱਕਿਆਂ ਨੇ ਉਸ ਦੀ ਕੋਈ ਪੇਸ਼ ਨਾ ਜਾਣ ਦਿਤੀ। ਪਲ ਦੀ ਪਲ ਵਿਚ ਸੁੰਨਸਾਨ ਹੋ ਗਈ।

ਸਾਰੇ ਪਿੰਡ ਵਿਚ ਖ਼ਬਰ ਧੁੰਮ ਗਈ– "ਬਚਨ ਸਿੰਘ ਨੇ ਇਕੋ ਰਾਤ ਵਿਚ ਤਿੰਨ ਖ਼ੂਨ ਕਰ ਸੁੱਟੇ।"

ਕੁਝ ਚਿਰ ਪਿਛੋਂ ਜਦ ਸੁੰਦਰੀ ਨੂੰ ਹੋਸ਼ ਆਈ ਤਾਂ ਉਸ ਨੇ ਆਪਣੇ ਆਪ ਨੂੰ ਘੱਟੇ ਵਿਚ ਲੱਥ ਪੱਥ ਆਪਣੀ ਰਵਾਣੀ ਵਾਲੀ ਕੋਠੜੀ ਵਿਚ ਵੇਖਿਆ। ਰਵਾਣੀ ਦੇ ਕੁਝ ਬੰਦਿਆਂ ਨੇ ਉਸ ਨੂੰ ਬੇਹੋਸ਼ੀ ਵਿਚ ਚੁਕ ਕੇ ਏਥੇ ਪਹੁੰਚਾ ਦਿਤਾ ਸੀ– ਕੋਲ ਹੀ ਕਈ ਹੋਰ ਮਨੁੱਖ ਵੀ ਸਨ। ਉਹ ਉਠੀ ਤੇ ਇਸ ਵੇਲੇ ਫੇਰ ਕਿਤੋਂ ਉਸ ਦੇ ਕੰਨੀਂ ਆਵਾਜ਼ ਪਈ– "ਬਚਨ ਸਿੰਘ ਨੇ ਤਿੰਨ ਖ਼ੂਨ ਕਰ ਦਿੱਤੇ।"

ਸੁੰਦਰੀ ਦੀਆਂ ਅੱਖਾਂ ਅੱਗੇ ਬੰਬਲ-ਤਾਰੇ ਫਿਰਨ ਲਗੇ। ਉਸ ਨੂੰ ਇਸ ਤਰ੍ਹਾਂ ਮਾਲੂਮ ਹੁੰਦਾ ਸੀ ਜੀਕਣ ਉਸ ਦੇ ਸਿਰ ਵਿਚ ਕੋਈ ਬੰਬ ਫਟ ਕੇ ਤੇ ਉਸ ਨੂੰ ਪੁਰਜ਼ੇ ਪੁਰਜ਼ੇ ਕਰਕੇ ਉਡਾ ਲੈ ਗਿਆ ਹੈ। ਪੰਜ ਕੁ ਮਿੰਟ ਉਹ ਇਸੇ ਹਾਲਤ ਵਿਚ ਪਈ ਰਹੀ। ਉਸ ਦੇ ਦਿਮਾਗ਼ ਵਿਚ ਸੋਚਣ ਦੀ ਸ਼ਕਤੀ ਨਹੀਂ ਸੀ। ਇਸ ਤੋਂ ਬਾਅਦ ਉਸ ਨੂੰ ਇਕ ਹਨੇਰਨੀ ਜਿਹੀ ਆਈ ਤੇ ਉਹ ਫੇਰ ਬੇਹੋਸ਼ ਹੋ ਗਈ।

ਪਤਾ ਨਹੀਂ ਕਿੰਨਾ ਚਿਰ ਉਹ ਉਸੇ ਤਰ੍ਹਾਂ ਪਈ ਰਹੀ। ਜਦ ਉਸ ਨੂੰ ਦੂਜੀ ਵਾਰੀ ਹੋਸ਼ ਆਈ ਤਾਂ ਉਸ ਨੂੰ ਇਹੋ ਮਲੂਮ ਹੁੰਦਾ ਸੀ ਜੀਕਣ ਉਸ ਨੇ ਬਚਨ ਸਿੰਘ ਦੇ ਫੜੇ ਜਾਣ ਦੀ ਖ਼ਬਰ ਸੁਪਨੇ ਵਿਚ ਸੁਣੀ ਹੈ।

ਉਹ ਪਾਗਲਾਂ ਵਾਂਗ ਡਿਗਦੀ ਡੋਲਦੀ ਉਠ ਕੇ ਦੀਵਾਨ ਪੁਰ ਦੀ ਸੜਕ ਵਲ ਤੁਰ ਪਈ । ਕਈਆਂ ਨੇ ਉਸ ਨੂੰ ਰੋਕਿਆ, ਪਰ ਉਹ ਨਾ ਰੁਕੀ ! ਸੜਕ ਤੇ ਇਕ ਟਾਂਗਾ ਜਾ ਰਿਹਾ ਸੀ, ਉਸ ਤੇ ਚੜ੍ਹ ਬੈਠੀ।

ਬਚਨ ਸਿੰਘ ਦੇ ਘਰ ਪਹੁੰਚ ਕੇ ਉਸ ਵੇਖਿਆ, ਬਚਨ ਸਿੰਘ ਦੀ ਮਾਂ ਮੰਜੇ ਤੇ ਬੇਹੋਸ਼ ਪਈ ਸੀ ਤੇ ਕਈ ਗੁਆਂਢਣਾਂ ਉਸ ਨੂੰ ਹੋਸ਼ ਵਿਚ ਲਿਆਉਣ ਦਾ ਯਤਨ ਕਰ ਰਹੀਆਂ ਸਨ।

ਸੁੰਦਰੀ ਪਾਗਲਾਂ ਵਾਂਗ ਹਰ ਇਕ ਵੱਲ ਵੇਖ ਰਹੀ ਸੀ, ਪਰ ਉਸ ਨੇ ਕੁਝ ਵੀ ਨਾ ਪੁੱਛਿਆ ਤੇ ਨਾ ਹੀ ਉਸ ਨੂੰ ਕਿਸੇ ਬੁਲਾਇਆ। ਇੰਨੇ ਨੂੰ ਬਚਨ ਸਿੰਘ ਦੀ ਮਾਂ ਨੇ ਅੱਖਾਂ ਖੋਲ੍ਹੀਆਂ। ਸੁੰਦਰੀ ਭਜਕੇ ਉਸ ਪਾਸ ਗਈ।

ਸਦਾ ਕੌਰ ਨੇ ਜਦ ਸੁੰਦਰੀ ਨੂੰ ਸਾਹਮਣੇ ਵੇਖਿਆ ਤਾਂ ਗੁੱਸੇ ਨਾਲ ਉਸਦਾ ਚਿਹਰਾ ਲਾਲ ਹੋ ਗਿਆ। ਬਾਂਹ ਦਾ ਝਟਕਾ ਦੇ ਕੇ ਉਸਨੂੰ ਪਰੇ ਧਕਦੀ ਹੋਈ ਬੋਲੀ, ''ਚਲੀ ਜਾ ਇਥੋਂ ਕਮਜਾਤੇ ਕੁੱਤੀਏ ! ਦਫ਼ਾ ਹੋ ਜਾ ਕਲਹਿਣੀਏ! ਸਾਰੇ ਸਿਆਪੇ ਤੇਰੇ ਹੀ ਪਾਏ ਨੇ। ਹੋਣੀਏ! ਜਿਸ ਦਿਨ ਦਾ ਤੇਰਾ ਚੰਦਰਾ ਮੂੰਹ ਵੇਖਿਆ ਸੂ ਉਸ ਦਿਨ ਦਾ ਮੁੰਡਾ ਮਿੱਟੀ ਵਿਚ ਮਿਲ ਗਿਆ ਏ। ਕਰਮਾਂ ਸੜੀਏ ! ਨਿੱਜ ਤੂੰ ਆਉਂਦੀਓਂ ਤੇ ਨਿੱਜ ਮੇਰਾ ਜਹਾਨ ਲੁਟਿਆ ਜਾਂਦਾ। ਜਾ ਰਬ ਤੇਰਾ ਦੋਹਾਂ ਜਹਾਨਾਂ ਵਿਚ ਮੂੰਹ ਕਾਲਾ ਕਰੇ। ਕਹਿੰਦੀ ਕਹਿੰਦੀ ਸਦਾ ਕੌਰ ਏਨੇ ਜੋਸ਼ ਵਿਚ ਆ ਗਈ ਕਿ ਮੰਜੇ ਤੋਂ ਉਠ ਕੇ ਹੰਭਲੇ ਮਾਰਨ ਲਗ ਪਈ।''

ਸੁੰਦਰੀ ਜੇ ਕਿਸੇ ਹੋਰ ਵੇਲੇ ਇਹੋ ਜਿਹੀਆਂ ਗੱਲਾਂ ਸੁਣਦੀ ਤਾਂ ਪਤਾ ਨਹੀਂ ਕੀ ਕਰ ਗੁਜ਼ਰਦੀ, ਪਰ ਇਸ ਵੇਲੇ ਉਸਨੇ ਇਨ੍ਹਾਂ ਗੱਲਾਂ ਨੂੰ ਉਸੇ ਤਰ੍ਹਾਂ ਸਹਾਰਿਆ ਜੀਕਣ ਇਕ ਜੰਗਲ ਵਿਚ ਰਹਿਣ ਵਾਲਾ ਸ਼ੇਰ– ਜੋ ਕਦੇ ਚਿੜੀ ਨਹੀਂ ਫਟਕਣ ਦੇਂਦਾ ਸੀ– ਪਰ ਚਿੜੀਆ ਘਰ ਦੇ ਪਿੰਜਰੇ ਵਿਚ ਆ ਕੇ ਬਾਂਦਰਾਂ ਤੇ ਰਿੱਛਾਂ ਨੂੰ ਆਪਣੀਆਂ ਸਾਂਗਾਂ ਲਾਂਦੇ ਵੇਖ ਕੇ ਠੰਢੇ ਦਿਲ ਨਾਲ ਸਹਿ ਲੈਂਦਾ ਹੈ। ਉਹ ਪਿਛਲੇ ਪੈਰੀਂ ਮੁੜ ਕੇ ਠਾਣੇ ਵਲ ਉੱਠ ਨੱਸੀ।



ਜਿਸ ਤਰ੍ਹਾਂ ਸਰੀਰ ਉੱਤੇ ਵੱਟੇ ਵਜ ਜਾਣ ਕਰਕੇ ਤੱਤੇ ਘਾ ਪੀੜ ਨਹੀਂ ਮਾਲੂਮ ਹੁੰਦੀ, ਪਰ ਕੁਝ ਚਿਰ ਬਾਅਦ, ਜਦ ਜ਼ਖ਼ਮ ਠੰਢਾ ਹੁੰਦਾ ਹੈ, ਤਾਂ ਆਦਮੀ ਉਸ ਦੀ ਪੀੜ ਨਾਲ ਵਿਆਕੁਲ ਹੋ ਉਠਦਾ ਹੈ। ਇਸੇ ਤਰ੍ਹਾਂ ਸੁੰਦਰੀ ਨੂੰ ਰਾਹੇ ਰਾਹ ਤੁਰੇ ਜਾਂਦਿਆਂ ਹੁਣ ਆਪਣੀ ਅਵਸਥਾ ਦਾ ਗਿਆਨ ਹੋਇਆ– 'ਹੈ ! ਖ਼ੂਨ ਦੇ ਮੁਕਦਮੇ ਵਿਚ ?' ਇਹ ਗੱਲ ਮਾਨੋ ਹੁਣ ਹੀ ਉਸ ਦੇ ਖ਼ਿਆਲ ਵਿਚ ਆਈ। ਉਸ ਦੀ ਹਾਲਤ ਇਸ ਵੇਲੇ ਉਸ ਹਰਨੀ ਵਰਗੀ ਸੀ, ਜਿਸ ਦੇ ਸਾਹਮਣੇ ਕਈ ਸ਼ਿਕਾਰੀ ਬੰਦੂਕਾਂ ਦੀ ਸ਼ਿਸਤ ਬੰਨ੍ਹੀ ਖੜੇ ਹੋਣ, ਪਿਛਲੇ ਪਾਸੇ ਜੰਗਲ ਨੂੰ ਅੱਗ ਲਗੀ ਹੋਵੇ, ਸੱਜੇ ਪਾਸੇ ਦਰਿਆ ਵਹਿ ਰਿਹਾ ਹੋਵੇ ਤੇ ਖੱਬੇ ਪਾਸੇ ਵਸਤੀ ਹੋਵੇ।

ਉਸ ਨੇ ਜਦ ਇਕ ਵਾਰੀ ਨਵੇਂ ਸਿਰੇ ਆਪਣੀ ਹਾਲਤ ਵਲ ਨਜ਼ਰ ਮਾਰੀ ਤਾਂ ਉਹ ਡਰ ਨਾਲ ਕੰਬ ਉਠੀ। ਉਸ ਦਾ ਪ੍ਰੀਤਮ–ਜਿਸ ਦੀ ਹੋਂਦ ਉਸ ਲਈ ਸਾਰੇ ਸੰਸਾਰ ਦਾ ਰਾਜ ਸੀ, ਖ਼ੂਨ ਦੇ ਝੂਠੇ ਕੇਸ ਵਿਚ ਫਸ ਚੁੱਕਾ ਸੀ, ਜਿਸਦੀ ਬੁੱਢੀ ਮਾਂ ਵਿਚਾਰੀ ਕਾਸੇ ਜੋਗੀ ਨਹੀਂ ਸੀ। ਜਿਹੜੇ ਸ਼ਰੀਕ ਸਕੇ ਇਸ ਵੇਲੇ ਉਸ ਦੇ ਦੁਆਲੇ ਝੁਰਮਟ ਪਾਈ ਝੂਠੀ ਹਮਦਰਦੀ ਦੇ ਅਥਰੂ ਵਹਾ ਰਹੇ ਹਨ, ਇਹ ਸਭ ਬੂਰ ਦੇ ਲੱਡੂ ਹਨ। ਇਸ ਉੱਤੇ ਵਾਧਾ ਇਹ ਕਿ ਸਾਰਾ ਪਿੰਡ ਜਿਹੜਾ ਅੱਗੇ ਹੀ ਬਚਨ ਸਿੰਘ ਦੇ ਵੈਰ ਪਿਆ ਹੋਇਆ ਹੈ, ਇਹ ਕੋਈ ਬੜੀ ਗੱਲ ਨਹੀਂ ਕਿ ਲੋਕਾਂ ਨੂੰ ਓਸ ਦੇ ਖ਼ੂਨੀ ਹੋਣ ਦਾ ਨਿਸ਼ਚਾ ਵੀ ਹੋਵੇ।

ਉਹ ਆਪਣੇ ਆਪ ਨੂੰ ਅਜਿਹੀ ਬੇੜੀ ਵਿਚ ਬੈਠੀ ਵੇਖ ਰਹੀ ਸੀ, ਜਿਸ ਦਾ ਮਲਾਹ ਕਿਸੇ ਮਗਰ-ਮੱਛ ਦੇ ਕਾਬੂ ਆ ਚੁਕਾ ਹੋਵੇ, ਤੇ ਬੇੜੀ ਇਕ ਡਰਾਉਣੀ ਘੁੰਮਣਘੇਰੀ ਵਿਚ ਭੰਬੀਰੀ ਵਾਂਗ ਭਉਂ ਰਹੀ ਹੋਵੇ। ਰੋੜੂ ਦਾ ਦਮ ਸੀ, ਉਹ ਜ਼ਾਲਮਾਂ ਨੇ ਖਾ ਲਿਆ। ਮਾਂ ਉਸ ਨੂੰ ਮਿਲੀ, ਪਰ ਹਨੇਰੇ ਆਕਾਸ਼ ਵਿਚ ਇਕੋ ਵਾਰੀ ਬਿਜਲੀ ਵਾਂਗ ਕੜਕ ਦੇ ਸਦਾ ਲਈ ਅਲੋਪ ਹੋ ਗਈ। ਇਸ ਤੋਂ ਛੁਟ ਉਸਨੂੰ ਇਹ ਵੀ ਪਤਾ ਸੀ ਕਿ ਰਵਾਣੀ ਵਿਚ ਵੀ ਹੁਣ ਉਸ ਨੂੰ ਰਹਿਣ ਨਹੀਂ ਦਿਤਾ ਜਾਵੇਗਾ, ਕਿਉਂਕਿ ਪਾਲਾ ਸਿੰਘ ਤੇ ਉਸ ਦੀ ਪਾਰਟੀ ਪਾਸੋਂ ਪਿੰਡ ਡਰਦਾ ਸੀ। ਇਹੋ ਕਾਰਨ ਸੀ ਕਿ ਬਚਨ ਸਿੰਘ ਦੇ ਖ਼ਿਆਲਾਂ ਦੇ ਹਾਮੀ ਹੁੰਦਿਆਂ ਵੀ ਰਵਾਣੀ ਦੇ ਲੋਕਾਂ ਨੇ ਇਸ ਵੇਲੇ

ਉਸ ਦੀ ਕੋਈ ਸਹਾਇਤਾ ਨਾ ਕੀਤੀ। ਇਥੋਂ ਤਕ ਕਿ ਜਿਹੜੇ ਬਚਨ ਸਿੰਘ ਦੀ ਵਧ ਚੜ੍ਹ ਕੇ ਹਮਾਇਤ ਦਾ ਦਮ ਭਰਨ ਵਾਲੇ ਸਨ, ਉਹ ਵੀ ਘੇਗਲ ਕੰਨੇ ਹੋ ਕੇ ਰਸਤਾ ਵਲਾ ਗਏ।

ਇਸ ਸਾਰੀ ਹਾਲਤ ਦਾ ਅਨੁਮਾਨ ਲਾ ਕੇ ਸੁੰਦਰੀ ਸੋਚਣ ਲਗੀ, ਹੁਣ ਮੇਰਾ ਇਥੇ ਰਹਿਣਾ ਬੇ-ਫ਼ਾਇਦਾ ਹੀ ਨਹੀਂ, ਖ਼ਤਰਨਾਕ ਵੀ ਹੈ। ਪਰ ਜਾਵਾਂਗੀ ਕਿਥੇ, ਤੇ ਫਿਰ ਉਸ ਵੇਲੇ ਜਦ ਕਿ ਮੇਰਾ ਸਰਬੰਸ ਮੌਤ ਦੇ ਮੂੰਹ ਵਿਚ ਹੈ। ਦੀਵਾਨ ਪੁਰ ਦੇ ਲੋਕੀਂ ਅਗੇ ਹੀ ਜਾਂ ਮੈਨੂੰ ਘਿਰਨਾ ਨਾਲ ਜਾਂ ਕਾਮੀਆਂ ਵਾਲੀ ਨਿਗਾਹ ਨਾਲ ਵੇਖਦੇ ਹਨ।

ਉਸ ਨੂੰ ਅੱਜ ਪਹਿਲੀ ਵੇਰਾਂ ਇਸ ਗਲ ਦਾ ਅਨੁਭਵ ਹੋਇਆ ਕਿ ਇਸਤਰੀ ਜਾਤੀ ਕਿੰਨੀ ਬਲ-ਹੀਣ ਤੇ ਅਸਮਰਥ ਹੈ।

ਇਨ੍ਹਾਂ ਹੀ ਖ਼ਿਆਲਾਂ ਵਿਚ ਉਹ ਕਈ ਮਨਸੂਬੇ ਬੰਨ੍ਹਦੀ ਤੇ ਢਾਹੁੰਦੀ ਤੁਰੀ ਗਈ, ਪਰ ਕਿਸੇ ਵੀ ਸਿੱਟੇ ਤੇ ਨਾ ਪੁਜ ਸਕੀ। ਸਭ ਤੋਂ ਵਡਾ ਦੁਖ ਉਸ ਨੂੰ ਇਸ ਗੱਲ ਦਾ ਸੀ ਕਿ ਉਹ ਆਪਣੇ ਪ੍ਰੀਤਮ ਦੀ ਕੋਈ ਸਹਾਇਤਾ ਨਹੀਂ ਸੀ ਕਰ ਸਕਦੀ। ਉਸ ਨੂੰ ਆਪਣੇ ਆਪ ਪਾਸੋਂ ਘਿਰਨਾ ਹੋਣ ਲਗੀ ਤੇ ਉਸ ਦਾ ਇਹੋ ਦਿਲ ਕੀਤਾ ਕਿ ਕਿਸੇ ਹੋਰ ਦੁਖ ਨੂੰ ਵੇਖਣ ਤੋਂ ਪਹਿਲਾਂ ਹੀ ਇਸ ਜੀਵਨ ਦਾ ਅੰਤ ਕਰ ਲਵੇ। ਇਸ ਤਰ੍ਹਾਂ ਕਰਨ ਨਾਲ ਸਾਰੇ ਦੁੱਖਾਂ ਤਸੀਹਿਆਂ ਤੋਂ ਉਸ ਨੂੰ ਛੁਟਕਾਰਾ ਮਿਲ ਜਾਏਗਾ। ਪਰ ਅੰਦਰਲੀ ਕਿਸੇ ਗੁਪਤ ਤਾਕਤ ਨੇ ਉਸ ਨੂੰ ਇਹ ਵੀ ਨਾ ਕਰਨ ਦਿਤਾ। ਉਹ ਘੜੀ ਮੁੜੀ ਸੋਚਦੀ– ਮੇਰੀ ਮਾਂ ਨੇ ਕਿਤਨੀ ਜਲਦਬਾਜ਼ੀ ਕੀਤੀ। ਜੇ ਉਸ ਨੇ ਆਪਣੇ ਦੁਸ਼ਮਣਾਂ ਨੂੰ ਮਾਰ ਕੇ ਖ਼ੁਦਕਸ਼ੀ ਹੀ ਕਰਨੀ ਸੀ, ਤਾਂ ਕੋਈ ਚਿੱਠੀ ਹੀ ਲਿਖ ਕੇ ਰੱਖ ਜਾਂਦੀ, ਜਿਸ ਨਾਲ ਦੂਸਰਿਆਂ ਉਤੇ ਮੁਸੀਬਤ ਤੇ ਨਾ ਆਉਂਦੀ।

ਇਹਨਾਂ ਹੀ ਖ਼ਿਆਲਾਂ ਵਿਚ ਭਟਕਦੀ ਹੋਈ ਸੁੰਦਰੀ ਠਾਣੇ ਪਹੁੰਚੀ। ਉਸ ਨੇ ਬਚਨ ਸਿੰਘ ਨਾਲ ਮੁਲਾਕਾਤ ਕਰਨ ਲਈ ਬੜੀ ਵਾਹ ਲਾਈ, ਪਰ ਪੁਲਿਸ ਦੇ ਧੱਕੇ ਤੇ ਗਾਲ੍ਹਾਂ ਖਾਣ ਤੋਂ ਬਿਨਾਂ ਉਸ ਨੂੰ ਕੁਝ ਵੀ ਪ੍ਰਾਪਤ ਨਾ ਹੋ ਸਕਿਆ।

ਸਾਰਾ ਦਿਨ ਹੀ ਉਹ ਇਸ ਤਰ੍ਹਾਂ ਖੱਜਲ-ਖ਼ੁਆਰ ਹੁੰਦੀ ਰਹੀ। ਪਿੰਡ ਦੇ ਕਈ ਰਸੂਖ਼ ਵਾਲੇ ਬੰਦਿਆਂ ਪਾਸ ਜਾ ਕੇ ਨੱਕ ਮੱਥਾ ਰਗੜਿਆ,



ਵਾਸਤੇ ਪਾਏ ਕਿ ਪੁਲਿਸ ਨੂੰ ਕਹਿ ਕੇ ਇਕ ਵਾਰੀ ਬਚਨ ਸਿੰਘ ਨਾਲ ਮੁਲਾਕਾਤ ਕਰਾਈ ਜਾਵੇ, ਪਰ ਉਸਦੀ ਕਿਸੇ ਨਾ ਸੁਣੀ। ਜਿਥੇ ਜਾਂਦੀ ਬਸ ਝਿੜਕਾਂ ਤੇ ਜਾਂ ਟਿਚਕਰਾਂ, ਇਹੋ ਹੀ ਦੋ ਚੀਜ਼ਾਂ ਉਸ ਦੇ ਪੱਲੇ ਪੈਂਦੀਆਂ ਸਨ।

ਅਖ਼ੀਰ ਰੋਂਦੀ ਘਰਕਦੀ ਉਹ ਤਰਕਾਲਾਂ ਨੂੰ ਰਵਾਣੀ, ਆਪਣੀ ਕੋਠੜੀ ਵਿਚ ਜਾ ਡਿੱਗੀ।

ਇਹ ਦਿਨ ਸਾਰਾ ਹੀ ਉਸਨੇ ਉਸੇ ਤਰ੍ਹਾਂ ਬਿਤਾਇਆ ਜੀਕਣ ਇਕ ਪੰਛੀ– ਜਿਹੜਾ ਅਜੇ ਹੁਣੇ ਹੀ ਆਕਾਸ਼ ਵਿਚ ਉਡਾਰੀਆਂ ਲੈ ਰਿਹਾ ਸੀ, ਕਿਸੇ ਅਚਾਨਕ ਉਸ ਦੇ ਖੰਭ ਤੋੜ ਕੇ ਭੁੱਬਲ ਵਿਚ ਸੁੱਟ ਦਿਤਾ ਹੋਵੇ। ਰਾਤੀਂ ਵੀ ਸਾਰੀ ਰਾਤ ਉਹ ਬਿਨਾਂ ਕੁਝ ਖਾਧਿਆਂ, ਪੀਤਿਆਂ ਉਸੇ ਤਰ੍ਹਾਂ ਪਈ ਰਹੀ। ਅੱਜ ਉਸ ਨੂੰ ਕਿਸੇ ਵੀ ਆ ਕੇ ਬੁਲਾਇਆ ਚਲਾਇਆ ਨਹੀਂ ਤੇ ਇਸ ਦੀ ਉਸ ਨੂੰ ਲੋੜ ਵੀ ਨਹੀਂ ਸੀ।

ਸਵੇਰੇ ਮੂੰਹ ਹਨੇਰੇ ਹੀ ਉਸ ਨੂੰ ਬਾਹਰੋਂ ਕਿਸੇ ਨੇ ਆਵਾਜ਼ ਦਿਤੀ। ਇਹ ਇਕ ਪੁਲਿਸ ਦਾ ਸਿਪਾਹੀ ਸੀ, ਜਿਸ ਦੇ ਹੱਥ ਬਚਨ ਸਿੰਘ ਨੇ ਇਕ ਚਿੱਠੀ ਭੇਜੀ ਸੀ। ਚਿੱਠੀ ਦੇ ਕੇ ਸਿਪਾਹੀ ਝਟ ਪਟ ਚਲਾ ਗਿਆ ਤੇ ਸੁੰਦਰੀ ਅੰਦਰ ਆ ਕੇ ਪੜ੍ਹਨ ਲਗੀ। ਲਿਖਿਆ ਸੀ –

ਸੁੰਦਰੀ ਜੀ,

ਆਹ ! ਜਿਸ ਗੱਲ ਦਾ ਸੁਪਨੇ ਵਿਚ ਵੀ ਖ਼ਿਆਲ ਨਹੀਂ ਸੀ ਉਹੀ ਹੋ ਗਈ। ਦਿਲ ਦੀਆਂ ਸਾਰੀਆਂ ਉਮੰਗਾਂ ਤੇ ਸੱਧਰਾਂ ਉਤੇ ਇਕੋ ਵਾਰੀ ਗੜੇ ਮਾਰ ਹੋ ਗਈ। ਮੇਰੇ ਫੜੇ ਜਾਣ ਕਰ ਕੇ ਤੁਹਾਡੇ ਦਿਲ ਦੀ ਕੀ ਹਾਲਤ ਹੋਵੇਗੀ, ਇਹ ਮੈਥੋਂ ਭੁੱਲੀ ਨਹੀਂ। ਉਹ ! ਕਿਤਨੀ ਜਲਨ ਹੈ, ਜਿਸ ਤਰ੍ਹਾਂ ਦਿਲ ਵਿਚ ਭੱਠ ਬਲ ਰਿਹਾ ਹੈ। ਜਦ ਮੈਂ ਵੇਖਦਾ ਹਾਂ ਕਿ ਜਿਸ ਹੀਰੇ ਨੂੰ ਮੈਂ ਬੜੀਆਂ ਮੁਸ਼ਕਲਾਂ ਨਾਲ ਇਸ ਲਈ ਪ੍ਰਾਪਤ ਕੀਤਾ ਸੀ ਕਿ ਉਸਨੂੰ ਆਪਣੀ ਮਾਲਾ ਵਿਚ ਸ਼ਰਮੋਣੀ ਮਣਕੇ ਦੀ ਥਾਂ ਪਰੋਕੇ ਗਲ ਵਿਚ ਪਾਵਾਂਗਾ, ਉਹ ਅੱਜ ਘੱਟੇ ਵਿਚ ਰੁਲ ਰਿਹਾ ਹੈ ਤੇ ਦੁਨੀਆ....ਆਹ ! ਨਾਦਾਨ ਦੁਨੀਆ ਦੀ ਨਿਗਾਹ ਵਿਚ ਉਸ ਦਾ ਮੁੱਲ ਇਕ ਫੁੱਟੀ ਕੌਡੀ ਵੀ ਨਹੀਂ।

ਸੁੰਦਰੀ ਜੀ, ਕਾਸ਼ ! ਤੁਹਾਨੂੰ ਇਕ ਵਾਰੀ ਸੁਖੀ ਬਣਾ ਸਕਦਾ। ਪਰ ਮੈਂ ਬੜਾ ਬਦਨਸੀਬ ਹਾਂ, ਮੇਰੇ ਵਰਗੇ ਅਭਾਗ ਲਈ ਇਤਨੀ ਵੱਡੀ ਖ਼ੁਸ਼ੀ ਨਹੀਂ ਸੀ ਲਿਖੀ। ਸੁੰਦਰੀ ਜੀ ! ਤੁਹਾਡੀ ਚਿੱਠੀ ਦੇ ਉਹ ਸ਼ਬਦ, ਜਿਨ੍ਹਾਂ ਨੂੰ ਮੈਂ ਪੜ੍ਹ ਕੇ ਹੱਸ ਛੱਡਿਆ ਸੀ– ਅੱਜ ਅੱਖਰ ਅੱਖਰ ਸੱਚ ਨਿਕਲੇ। ਤੁਹਾਡੀ 'ਫੁੱਲ' ਤੇ 'ਹਵਾ' ਵਾਲੀ ਉਕਤੀ ਸੱਚ ਮੁਚ ਇਕ ਗੂੜ੍ਹ ਫ਼ਿਲਾਸਫ਼ੀ ਸੀ, ਜਿਸ ਨੂੰ ਅੱਜ ਹੀ ਸਮਝ ਸਕਿਆ ਹਾਂ।

ਮੇਰੀ ਸੁਰਗੀ ਦੇਵੀ ! ਦਿਲ ਕਹਿ ਰਿਹਾ ਹੈ ਕਿ ਅਸੀਂ ਹੁਣ ਸਦਾ ਲਈ ਵਿਛੜਨ ਲਗੇ ਹਾਂ। ਅੰਦਰੋਂ ਕੋਈ ਚੀਜ਼ ਸ਼ਾਹਦੀ ਦੇ ਰਹੀ ਹੈ ਕਿ ਮਿਲਣ ਦਾ ਸੁਖ ਸਾਡੇ ਨਸੀਬਾਂ ਵਿਚ ਏਨਾ ਹੀ ਸੀ, ਜਿੰਨਾ ਅਸੀਂ ਭੋਗ ਚੁਕੇ ਹਾਂ। ਇਹ ਮੁਕੱਦਮਾ, ਜੋ ਮੇਰੇ ਉਤੇ ਇਕੱਠੇ ਤਿੰਨਾਂ ਖ਼ੂਨਾਂ ਦਾ ਬਣਾਇਆ ਗਿਆ ਹੈ, ਸੁੰਦਰੀ ਜੀ, ਇਹ ਕੋਈ ਸਾਧਾਰਨ ਮੁਕੱਦਮਾ ਨਹੀਂ, ਜਿਸ ਤੋਂ ਮੈਂ ਬਚ ਨਿਕਲਣ ਦੀ ਆਸ ਰੱਖ ਸਕਾਂ। ਪਿੰਡ ਵਾਲੇ ਜਿਸ ਢੰਗ ਨਾਲ ਇਸ ਦੀ ਰਚਨਾ ਰਚ ਰਹੇ ਹਨ, ਤੇ ਜੋ ਕੁਝ ਉਸ ਸੰਬੰਧੀ ਮੇਰੇ ਸੁਣਨ ਵਿਚ ਆਇਆ ਹੈ, ਜੇ ਉਹ ਸੱਚ ਹੈ ਤਾਂ ਸਮਝੋ ਤੁਹਾਡਾ ਮੇਰਾ ਮਿਲਾਪ ਬਸ ਏਨਾ ਹੀ ਸੀ।

ਪਰ ਸੁੰਦਰੀ ਜੀ ! ਕੀ ਤੁਹਾਨੂੰ ਵੀ ਮੇਰੀ ਸਚਿਆਈ ਤੇ ਸ਼ੱਕ ਹੈ ? ਕੀ ਮੇਰੇ ਖ਼ੂਨੀ ਹੋਣ ਦੀ ਤੁਹਾਡਾ ਦਿਲ ਵੀ ਸ਼ਾਹਦੀ ਦੇਂਦਾ ਹੈ ? ਮੈਨੂੰ ਬੇਸ਼ਕ ਸਾਰੀ ਦੁਨੀਆ ਕਾਤਲ ਕਹੇ, ਅਦਾਲਤ ਵੀ ਮੈਨੂੰ ਖ਼ੂਨੀ ਸਮਝ ਕੇ ਫਾਂਸੀ ਲਟਕਾ ਦੇਵੇ, ਇਸ ਦਾ ਮੈਨੂੰ ਕੋਈ ਦੁਖ ਨਹੀਂ। ਪਰ ਸੁੰਦਰੀ ਜੀ ! ਜੇ ਤੁਸੀਂ ਵੀ ਅਜਿਹਾ ਹੀ ਸਮਝੋਗੇ, ਤਾਂ ਮੇਰੇ ਭਾਣੇ ਪਰਲੋ ਆ ਜਾਵੇਗੀ।

ਬਹੁਤ ਲਿਖਣ ਦਾ ਸਮਾਂ ਨਹੀਂ, ਏਨੀਆਂ ਸਤਰਾਂ ਤੁਹਾਡੇ ਤਕ ਪਹੁੰਚਾਉਣ ਦਾ ਵੀ ਬੜੀ ਮੁਸ਼ਕਲ ਨਾਲ ਪ੍ਰਬੰਧ ਕੀਤਾ ਹੈ। ਇਹੋ ਆਦਮੀ ਫੇਰ ਤੁਹਾਡੇ ਪਾਸ ਆਵੇਗਾ। ਚਿੱਠੀ ਦਾ ਉੱਤਰ ਲਿਖ ਕੇ ਅਛੋਪਲੇ ਇਸ ਨੂੰ ਫੜਾ ਦੇਣਾ, ਕਿਉਂਕਿ ਵਿਚਾਰੇ ਨੂੰ ਆਪਣੀ ਇੱਜ਼ਤ ਤੇ ਨੌਕਰੀ ਦਾ ਵੀ ਖਤਰਾ ਹੈ।

ਇਸ ਦੇ ਨਾਲ ਹੀ ਅਜ ਇਕ ਖ਼ਤ ਗਿਆਨੀ ਜੀ ਨੂੰ ਲਿਖ ਰਿਹਾ ਹਾਂ, ਉਹ ਅੱਜ ਕੱਲ੍ਹ ਹਰਦੁਆਰ ਰਹਿੰਦੇ ਨੇ। ਉਹ ਝਟਪਟ ਆ ਕੇ ਤੁਹਾਨੂੰ



ਆਪਣੇ ਪਾਸ ਲੈ ਜਾਣਗੇ। ਦੀਵਾਨ ਪੁਰ ਦੇ ਲਾਗੇ ਚਾਗੇ ਰਹਿਣਾ ਤੁਹਾਡੇ ਲਈ ਖ਼ਤਰੇ ਤੋਂ ਖ਼ਾਲੀ ਨਹੀਂ।

ਇਕ ਗੱਲ ਹੋਰ ਦਸਾਂ, ਮੇਰੇ ਨਾਲ ਮੁਲਾਕਤ ਕਰਨ ਦਾ ਕਦੇ ਖ਼ਿਆਲ ਨਾ ਕਰਨਾ ਜੇ ਸੁਖ ਚਾਹੁੰਦੇ ਹੋ। ਚਿੱਠੀ ਚੱਪਠੀ ਮੈਂ ਕਿਸੇ ਹੀਲੇ ਲਿਖਦਾ ਹੀ ਰਿਹਾ ਕਰਾਂਗਾ। ਬਸ ਚਿੱਠੀਆਂ ਨੂੰ ਹੀ ਮੁਲਾਕਾਤ ਸਮਝਣਾ।

ਜਾਣਦੇ ਹੋ ਤੁਹਾਨੂੰ ਵੇਖ ਕੇ ਮੇਰਾ ਕੀ ਹਾਲ ਹੋਵੇਗਾ ? ਮੇਰੇ ਸਬਰ ਦਾ ਕੜ ਪਾਟ ਜਾਵੇਗਾ। ਇਥੋਂ ਤਕ ਕਿ ਮੈਂ ਮੌਤ ਆਉਣ ਤੋਂ ਪਹਿਲਾਂ ਹੀ ਮਰ ਜਾਵਾਂਗਾ। ਇਸ ਤੋਂ ਛੁੱਟ ਸ਼ਾਇਦ ਤੁਹਾਡਾ ਆਪਣਾ ਹਾਲ ਵੀ ਇਸ ਤੋਂ ਘਟ ਨਹੀਂ ਹੋਵੇਗਾ।

ਮੈਂ ਵੇਖਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਇਮਤਿਹਾਨ ਵਿਚ ਆਪਣੇ ਦਿਲ ਨੂੰ ਕਿੰਨਾ ਕੁ ਤਕੜਾ ਰੱਖ ਸਕਦੇ ਹੋ। ਅਸਲ ਵਿਚ ਸੁੰਦਰੀ ਜੀ ! ਇਹ ਗਲ ਮੈਂ ਲਿਖ ਤਾਂ ਰਿਹਾ ਹਾਂ, ਪਰ ਮੇਰੀ ਆਪਣੀ ਹਾਲਤ ਬਹੁਤ ਖ਼ਰਾਬ ਹੈ। ਥਾਣੇ ਦੀ ਘੜੀ, ਘੰਟੇ ਘੰਟੇ ਪਿਛੋਂ ਟੰਨ ਟੰਨ ਕਰਦੀ ਹੈ ਤਾਂ ਮੈਨੂੰ ਇਹ ਮਾਲੂਮ ਹੁੰਦਾ ਹੈ ਕਿ ਹਰ ਘੰਟਾ ਮੇਰੇ ਲਈ ਕੋਈ ਨਵੀਂ ਤੋਂ ਨਵੀਂ ਮੁਸੀਬਤ ਲਿਆ ਕੇ ਜਮ੍ਹਾ ਕਰ ਰਿਹਾ ਹੈ। ਦਿਲ ਵਿਚ ਪੀੜ ਜਿਹੀ ਉਠਦੀ ਹੈ ਤੇ ਕਲੇਜਾ ਵੱਸੋਂ ਬਾਹਰ ਹੁੰਦਾ ਜਾਂਦਾ ਹੈ।

ਕੀ ਦੱਸਾਂ ਸੁੰਦਰੀ ਜੀ, ਮੈਂ ਤੁਹਾਨੂੰ ਆਪਣੇ ਦਿਲ ਦਾ ਹਾਲ ? ਮੈਂ ਤੁਹਾਨੂੰ ਤਾਂ ਧੀਰਜ ਦੇ ਰਿਹਾ ਹਾਂ, ਪਰ ਇਥੇ ਮੈਨੂੰ ਧੀਰਜ ਦੇਣ ਵਾਲਾ ਕੋਈ ਨਹੀਂ। ਹੱਛਾ ! ਪ੍ਰਾਲਬਧ ਵਿਚ ਜੋ ਲਿਖਿਆ ਹੈ, ਹੋ ਕੇ ਹੀ ਰਹੇਗਾ।

ਇਸ ਵੇਲੇ ਮੈਨੂੰ ਮਾਲੂਮ ਹੁੰਦਾ ਹੈ, ਸੱਚ ਮੁੱਚ ਤੁਹਾਡੇ ਨਾਲ ਗੱਲਾਂ ਕਰ ਰਿਹਾ ਹਾਂ ਤੇ ਇਨ੍ਹਾਂ ਵਿਚੋਂ ਕਿੰਨਾ ਸੁਖ ਮਿਲ ਰਿਹਾ ਹੈ, ਘੜੀ ਦੀ ਘੜੀ ਲਈ ਸੰਸਾਰ ਦੇ ਸਾਰੇ ਦੁਖ ਤੇ ਭਵਿੱਖਤ-ਦੁੱਖਾਂ ਦੀ ਚਿੰਤਾ, ਇਹ ਸਭ ਚੀਜ਼ਾਂ ਮੈਥੋਂ ਦੂਰ ਹੋ ਗਈਆਂ ਹਨ।

ਤੁਹਾਡਾ – ਬਚਨ ਸਿੰਘ

ਚਿੱਠੀ ਪੜ੍ਹਦਿਆਂ ਪੜ੍ਹਦਿਆਂ ਸੁੰਦਰੀ ਦੇ ਚਿਹਰੇ ਨੇ ਕਈ ਰੰਗ ਬਦਲੇ, ਅਖ਼ੀਰ ਵਿਚ ਆ ਕੇ ਉਸ ਦਾ ਮੱਥਾ ਚਮਕ ਰਿਹਾ ਸੀ, ਅੱਖਾਂ ਵਿਚ

ਹਿੰਸਾ ਝਲਕ ਰਹੀ ਸੀ ਤੇ ਹੌਸਲਾ ਉਸ ਦੀ ਰਗ ਰਗ ਵਿਚੋਂ ਉਮੁਲ ਰਿਹਾ ਸੀ।

ਉਹ ਝਟ ਪਟ ਉਠੀ ਤੇ ਕਲਮ ਦੁਆਤ ਲੈ ਕੇ ਉੱਤਰ ਲਿਖਣ ਲੱਗੀ–

ਮੇਰੇ ਜੀਵਨ-ਸਰਬੰਸ,

ਪਤ੍ਰਿਕਾ ਪੜ੍ਹੀ। ਤੁਸੀਂ ਇਤਨੀ ਛੇਤੀ ਘਬਰਾ ਗਏ ? ਇਕ ਮਰਦ ਤੇ ਫਿਰ ਬੇਕਸੂਰ ਹੁੰਦੇ ਹੋਏ ਵੀ ਘਬਰਾ ਰਹੇ ਹੋ ? ਕਿਹੜੀ ਗੱਲੋਂ, ਕਿਸ ਦੁਖ ਦੀ ਸੰਭਾਵਨਾ ਤੋਂ ? ਕੀ ਮੇਰਾ ਖ਼ਿਆਲ ਕਰਕੇ ?

ਓ ਮੇਰੇ ਭੋਲੇ ਪ੍ਰੀਤਮ ! ਇਸ ਗਲ ਦਾ ਮੁੜ ਕੇ ਜ਼ਿਕਰ ਨਾ ਕਰਨਾ। ਮੇਰਾ ਦਿਲ ਜਿਹੜਾ ਤੁਹਾਡੇ ਨਾਲ ਸਭ ਤੋਂ ਪਹਿਲੀ ਮੁਲਾਕਾਤ ਹੋਣ ਵੇਲੇ ਫੁੱਲਾਂ ਦੀਆਂ ਪੱਤੀਆਂ ਦਾ ਬਣਿਆ ਹੋਇਆ ਸੀ, ਉਹ ਕੁਝ ਦਿਨਾਂ ਬਾਅਦ (ਜਦ ਬਾਬੇ ਦੀ ਮੌਤ, ਤੇ ਤੁਹਾਡੇ ਉਤੇ ਅਤਿਆਚਾਰ ਸ਼ੁਰੂ ਹੋਏ) ਕਾਠ ਦਾ ਬਣ ਗਿਆ ਸੀ, ਤੁਹਾਡੀ ਚਿੱਠੀ ਪੜ੍ਹਨ ਤੋਂ ਬਾਅਦ ਹੁਣ ਇਹ ਫੌਲਾਦ ਦਾ ਬਣ ਗਿਆ ਹੈ।

ਪ੍ਰੀਤਮ ! ਜੇ ਦੁਨੀਆ ਦੀ ਨਿਗਾਹ ਵਿਚ ਮੇਰਾ ਮੁੱਲ ਫੁਟੀ ਕੌਡੀ ਨਹੀਂ ਤਾਂ ਇਸ ਖ਼ੁਦਗ਼ਰਜ਼ ਤੇ ਮੱਕਾਰ ਦੁਨੀਆ ਨੂੰ ਮੈ ਕੌਡੀ ਦੀਆ ਚਾਰ ਚਾਰ ਵੀ ਨਹੀਂ ਸਮਝਦੀ। ਕੀ ਕਿਹਾ ਜੇ ਤੁਸੀਂ ਮੈਨੂੰ ਸੁਖੀ ਨਹੀ ਬਣਾ ਸਕੇ ? ਇਹ ਤੁਹਾਡੀ ਭੁਲ ਹੈ ਪ੍ਰੀਤਮ ! ਜੋ ਸੁਖ ਤੁਸਾਂ ਮੈਨੂੰ ਦਿਤਾ ਹੈ ਇਹ ਕੇਵਲ ਮੇਰੇ ਹੀ ਹਿੱਸੇ ਆਇਆ ਹੈ। ਜਦੋਂ ਮੈਂ ਤੁਹਾਨੂੰ ਆਪਣੀ ਚਿੱਠੀ ਵਿਚ 'ਫੁੱਲ' ਤੇ 'ਹਵਾ' ਦਾ ਦ੍ਰਿਸ਼ਟਾਂਤ ਲਿਖਿਆ ਸੀ, ਉਦੋਂ ਮੈ ਪ੍ਰੇਮ ਦੇ ਰਾਹ ਤੋਂ ਅਨਜਾਣ ਸਾਂ, ਪਰ ਹੁਣ ਮੈ ਇਸ ਦੇ ਮਹੱਤਵ ਤੇ ਇਸ ਦੀ ਉੱਚਤਾ ਤੋਂ ਕੇਵਲ ਜਾਣੂ ਹੀ ਨਹੀ ਹੋ ਗਈ, ਸਗੋਂ ਇਸ ਨੂੰ ਆਪਣੇ ਜੀਵਨ ਦਾ ਸਹਾਰਾ ਬਣ ਚੁੱਕੀ ਹਾਂ। ਇਹੋ ਕਾਰਣ ਹੈ ਕਿ ਉਦੋਂ ਦੀਆਂ ਗੱਲਾਂ ਅਜ ਮੈਨੂੰ ਥੋਥੀਆਂ ਤੇ ਤਜਰਬੇ ਤੋਂ ਸਖਣੀਆਂ ਜਾਪਦੀਆਂ ਹਨ।

ਮੇਰੇ ਮਾਲਕ ! ਅਗੇ ਮੇਰਾ ਪ੍ਰੇਮ ਤੁਹਾਡੇ ਸਰੀਰ ਨਾਲ ਸੀ, ਜਿਸ ਕਰਕੇ ਮੈਨੂੰ ਖ਼ਤਰੇ ਸਨ, ਪਰ ਹੁਣ ਮੇਰਾ ਪ੍ਰੇਮ ਤੁਹਾਡੀ ਆਤਮਾ ਨਾਲ ਹੈ,



ਜਿਸ ਕਰਕੇ ਮੈਨੂੰ ਕੋਈ ਵੀ ਖ਼ਤਰਾ ਨਹੀਂ ਤੇ ਮੈਂ ਜਾਣਦੀ ਹਾਂ ਕਿ ਪ੍ਰਲੈ ਕਾਲ ਤਕ ਤੁਹਾਨੂੰ ਮੇਰੇ ਪਾਸੋਂ ਕੋਈ ਖੋਹ ਨਹੀਂ ਸਕਦਾ।

ਮੇਰੇ ਸਿਰਤਾਜ ! ਕਿਸ ਚੀਜ਼ ਦਾ ਖ਼ਿਆਲ ਕਰ ਕੇ ਘਬਰਾ ਰਹੇ ਹੋ-ਮੌਤ ਦਾ ? ਕੀ ਉਸ ਮੌਤ ਦਾ, ਜਿਸ ਨੂੰ ਸੰਸਾਰੀ ਬੋਲੀ ਵਿਚ ਮੌਤ ਕਹਿੰਦੇ ਹਨ, ਪਰ ਅਸਲ ਵਿਚ ਉਸ ਦਾ ਨਾਮ ਜੀਵਨ-ਮੰਜ਼ਲ ਦਾ ਪੜਾਉ ਹੈ ? ਮਾਲੂਮ ਹੁੰਦਾ ਹੈ ਇਸ ਜੀਵਨ-ਮੰਜ਼ਲ ਦੇ ਪੜਾਉ ਦੀ ਤੁਹਾਨੂੰ ਕਦਰ ਨਹੀਂ ਤੇ ਜਾਂ ਖ਼ਬਰ ਹੀ ਨਹੀਂ। ਮੇਰੇ ਸਿਰ ਦੇ ਸਾਈਂ ! ਜਿਥੇ ਜਾ ਕੇ ਅਸੀਂ ਇਕ ਰੂਪ ਹੋ ਜਾਵਾਂਗੇ, ਜਿਥੇ ਪਹੁੰਚ ਕੇ ਦੁਨੀਆ ਦੀਆਂ ਈਰਖਾ ਨਾਲ ਸੜੀਆਂ ਹੋਈਆਂ ਅੱਖਾਂ ਸਾਡੇ ਅਟੁੱਟ ਪ੍ਰੇਮ ਵਿਚ ਰੁਕਾਵਟ ਨਹੀਂ ਪਾ ਸਕਣਗੀਆਂ ਤੇ ਜਿਥੇ ਜਾ ਕੇ ਸਾਨੂੰ ਦੰਪਤੀ-ਰਾਜ ਦਾ ਉਹ ਸਿੰਘਾਸਨ ਪ੍ਰਾਪਤ ਹੋਵੇਗਾ, ਜਿਥੇ ਬੈਠਿਆਂ ਦੀਆਂ ਸਾਡੀਆਂ, ਇਕ ਦੂਜੇ ਦੇ ਗਲੇ ਵਿਚ ਪਈਆਂ ਬਾਹਵਾਂ ਦੀ ਗਲਵਕੜੀ ਨੂੰ ਇੰਦਰ ਬ੍ਰਹਮਾ ਵੀ ਨਹੀਂ ਛੁੜਾ ਸਕੇਗਾ ! ਕੀ ਉਸ ਨੂੰ ਤੁਸੀਂ ਮੌਤ ਦਾ ਨਾਮ ਦੇਂਦੇ ਹੋ ? ਅਨਿਆਉਂ ! ਮੇਰੇ ਪ੍ਰੀਤਮ ! ਸਖ਼ਤ ਅਨਿਆਉਂ ਹੈ!

ਕੀ ਤੁਹਾਡਾ ਦਿਲ ਮੰਨਦਾ ਹੈ ਕਿ ਅਸੀਂ ਸਦਾ ਲਈ ਵਿਛੜ ਰਹੇ ਹਾਂ ? ਨਹੀਂ ਪ੍ਰੀਤਮ ਨਹੀਂ, ਮੇਰਾ ਦਿਲ ਕਹਿ ਰਿਹਾ ਹੈ ਕਿ ਅਸੀਂ ਸਦਾ ਲਈ ਦੋ ਤੋਂ ਇਕ ਹੋ ਰਹੇ ਹਾਂ।

ਤੁਹਾਡੀ -ਸਚਿਆਈ, ਤੇ ਉਸ ਉਤੇ ਮੈਨੂੰ ਸ਼ੱਕ ? ਇਹ ਅਣਹੋਣੀ ਗੱਲ ਹੈ। ਨਾ ਕੇਵਲ ਮੈ ਤੁਹਾਨੂੰ ਬੇਗੁਨਾਹ ਸਮਝਦੀ ਹਾਂ, ਬਲਕਿ ਇਹ ਵੀ ਜਾਣਦੀ ਹਾਂ ਕਿ ਅਸਲ ਕਾਤਲ ਕੌਣ ਹੈ। ਪਰ ਕਿਸ ਨੂੰ ਕਹਿ ਕੇ ਪਤਿਆਵਾਂ, ਕੀ ਮੇਰੀ ਗੱਲ ਦਾ ਕੋਈ ਇਤਬਾਰ ਕਰੇਗਾ ?

ਮੇਰਾ ਯਕੀਨ ਹੈ ਕਿ ਅਨਵਰ ਨੇ ਹੀ ਉਨ੍ਹਾਂ ਦੋਹਾਂ ਨੂੰ ਕਤਲ ਕਰਕੇ ਖ਼ੁਦਕਸ਼ੀ ਕੀਤੀ ਹੈ। ਜਦੋਂ ਮੈ ਉਸ ਨਾਲ ਗੱਲਾਂ ਕਰਨ ਤੋਂ ਬਾਅਦ ਚਲੀ ਆਈ ਸਾਂ, ਤਾਂ ਅਨਵਰ ਨੇ ਦੁਬਾਰਾ ਉਹਨਾਂ ਦੂਹਾਂ ਨੂੰ ਸੱਦ ਘੱਲਿਆ ਹੋਵੇਗਾ, ਤੇ ਇਸ ਤੋਂ ਬਾਅਦ ਇਹ ਕਾਰਾ ਕਰ ਗਈ। ਪਰ ਮੈ ਵਾਰ ਵਾਰ ਇਹੋ ਸੋਚ ਰਹੀ ਹਾਂ ਕਿ ਇਸ ਸਚਿਆਈ ਨੂੰ ਅਦਾਲਤ ਵਿਚ ਕਿਵੇਂ ਪ੍ਰਗਟ ਕਰਾਂ ?

ਗਿਆਨੀ ਜੀ ਨੂੰ ਤੁਸਾਂ ਸੱਦ ਭੇਜਿਆ ਹੈ, ਇਹ ਚੰਗਾ ਕੀਤਾ ਜੇ, ਪਰ ਤੁਹਾਨੂੰ ਮੌਤ ਦੇ ਮੂੰਹ ਛੱਡ ਉਨ੍ਹਾਂ ਨਾਲ ਹਰਦੁਆਰ ਚਲੀ ਜਾਵਾਂ, ਇਹ ਮੇਰੇ ਲਈ ਅਸੰਭਵ ਹੈ। ਕੀ ਮੈਂ ਤੁਹਾਨੂੰ ਬਚਾਉਣ ਲਈ ਕੁਝ ਵੀ ਨਾ ਕਰ ਸਕਾਂਗੀ ? ਭਾਵੇਂ ਮੈਂ ਜਾਣਦੀ ਹਾਂ ਕਿ ਮੇਰੇ ਵਰਗੀ ਅਬਲਾ ਕਿਸ ਵੀ ਯੋਗ ਨਹੀਂ, ਪਰ ਕੀ ਤੁਹਾਡੇ ਚਲਾਏ ਹੋਏ ਸੁਧਾਰ ਦੇ ਕੰਮ ਨੂੰ ਵੀ ਮੈਂ ਅਧਵਾਟੇ ਹੀ ਛੱਡ ਦਿਆਂਗੀ ? ਹੋਰ ਨਹੀਂ ਤਾਂ ਮੈਂ ਆਪਣੀ ਕਲਮ ਦੇ ਜ਼ੋਰ ਨਾਲ ਹੀ ਆਪਣੇ ਦੇਸ਼ ਵਿਚ ਸੁਧਾਰ ਦਾ ਉਹ ਹੜ੍ਹ ਲਿਆਵਾਂਗੀ, ਜਿਸ ਦੇ ਅੱਗੇ ਇਹ ਸਭ ਸਮਾਜਕ ਕੂੜਾ ਕਰਕਟ ਰੁੜ੍ਹ ਜਾਵੇਗਾ।

ਪਰ ਮੇਰੇ ਸੁਆਮੀ ! ਤੁਹਾਡਾ ਦਿਲ ਇਤਨਾ ਕਮਜ਼ੋਰ ਹੈ, ਇਸ ਗੱਲ ਦਾ ਤਾਂ ਮੈਨੂੰ ਕਦੇ ਖ਼ਿਆਲ ਨਹੀਂ ਸੀ। ਬਸ ਦਿਲ ਨੂੰ ਮਜ਼ਬੂਤ ਕਰੋ ਤੇ ਡਰ ਭਉ ਨੂੰ ਨੇੜੇ ਨਾ ਫਟਕਣ ਦਿਓ। ਮੈਂ ਤੁਹਾਡੀ ਮੁਲਾਕਾਤ ਲਈ ਕਲ੍ਹ ਤੋਂ ਯਤਨ ਕਰ ਰਹੀ ਹਾਂ। ਤੁਸਾਂ ਮਿਲਣੋਂ ਰੋਕਿਆ ਹੈ, ਪਰ ਇਕ ਵਾਰੀ ਮਿਲਣ ਦੀ ਅਭਿਲਾਸ਼ਾ ਪੂਰੀ ਕਰਨ ਲਈ ਖਿਮਾ ਮੰਗਦੀ ਹਾਂ।

ਪ੍ਰੀਤਮ ! ਇਮਤਿਹਾਨ ਵਿਚ ਤਕੜਿਆਂ ਹੋਣ ਦੀ ਮੈਨੂੰ ਤਕੜਾਈ ਕਰ ਰਹੇ ਹੋ, ਪਰ ਮੇਰੇ ਵਲੋਂ ਬੇਫ਼ਿਕਰ ਰਹਿ ਕੇ ਇਹ ਉਪਦੇਸ਼ ਆਪਣੇ ਹੀ ਦਿਲ ਨੂੰ ਦਿਓ। ਮੇਰੇ ਸਿਰਤਾਜ ! ਜੇ ਮੈਨੂੰ ਸੁਖੀ ਰਖਣਾ ਲੋੜਦੇ ਹੋ ਤਾਂ ਮੇਰੇ ਸੁਖ ਦੀ ਕੁੰਜੀ ਬਸ ਇਹੋ ਹੈ ਕਿ ਇਸ ਦੇ ਉੱਤਰ ਵਿਚ ਤੁਹਾਨੂੰ ਪੂਰੇ ਹੌਂਸਲੇ ਵਿਚ ਡੱਟੇ ਹੋਏ ਵੇਖਾਂ।

ਸਦਾ ਲਈ ਤੁਹਾਡੇ ਵਿਚ ਲੀਨ ਹੋ ਚੁਕੀ–

ਤੁਹਾਡੀ – ਸੁੰਦਰੀ

## 29

ਜਿਸ ਦਿਨ ਦਾ ਬਚਨ ਸਿੰਘ ਗ੍ਰਿਫ਼ਤਾਰ ਹੋਇਆ ਹੈ, ਸੁੰਦਰੀ ਨੇ ਪੜ੍ਹਾਣ ਦਾ ਕੰਮ ਨਹੀਂ ਕੀਤਾ, ਨਾ ਹੀ ਉਸ ਨੂੰ ਆਪਣੇ ਤਨ ਬਦਨ ਦੀ ਹੋਸ਼ ਹੈ। ਉਹ ਸਵੇਰ ਤੋਂ ਲੈ ਕੇ ਸ਼ਾਮ ਤੀਕ ਕਦੇ ਕਿਸੇ ਦੇ ਬੂਹੇ ਤੇ ਕਦੇ ਕਿਸੇ ਦੇ ਘਰ ਨੱਠੀ ਫਿਰਦੀ ਹੈ, ਕਦੇ ਵਕੀਲਾਂ ਪਾਸ ਕਦੇ ਮੁਨਸ਼ੀਆਂ ਦੇ



ਘਰੀਂ, ਤੇ ਕਦੇ ਗਵਾਹਾਂ ਦੇ ਤਰਲੇ ਕੱਢਦੀ ਫਿਰਦੀ ਹੈ। ਉਸਨੂੰ ਖਾਣ ਪੀਣ ਜਾਂ ਕਪੜੇ ਲੱਤੇ ਤਕ ਬਦਲਣ ਦੀ ਸੁਧ ਨਹੀਂ। ਪਰ ਏਨਾ ਕੁਝ ਕਰਨ ਤੇ ਵੀ ਉਸਨੂੰ ਕਿਤੋਂ ਸਫਲਤਾ ਦੀ ਆਸ ਦਿਖਾਈ ਨਾ ਦਿੱਤੀ। ਬਚਨ ਸਿੰਘ ਦੀ ਮਾਂ ਵਲੋਂ ਪੈਰਵੀ ਹੋ ਰਹੀ ਹੈ। ਪਰ ਉਸ ਦੇ ਰਿਸ਼ਤੇਦਾਰਾਂ ਦੀ ਅੰਦਰੋ ਅੰਦਰੀ ਇਹੋ ਕੋਸ਼ਿਸ਼ ਹੈ ਕਿ ਬਚਨ ਸਿੰਘ ਦਾ ਕੰਡਾ ਕੱਢ ਕੇ ਉਹ ਉਸਦੀ ਜ਼ਮੀਨ ਭਾੜੇ ਉਤੇ ਕਬਜ਼ਾ ਕਰ ਲੈਣ।

ਦੂਜੇ ਪਾਸੇ ਪਾਲਾ ਸਿੰਘ ਵੀ ਇਸੇ ਟੋਹ ਵਿਚ ਹੈ ਕਿ ਕਿਹੜਾ ਵੇਲਾ ਹੋਵੇ ਜਦ ਸੁੰਦਰੀ ਨੂੰ ਪ੍ਰਾਪਤ ਕਰਕੇ ਉਹ ਆਪਣੇ ਘਰ ਦਾ ਬੂਹਾ ਖੋਲ੍ਹੇ। ਉਸਦੇ ਰਸਤੇ ਦੀ ਰੋਕ ਬਹੁਤ ਕੁਝ ਹਟ ਚੁਕੀ ਹੈ।

ਪਾਲਾ ਸਿੰਘ ਦੀ ਹਿੰਮਤ ਨਾਲ ਸਾਰਾ ਬਾਨ੍ਹਣੂ ਐਸੀ ਸਫਾਈ ਨਾਲ ਬੰਨ੍ਹਿਆ ਗਿਆ ਹੈ ਕਿ ਬਚਨ ਸਿੰਘ ਦੇ ਬਚਣ ਦੀ ਕੋਈ ਆਸ ਬਾਕੀ ਨਹੀਂ ਰਹੀ।

ਪੁਲਿਸ ਦੀ ਕਾਰਵਾਈ ਮੁਕੰਮਲ ਹੋ ਚੁਕੀ ਹੈ, ਜਿਸਦੇ ਆਧਾਰ ਤੇ ਦਫ਼ਾ 302 ਹੇਠ ਬਚਨ ਸਿੰਘ ਦਾ ਚਲਾਨ ਹੋ ਚੁੱਕਾ ਹੈ। ਸੇਠ ਰਲਾ ਰਾਮ ਤੇ ਉਸਦੇ ਪੁੱਤਰ ਨੇ ਪੁਲਿਸ ਵਿਚ ਬਿਆਨ ਦਿਤਾ ਹੈ ਕਿ ਬਚਨ ਸਿੰਘ ਅਨਵਰ ਦਾ ਮੁਜਰਾ ਰੋਕਣ ਲਈ ਸਾਨੂੰ ਕਈ ਤਰ੍ਹਾਂ ਦੀਆਂ ਧਮਕੀਆ ਧੌਂਸਾਂ ਦੇਂਦਾ ਰਹਿੰਦਾ ਸੀ, ਪਰ ਜਦ ਅਸਾਂ ਉਸ ਦਾ ਕਹਿਣਾ ਨਾ ਮੰਨਿਆ, ਤਾਂ ਜਾਂਦਾ ਹੋਇਆ ਕਹਿ ਗਿਆ– 'ਚੰਗਾ, ਮੈਂ ਉਸ ਨੂੰ ਦੂਜੀ ਤਰ੍ਹਾਂ ਰੋਕਾਂਗਾ।'

ਪਾਲਾ ਸਿੰਘ ਨੇ ਲਿਖਾਇਆ–'ਵਕੂਏ ਤੋਂ ਇਕ ਦਿਨ ਪਹਿਲਾਂ ਬਚਨ ਸਿੰਘ ਮੈਨੂੰ ਮਿਲਿਆ ਸੀ ਤੇ ਕਹਿੰਦਾ ਸੀ–ਮੈਨੂੰ ਕੋਈ ਐਸਾ ਬੰਦਾ ਦਸ ਜਿਹੜਾ ਸੌ ਡੂਢ ਸੌ ਰੁਪਿਆ ਲੈ ਕੇ ਦੋ ਤਿੰਨ ਖ਼ੂਨ ਕਰ ਸਕੇ। ਪਰ ਜਦ ਮੈਂ ਉਸ ਨੂੰ ਏਸ ਗੱਲੋਂ ਮਨ੍ਹੇ ਕੀਤਾ ਤਾਂ ਕਹਿਣ ਲੱਗਾ– ਮੈਂ ਆਪੇ ਹੀ ਸਭ ਕੁਝ ਕਰ ਲਵਾਂਗਾ।'

ਇਸ ਤੋਂ ਛੁਟ ਪਾਲਾ ਸਿੰਘ ਦੇ ਸਾਥੀਆਂ ਵਿਚੋਂ ਕਿਸੇ ਨੇ ਕਿਹਾ– 'ਮੈਂ ਉਸ ਰਾਤ ਉਸ ਨੂੰ ਇਕ ਛੁਰਾ ਲਈ ਅਨਵਰ ਦੇ ਬੂਹੇ ਅੱਗੇ ਫੇਰੇ ਪਾਂਦਿਆਂ ਦੇਖਿਆ ਸੀ। ਕਿਸੇ ਨੇ ਕਿਹਾ– 'ਮੈਂ ਪਰਭਾਤ ਵੇਲੇ ਉਸ ਨੂੰ ਖੂਹ ਤੇ ਲਹੂ ਲਿੱਬੜੇ ਕਪੜੇ ਧੋਂਦਿਆਂ ਡਿੱਠਾ ਸੀ' ਤੇ ਕਿਸੇ ਨੇ ਕਿਹਾ– 'ਵਕੂਏ ਵਾਲੀ ਰਾਤ ਮੈਂ ਖ਼ੁਦ ਉਸਨੂੰ ਅਨਵਰ ਦੇ ਚੁਬਾਰੇ ਚੜ੍ਹਦਿਆਂ ਤੱਕਿਆ ਸੀ,

ਜਦ ਕਿ ਕਰਮ ਚੰਦ ਤੇ ਪੰਡਤ ਹੁਰੀਂ ਵੀ ਅਨਵਰ ਦੀ ਬੈਠਕ ਵਿਚ ਮੁਜਰੇ ਬਾਰੇ ਕੁਝ ਸਲਾਹ ਕਰਨ ਲਈ ਮੌਜੂਦ ਸਨ।'

ਇਸ ਤੋਂ ਛੁਟ ਇਕ ਲੁਹਾਰ ਨੇ ਉਹ ਛੁਰਾ-ਜਿਹੜਾ ਲਹੂ ਨਾਲ ਭਰਿਆ ਹੋਇਆ ਅਨਵਰ ਦੇ ਚੁਬਾਰੇ ਵਿਚੋਂ ਲੱਭਾ ਸੀ– ਵੇਖ ਕੇ ਕਹਿ ਦਿਤਾ ਕਿ ਇਹ ਮੇਰੀ ਦੁਕਾਨ ਦਾ ਬਣਿਆ ਹੋਇਆ ਹੈ, ਤੇ ਬਚਨ ਸਿੰਘ ਮੈਥੋਂ ਮੁੱਲ ਲੈ ਗਿਆ ਸੀ।

ਸਾਰਾ ਮੁਕੱਦਮਾ ਹੀ ਬਚਨ ਸਿੰਘ ਦੇ ਵਿਰੁੱਧ ਸੀ। ਸੁੰਦਰੀ ਨੇ ਸਭ ਤੋਂ ਪਹਿਲਾਂ ਵਕੀਲ ਪਾਸ– ਜਿਹੜਾ ਬਚਨ ਸਿੰਘ ਦੀ ਮਾਂ ਨੇ ਖੜ੍ਹਾ ਕੀਤਾ ਸੀ– ਰਾਤ ਦੀ ਅਨਵਰ ਵਾਲੀ ਮੁਲਾਕਾਤ ਦਾ ਸਾਰਾ ਹਾਲ ਦੱਸਣ ਦੀ ਸਲਾਹ ਕੀਤੀ, ਪਰ ਇਸ ਤੋਂ ਪਹਿਲਾਂ ਉਸ ਨੇ ਇਹ ਸਾਰਾ ਭੇਦ ਬਚਨ ਸਿੰਘ ਪਾਸ ਖੋਲ੍ਹਣਾ ਜ਼ਰੂਰੀ ਸਮਝਿਆ।

ਦੋ ਤਿੰਨਾਂ ਦਿਨਾਂ ਦੀ ਭੱਜੋ ਨੱਸੀ ਤੋਂ ਬਾਅਦ ਅਖ਼ੀਰ ਸੁੰਦਰੀ ਨੂੰ ਮੁਲਾਕਾਤ ਦੀ ਆਗਿਆ ਮਿਲ ਹੀ ਗਈ।

## 30

ਜੇਲ੍ਹ ਦੀ ਸੰਗੀਨ ਕੋਠੜੀ ਵਿਚ ਬਚਨ ਸਿੰਘ ਬੰਦ ਸੀ ਜਿਸ ਸਿਪਾਹੀ ਰਾਹੀਂ ਉਸ ਨੇ ਸੁੰਦਰੀ ਨੂੰ ਚਿੱਠੀ ਭੇਜ ਕੇ ਉੱਤਰ ਮੰਗਵਾਇਆ ਸੀ, ਉਸੇ ਦੀ ਮਦਦ ਨਾਲ ਅੱਜ ਬਚਨ ਸਿੰਘ ਨਾਲ ਸੁੰਦਰੀ ਦੀ ਮੁਲਾਕਾਤ ਦਾ ਦਿਨ ਨਿਯਤ ਸੀ।

ਸ਼ਾਮ ਦੇ ਪੰਜ ਵਜੇ ਦਾ ਵੇਲਾ ਸੀ। ਮੁਲਾਕਾਤ ਵਾਲੇ ਕੈਦੀਆਂ ਨੂੰ ਉਹਨਾਂ ਦੀਆਂ ਕੋਠੜੀਆਂ ਵਿਚੋਂ ਕੱਢ ਕੇ ਜੇਲ੍ਹ ਦੀ ਡਿਉਢੀ ਨਾਲ ਲਗਦੇ ਸੀਖਾਂ ਵਾਲੇ ਵਰਾਂਡੇ ਵਿਚ ਲਿਆਂਦਾ ਗਿਆ। ਇਹਨਾਂ ਵਿਚ ਬਚਨ ਸਿੰਘ ਵੀ ਮੌਜੂਦ ਸੀ।

ਸੀਖਾਂ ਵਿਚੋਂ ਤਕਦਾ ਹੋਇਆ ਬਚਨ ਸਿੰਘ ਕਿਸੇ ਦੀ ਉਡੀਕ ਕਰ ਰਿਹਾ ਸੀ। ਉਸ ਨੇ ਸੁੰਦਰੀ ਨੂੰ ਦੂਰੋਂ ਆਉਂਦਿਆਂ ਵੇਖਿਆ। ਉਹ ਕਲੇਜਾ ਫੜ ਕੇ ਬੈਠ ਗਿਆ। ਸੁੰਦਰੀ ਦੀ ਹਾਲਤ ਇਸ ਵੇਲੇ ਵੇਖਣ ਤੋਂ ਬਾਹਰੀ ਸੀ। ਉਸ ਦੇ ਸਰੀਰ ਵਿਚ ਮਾਨੋ ਰੱਤ ਦਾ ਨਿਸ਼ਾਨ ਨਹੀਂ ਸੀ। ਚਿਹਰੇ ਦਾ



ਹੁਲੀਆ ਇਕ-ਦਮ ਮੁਰਦੇ ਵਰਗਾ ਸੀ, ਕਪੜੇ ਮੈਲੇ ਤੇ ਵਾਲ ਖਿਲਰੇ ਹੋਏ। ਸਿਰ ਤੋਂ ਪੈਰਾਂ ਤਕ ਗ਼ਮ ਦੀ ਮੂਰਤ ਬਣੀ ਹੋਈ। ਉਹ ਇਸ ਤਰ੍ਹਾਂ ਝੂਟਲਾਉਂਦੀ ਹੋਈ ਤੁਰੀ ਆ ਰਹੀ ਸੀ, ਜਿਵੇਂ ਹੁਣੇ ਡਿੱਗੀ ਕਿ ਡਿੱਗੀ।

"ਸੁੰਦਰੀ ਜੀ, ਤੁਹਾਡਾ ਉਹ ਹੌਸਲਾ ਕਿੱਥੇ ਗਿਆ ? ਤੁਸੀਂ ਤੇ ਮੈਨੂੰ ਮੱਤਾਂ ਦੇਂਦੇ ਸਾਓ", ਬਚਨ ਸਿੰਘ ਨੇ ਸੀਖਾਂ ਵਿਚੋਂ ਹੱਥ ਕੱਢ ਕੇ ਉਸ ਦੀ ਬਾਂਹ ਹਿਲਾਂਦਿਆਂ ਹੋਇਆਂ ਕਿਹਾ, ਪਰ ਸੁੰਦਰੀ ਨੂੰ ਪਤਾ ਵੀ ਨਹੀਂ ਸੀ ਕਿ ਉਸ ਨੂੰ ਕੀ ਕੁਝ ਕਿਹਾ ਜਾ ਰਿਹਾ ਹੈ। ਇਤਨੇ ਦਿਨਾਂ ਤੋਂ ਉਹ ਇਹੋ ਸਮਝ ਰਹੀ ਸੀ ਕਿ ਉਸ ਦਾ ਦਿਲ ਬੜਾ ਤਕੜਾ ਹੈ। ਉਸ ਨੇ ਇਕ ਅਥਰ ਵੀ ਨਹੀਂ ਸੀ ਕੇਰੀ। ਪਰ ਬਚਨ ਸਿੰਘ ਦੇ ਸਾਹਮਣੇ ਹੋਣ ਦੀ ਦੇਰ ਸੀ, ਕਿ ਉਸ ਦੀਆਂ ਅੱਖਾਂ 'ਚੋਂ ਘੜਿਆਂ ਪਾਣੀ ਉਛਲ ਪਿਆ, ਸ਼ਾਇਦ ਇਹ ਏਨੇ ਦਿਨਾਂ ਤੋਂ ਜਮ੍ਹਾ ਹੋ ਕੇ ਰੁਕਿਆ ਪਿਆ ਸੀ।

"ਸੁੰਦਰੀ ਜੀ, ਵਕਤ ਬਹੁਤ ਥੋੜ੍ਹਾ ਹੈ" ਬਚਨ ਸਿੰਘ ਨੇ ਉਸ ਨੂੰ ਧੀਰਜ ਦੇਂਦਿਆਂ ਹੋਇਆਂ ਕਿਹਾ। ਸੁੰਦਰੀ ਨੂੰ ਆਪਣੀ ਭੁਲ ਦਾ ਚੇਤਾ ਆ ਗਿਆ। ਉਸ ਦੇ ਅੱਥਰੂ ਇਕ ਦਮ ਬੰਦ ਹੋ ਗਏ ਤੇ ਅੱਖਾਂ ਨੂੰ ਪੂੰਝਦੀ ਹੋਈ ਬਚਨ ਸਿੰਘ ਵਲ ਤੱਕ ਕੇ ਬੋਲੀ– "ਮੈਂ ਬਹੁਤ ਵਕਤ ਗੁਆ ਦਿਤਾ ਏ ?"

ਬਚਨ ਸਿੰਘ ਨੇ ਆਪਣੇ ਗਲੇ ਦੀ ਆਵਾਜ਼ ਨੂੰ ਠੀਕ ਕਰ ਕੇ ਕਿਹਾ– "ਨਹੀਂ, ਮਸੇ ਪੰਜ ਕੁ ਮਿੰਟ ਹੋਏ ਨੇ, ਵੀਹ ਪੰਝੀ ਮਿੰਟ ਅਜੇ ਬਾਕੀ ਨੇ। ਸੁੰਦਰੀ ਜੀ, ਇਸੇ ਕਰ ਕੇ ਮੈਂ ਤੁਹਾਨੂੰ ਲਿਖ ਭੇਜਿਆ ਸੀ ਕਿ ਮੇਰੇ ਨਾਲ ਮੁਲਾਕਾਤ ਕਰਨ ਦਾ ਕੋਈ ਫ਼ਾਇਦਾ ਨਹੀਂ ਹੋਣਾ।"

"ਪਰ ਮੈਂ ਕੀ ਕਰਦੀ।" ਸੁੰਦਰੀ ਨੇ ਹਟਕੋਰਾ ਭਰ ਕੇ ਕਿਹਾ– "ਇਕ ਕੰਮ ਲਈ ਮਿਲਣਾ ਜ਼ਰੂਰੀ ਸੀ।"

"ਕੀ ਕੰਮ ਸੀ ਇਹੋ ਜਿਹਾ ?"

"ਮੈਂ ਤੁਹਾਡੇ ਨਾਲ ਧੋਖਾ ਕੀਤਾ– ਅਸਲ ਗੱਲ ਤੁਹਾਨੂੰ ਨਹੀਂ ਸੀ ਦੱਸੀ।"

"ਕੀ ਮਤਲਬ ?"

ਇਸ ਦੇ ਉੱਤਰ ਵਿਚ ਸੁੰਦਰੀ ਨੇ ਉਸ ਰਾਤ ਵਾਲੀ ਘਟਨਾ– ਜੋ ਉਸ ਨੇ ਬਚਨ ਸਿੰਘ ਤੋਂ ਲੁੱਕਾ ਰਖੀ ਸੀ– ਸਾਰੀ ਕਹਿ ਸੁਣਾਈ।

ਸੁਣ ਕੇ ਬਚਨ ਸਿੰਘ ਹੱਕਾ ਬੱਕਾ ਰਹਿ ਗਿਆ। ਉਸ ਦਾ ਹੁਣ ਤਕ ਇਹੋ ਖ਼ਿਆਲ ਸੀ ਕਿ ਉਸ ਨੂੰ ਫਸਾਉਣ ਲਈ ਪਾਲਾ ਸਿੰਘ ਨੇ ਹੀ ਇਹ ਕਾਰਾ ਕੀਤਾ ਹੈ ਤੇ ਇਹ ਤਿੰਨ ਖ਼ੂਨ ਪਾਲਾ ਸਿੰਘ ਜਾਂ ਉਸ ਦੀ ਪਾਰਟੀ ਨੇ ਕੀਤੇ ਹਨ। ਭਾਵੇਂ ਉਹਨੂੰ ਇਸ ਗੱਲ ਦੀ ਹੈਰਾਨੀ ਸੀ ਕਿ ਜੇ ਉਸ ਨੂੰ ਫਸਾਣ ਤੇ ਅਨਵਰ ਦਾ ਗਹਿਣਾ ਗੱਟਾ ਲੁਟਣਾ ਹੀ ਪਾਲਾ ਸਿੰਘ ਦਾ ਮਨੋਰਥ ਸੀ, ਤਾਂ ਉਸ ਨੇ ਕਰਮ ਚੰਦ ਤੇ ਪੰਡਤ ਰਾਧੇ ਕ੍ਰਿਸ਼ਨ ਦਾ ਖ਼ੂਨ ਕਿਉਂ ਕੀਤਾ ? ਪਰ ਫਿਰ ਇਹ ਸੋਚ ਕੇ ਉਸ ਦੀ ਸ਼ੰਕਾ ਮਿਟ ਗਈ ਕਿ ਸ਼ਬਦੋ ਉਸ ਸਮੇਂ ਇਹ ਦੋਵੇਂ ਭੱਦਰ ਪੁਰਸ਼ ਮੌਕੇ ਤੇ ਆ ਪਹੁੰਚੇ ਹੋਣਗੇ ਅਤੇ ਪਾਲਾ ਸਿੰਘ ਨੇ ਇਹਨਾਂ ਦੁਹਾਂ ਨੂੰ ਵੀ ਥਾਂ ਰਖਿਆ ਹੋਵੇਗਾ।

ਪਰ ਅੱਜ ਸੁੰਦਰੀ ਦੇ ਮੂੰਹੋਂ ਇਸ ਮਾਮਲੇ ਦੀ ਅਸਲੀਅਤ ਸੁਣਕੇ ਕਿ ਅਨਵਰ ਨੇ ਪਹਿਲਾਂ ਉਨ੍ਹਾਂ ਦੁਹਾਂ ਦਾ ਖ਼ੂਨ ਕਰਕੇ ਫਿਰ ਆਪਣੀ ਛਾਤੀ ਵਿਚ ਛੁਰਾ ਮਾਰ ਲਿਆ ਸੀ, ਬਚਨ ਸਿੰਘ ਕੰਬਣ ਲੱਗ ਪਿਆ। ਇਸ ਤੋਂ ਛੁਟ ਸੁੰਦਰੀ ਦੀ ਮਾਂ (ਅਨਵਰ) ਦਾ ਭਿਆਨਕ ਅੰਤ ! ਇਸ ਨੇ ਉਸ ਦੀ ਹੋਸ਼ ਹੀ ਗੁੰਮ ਕਰ ਦਿਤੀ। ਕਿੰਨਾ ਹੀ ਚਿਰ ਉਸ ਦੇ ਮੂੰਹੋਂ ਗੱਲ ਨਾ ਨਿਕਲ ਸਕੀ।

'ਅਜ ਬਚਨ ਸਿੰਘ ਮੈਨੂੰ ਵੇਸਵਾ ਦੀ ਧੀ ਸਮਝ ਰਿਹਾ ਹੈ', ਇਹ ਖ਼ਿਆਲ ਕਰਕੇ ਸੁੰਦਰੀ ਦੀਆਂ ਅੱਖਾਂ ਨੀਵੀਆਂ ਹੋ ਗਈਆਂ।

ਉਧਰ ਬਚਨ ਸਿੰਘ ਵੀ ਸੁੰਦਰੀ ਦੇ ਮਨੋਭਾਵਾਂ ਨੂੰ ਸਮਝ ਰਿਹਾ ਸੀ। ਇਸੇ ਕਰ ਕੇ ਉਹ ਇਸ ਵਿਸ਼ੇ ਤੇ ਹੋਰ ਗੱਲ ਕਥ ਨਹੀਂ ਸੀ ਕਰਨਾ ਚਾਹੁੰਦਾ। ਉਹ ਬੋਲਿਆ–''ਹੱਛਾ ਜੋ ਹੋਈ ਸੋ ਹੋਈ, ਪਰ ਸੁੰਦਰੀ ਜੀ ! ਮਾਮਲਾ ਕਿੱਡਾ ਅਜੀਬ ਏ। ਹਾਂ,ਸੱਚ ਗਿਆਨੀ ਹੁਰੀਂ ਅਜੇ ਨਹੀਂ ਆਏ ?''

''ਨਹੀਂ, ਸ਼ਾਇਦ ਅਜ ਸ਼ਾਮ ਤੀਕ ਆ ਜਾਣ।''

''ਤਾਂ ਤੁਸੀ ਸਵੇਰੇ ਦੀ ਗੱਡੀ ਉਨ੍ਹਾਂ ਨਾਲ ਚਲੇ ਜਾਉਗੇ ਨਾ ?''

''ਨਹੀਂ, ਮੈਂ ਅਜੇ ਨਹੀਂ ਜਾ ਸਕਦੀ।''

''ਕਿਉਂ ?''



''ਮੈਂ ਅਦਾਲਤ ਵਿਚ ਬਿਆਨ ਦੇਣਾ ਏ''

''ਕੀ ਬਿਆਨ ?''

''ਇਹੋ ਜਿਹੜਾ ਤੁਹਾਨੂੰ ਸੁਣਾਇਆ ਏ। ਇਸ ਦੀ ਮਦਦ ਨਾਲ ਮੈਂ ਤੁਹਾਨੂੰ ਨਿਰਦੋਸ਼ ਸਾਬਤ ਕਰਾਂਗੀ।''

ਬਚਨ ਸਿੰਘ ਨੂੰ ਹਾਸਾ ਆ ਗਿਆ। ਉਹ ਬੋਲਿਆ– ''ਸੁੰਦਰੀ ਜੀ ! ਤੁਹਾਡੀਆਂ ਇਹਨਾਂ ਗੱਲਾਂ ਦਾ ਕੌਣ ਇਤਬਾਰ ਕਰੇਗਾ ? ਹਾਂ, ਜੇ ਕਦੇ ਅਨਵਰ ਆਪਣੀ ਇਸ ਕਰਨੀ ਬਾਬਤ ਹੋਈ ਹੱਥੀਂ ਲਿਖਿਆ ਸਬੂਤ ਛੱਡ ਜਾਂਦੀ, ਜਾਂ ਮਰਦੀ ਹੋਈ ਪੁਲਿਸ ਪਾਸ ਕੋਈ ਇਸ ਕਿਸਮ ਦਾ ਬਿਆਨ ਲਿਖਾ ਜਾਂਦੀ ਤਾਂ ਭਾਵੇਂ ਕੁਝ ਬਚਾਉ ਹੋ ਸਕਦਾ, ਪਰ ਹੁਣ ਤੇ ਛੁਟ ਇਸ ਤੋਂ ਕਿ ਲੋਕ ਹਾਸੀ ਉਡਾਉਣ, ਹੋਰ ਕੋਈ ਫ਼ਾਇਦਾ ਨਹੀਂ ਹੋਣਾ।''

ਸੁੰਦਰੀ ਜੋਸ਼ ਵਿਚ ਬੋਲੀ–''ਇਹੋ ਕਹਿ ਕੇ ਮੇਰੀ ਹਾਸੀ ਉਡਾਉਣਗੇ ਨਾ ਕਿ ਸੁੰਦਰੀ ਇਕ ਕੰਜਰੀ ਦੀ ਧੀ ਏ, ਇਕ ਵਾਰੀ ਨਹੀਂ ਹਜ਼ਾਰ ਵਾਰ ਕਹਿ ਲੈਣ ਦਿਓ, ਮੈਨੂੰ ਇਸ ਦੀ ਕੋਈ ਪਰਵਾਹ ਨਹੀਂ।''

''ਨਹੀਂ ਸੁੰਦਰੀ ਜੀ ! ਮੈਂ ਨਹੀਂ ਸਹਾਰ ਸਕਦਾ ਕਿ ਤੁਹਾਡਾ ਇਹ ਭੇਦ ਖੁਲ੍ਹੇ। ਜੇ ਮੇਰੇ ਨਾਲ ਤੁਹਾਡਾ ਸੱਚਾ ਪਿਆਰ ਹੈ ਤਾਂ ਇਸ ਭੇਦ ਨੂੰ ਲੁਕਾਈ ਰਖੋ। ਦੂਜੀ ਗੱਲ ਇਹ ਕਿ ਅਦਾਲਤ ਨੇ ਤੁਹਾਡੇ ਏਸ ਬਿਆਨ ਨੂੰ ਇਤਬਾਰਯੋਗ ਨਹੀਂ ਮੰਨਣਾ। ਇਸ ਦੀ ਪੁਸ਼ਟੀ ਲਈ ਤੁਹਾਡੇ ਕੋਲ ਕੋਈ ਸਬੂਤ ਨਹੀਂ।'' ਕੁਝ ਚਿਰ ਸੋਚ ਕੇ ਬਚਨ ਸਿੰਘ ਫਿਰ ਬੋਲਿਆ– ''ਪਰ ਮੈਨੂੰ ਤੇ ਅਸਚਰਜ ਆਉਂਦਾ ਏ ਕਿ ਉਹ ਕੋਈ ਲਿਖਤ ਕਿਉਂ ਨਾ ਛੱਡ ਗਈ ?''

''ਜਿਥੋਂ ਤਕ ਮੇਰਾ ਕਿਆਸ ਕਹਿੰਦਾ ਏ, ਲਿਖਤ ਉਹ ਨਹੀਂ ਸੀ ਛੱਡ ਸਕਦੀ, ਕਿਉਂਕਿ ਉਸ ਦੇ ਅਜਿਹਾ ਕਰਨ ਨਾਲ ਮੇਰਾ ਵੀ ਜ਼ਿਕਰ ਆਉਂਦਾ ਸੀ। ਪਰ ਉਹ ਸ਼ਾਇਦ ਨਹੀਂ ਸੀ ਚਾਹੁੰਦੀ ਕਿ ਲੋਕਾਂ ਨੂੰ ਇਹ ਪਤਾ ਲਗੇ ਕਿ ਸੁੰਦਰੀ ਉਸ ਦੀ ਧੀ ਹੈ। ਦੂਜਾ ਉਸ ਨੂੰ ਏਸ ਗੱਲ ਦਾ ਵੀ ਕੀ ਪਤਾ ਸੀ ਕਿ ਉਸ ਦੀ ਏਸ ਕਰਨੀ ਦਾ ਫਲ ਤੁਹਾਨੂੰ ਈ...'' ਕਹਿੰਦਿਆਂ ਕਹਿੰਦਿਆਂ ਸੁੰਦਰੀ ਦਾ ਗਲਾ ਭਰ ਆਇਆ, ਤੇ ਉਹ ਕੁਝ ਨਾ ਬੋਲ ਸਕੀ।

ਦੂਹਾਂ ਵਿਚ ਮਸੇ ਏਨੀਆਂ ਹੀ ਗੱਲਾਂ ਹੋਈਆ ਸਨ– ਦੁਖੀ ਦਿਲਾਂ ਦੇ ਕਈ ਲੰਮੇ ਅਫ਼ਸਾਨੇ ਸੁਣਾਉਣੇ ਅਜੇ ਬਾਕੀ ਸਨ, ਕਿ ਮੁਲਾਕਾਤਾਂ ਖ਼ਤਮ ਹੋਣ ਦੀ ਘੰਟੀ ਵਜਦਿਆਂ ਹੀ ਸਾਰੇ ਕੈਦੀ ਆਪਣੀ ਮਰਜ਼ੀ ਨਾਲ ਅਥਵਾ ਸਿਪਾਹੀਆਂ ਦੇ ਧੱਕਿਆਂ ਨਾਲ, ਮੁਲਾਕਾਤੀ ਜੰਗਲੇ ਛੱਡ ਤੁਰੇ। ਬਚਨ ਸਿੰਘ ਅਗੇ ਫੋਲਣ ਲਈ ਸੁੰਦਰੀ ਦੇ ਦਿਲ ਵਿਚ ਜਿਹੜੇ ਦੁਖਾਂ ਦੇ ਦਫ਼ਤਰ ਭਰੇ ਪਏ ਸਨ, ਸਾਰੇ ਧਰੇ ਧਰਾਏ ਹੀ ਰਹਿ ਗਏ। ਬਚਨ ਸਿੰਘ ਤੋਂ ਵਖ ਹੋਣ ਵੇਲੇ ਉਸ ਦੀਆਂ ਅੱਖਾਂ ਅੱਗੇ ਹਨੇਰਾ ਸੀ, ਤੇ ਉਸ ਨੂੰ ਪਤਾ ਹੀ ਨਾ ਲਗਾ ਜੁ ਕਿਹੜੇ ਵੇਲੇ ਬਚਨ ਸਿੰਘ ਉਸ ਦੀਆਂ ਅੱਖਾਂ ਸਾਹਮਣਿਉਂ ਹਟ ਗਿਆ, ਅਥਵਾ ਜਾਣ ਲੱਗਿਆਂ ਜਿਹੜੇ ਅੰਤਮ ਵਾਕ ਉਸ ਨੇ ਕਹੇ, ਉਹ ਕੀ ਸਨ।

## 31

ਨਿਰਾਸਤਾ, ਸਭ ਪਾਸੀਂ ਨਿਰਾਸਤਾ ਹੀ ਨਿਰਾਸਤਾ। ਦੂਰ ਤਕ– ਜਿਥੋਂ ਤਕ ਅੱਖਾਂ ਦੀ ਨਜ਼ਰ ਤੇ ਮਨ ਦੀ ਕਲਪਣਾ ਪਹੁੰਚ ਸਕਦੀ ਸੀ, ਸੁੰਦਰੀ ਨੂੰ ਨਿਰਾਸਤਾ ਹੀ ਨਿਰਾਸਤਾ ਦਿਖਾਈ ਦੇ ਰਹੀ ਸੀ। ਗਿਆਨੀ ਜੀ ਵੀ ਦੂਜੇ ਦਿਨ ਆ ਗਏ। ਮੁਕੱਦਮਾ ਕਿਉਂਕਿ ਅੰਮ੍ਰਿਤਸਰ ਦੀ ਅਦਾਲਤ ਵਿਚ ਚਲ ਰਿਹਾ ਸੀ, ਇਸ ਲਈ ਗਿਆਨੀ ਜੀ ਤੇ ਸੁੰਦਰੀ, ਦੋਵੇਂ ਅੰਮ੍ਰਿਤਸਰ ਵਿਚ ਰਹਿ ਕੇ ਮੁਕੱਦਮੇ ਦੀ ਪੈਰਵੀ ਕਰਨ ਲਗੇ। ਰਵਾਣੀ ਜਾਂ ਦੀਵਾਨਪੁਰ ਰਹਿਣਾ ਸੁੰਦਰੀ ਲਈ ਬੜਾ ਬੇਲੋੜਾ ਤੇ ਖ਼ਤਰਨਾਕ ਸੀ।

ਬਚਨ ਸਿੰਘ ਦਾ ਮੁਕੱਦਮਾ ਹੇਠਲੀ ਅਦਾਲਤ ਵਿਚ ਚਲ ਰਿਹਾ ਸੀ, ਤੇ ਇਸ ਦਾ ਅੰਤਮ ਫ਼ੈਸਲਾ ਕੀ ਹੋਵੇਗਾ ? ਇਹ ਸਭ ਦੀਆਂ ਅੱਖਾਂ ਅੱਗੇ ਸੀ, ਕਿਉਂਕਿ ਮੁਕੱਦਮੇ ਦੀ ਬਣਤਰ ਹੀ ਐਸੀ ਬਣ ਚੁਕੀ ਸੀ ਕਿ ਮੁਲਜ਼ਮ ਦੇ ਬਚਣ ਲਈ ਕੋਈ ਰਸਤਾ ਬਾਕੀ ਨਹੀਂ ਸੀ। ਮੁਜਰੇ ਦੀ ਵਿਰੋਧਤਾ ਬਾਰੇ ਬਚਨ ਸਿੰਘ ਦੀ ਕਈਆਂ ਦਿਨਾਂ ਦੀ ਦੌੜ ਭੱਜ, ਉਸ ਦੇ ਖ਼ੂਨੀ ਹੋਣ ਦਾ ਸਭ ਤੋਂ ਵਡਾ ਕਾਰਨ ਮਿਥਿਆ ਗਿਆ। ਇਸ ਤੋਂ ਛੁਟ ਕਤਲ ਵਾਲੀ ਰਾਤ, ਅਨਵਰ ਦੇ ਬੂਹੇ ਅੱਗੇ ਉਸ ਦਾ ਫੇਰੇ ਮਾਰਨਾ ਵੀ ਸਾਬਤ ਹੋ ਚੁਕਾ ਸੀ, ਤੇ ਇਹ ਇਕੱਲਾ ਸਬੂਤ ਹੀ ਸੌ ਵਰਗਾ ਸੀ। ਉਤੋਂ ਪਾਲਾ ਸਿੰਘ ਤੇ



ਉਸ ਦੀ ਪਾਰਟੀ ਦੀ ਹਿੰਮਤ ਨਾਲ ਬਨਾਉਟੀ ਗਵਾਹਾਂ ਨੇ ਰਹਿੰਦੀ ਖੂੰਹਦੀ ਕਸਰ ਵੀ ਪੂਰੀ ਕਰ ਦਿੱਤੀ।

ਵਾਰਦਾਤ ਕਿਵੇਂ ਹੋਈ ? ਉਸ ਰਾਤ ਜਿਸ ਵੇਲੇ ਸੁੰਦਰੀ ਅਨਵਰ ਪਾਸੋਂ ਵਾਪਸ ਚਲੀ ਗਈ ਸੀ, ਉਸੇ ਵੇਲੇ ਅਨਵਰ ਨੇ ਆਪਣਾ ਇਕ ਸਾਜ਼ੀ ਭੇਜ ਕੇ ਕਰਮ ਚੰਦ ਤੇ ਪੰਡਤ ਰਾਧੇ ਕ੍ਰਿਸ਼ਨ ਨੂੰ ਸਦ ਭੇਜਿਆ ਸੀ। ਅਨਵਰ ਦਾ ਸੱਦਾ ਦੋਹਾਂ ਲਈ ਰੱਬ ਦੀ ਰਹਿਮਤ ਦੇ ਤੁਲ ਸੀ। ਦੋਵੇਂ ਉਸਦੀ ਬੈਠਕ ਵੱਲ ਭੱਜੇ ਗਏ। ਅਨਵਰ ਨੇ ਦੁਹਾਂ ਨੂੰ ਮੌਤ ਦੇ ਘਾਟ ਉਤਾਰਨ ਤੋਂ ਪਹਿਲਾਂ ਖ਼ੂਬ ਪ੍ਰੇਮ ਦਾ ਨਾਟਕ ਰਚਿਆ। ਕੁਝ ਤਾਂ ਉਹ ਦੋਵੇਂ ਅੱਗੇ ਹੀ ਪੀ ਪੀ ਕੇ ਅੰਨ੍ਹੇ ਹੋਏ ਹੋਏ ਸਨ। ਉਤੋਂ ਉਸ ਨੇ ਹੋਰ ਪਿਆਣੀ ਸ਼ੁਰੂ ਕੀਤੀ। ਅਖ਼ੀਰ ਜਦ ਦੋਵੇਂ ਗੁਟ ਹੋ ਗਏ, ਤਾਂ ਅਨਵਰ ਨੇ ਆਪਣੇ ਛੁਰੇ ਦੇ ਇਕ ਇਕ ਵਾਰ ਨਾਲ ਦੋਹਾਂ ਦੀ ਜ਼ਿੰਦਗੀ ਦਾ ਦੀਵਾ ਗੁਲ ਕਰ ਦਿਤਾ, ਤੇ ਤੀਜੇ ਵਾਰ ਨਾਲ ਆਪਣਾ।

ਰੋਜ਼ ਵਾਂਗ ਸਵੇਰੇ ਜਦ ਅੰਨਾ (ਅਨਵਰ ਦੀ ਬੁੱਢੀ ਨੌਕਰਾਣੀ) ਅੰਦਰ ਆਈ ਤਾਂ ਅੰਦਰ ਦਾ ਦ੍ਰਿਸ਼ ਵੇਖਕੇ ਉਸ ਨੇ ਜ਼ੋਰ ਦੀ ਚੀਕ ਮਾਰੀ, ਜਿਸ ਨੂੰ ਸੁਣ ਕੇ ਕਈ ਲੋਕ ਉਪਰ ਆ ਗਏ। ਹੁੰਦਿਆਂ ਹੁੰਦਿਆਂ ਉਥੇ ਚੋਖੀ ਭੀੜ 'ਕੱਠੀ ਹੋ ਗਈ– ਸਾਰਾ ਅੰਦਰ ਖ਼ੂਨ ਨਾਲ ਲੱਥ ਪੱਥ ਸੀ ਤੇ ਤਿੰਨੇ ਲੋਥਾਂ ਉਸ ਵਿਚ ਤਰ ਰਹੀਆਂ ਸਨ।

ਪਾਲਾ ਸਿੰਘ ਹੁਰਾਂ ਨੂੰ ਜਦ ਪਤਾ ਲਗਾ ਤਾਂ ਉਹਨਾਂ ਦੀ ਖ਼ੁਸ਼ੀ ਦਾ ਕੋਈ ਅੰਤ ਨਾ ਰਿਹਾ। ਉਨ੍ਹਾਂ ਨੇ ਅਗਲਵਾਂਢੇ ਹੀ ਪੁਲਿਸ ਸੱਦ ਲਿਆਂਦੀ ਤੇ ਇਸ ਸਾਰੇ ਖ਼ੂਨੀ ਨਾਟਕ ਦਾ ਹੀਰੋ ਬਚਨ ਸਿੰਘ ਨੂੰ ਪ੍ਰਗਟ ਕੀਤਾ ਗਿਆ।

ਖ਼ੂਨ ਕਿਉਂ ਹੋਏ ਤੇ ਕਿਸ ਨੇ ਕੀਤੇ ? ਇਸ ਗਲ ਦਾ ਅਸਲੀ ਭੇਦ ਛੁਟ ਸੁੰਦਰੀ ਤੋਂ ਕਿਸੇ ਨੂੰ ਵੀ ਮਾਲੂਮ ਨਹੀਂ ਸੀ, ਪਰ ਪਚਾਨਵੇਂ ਫ਼ੀਸਦੀ ਲੋਕਾਂ ਦਾ ਸ਼ੱਕ ਬਚਨ ਸਿੰਘ ਉਤੇ ਹੀ ਸੀ। 'ਨਿਸ਼ਚੇ' ਦੇ ਥਾਂ 'ਸ਼ੱਕ' ਕਿਉਂ ਸੀ ? ਸਿਰਫ਼ ਇਕ ਖ਼ਿਆਲ ਕਰ ਕੇ ਕਿ ਅਨਵਰ ਨੂੰ ਤਾਂ ਭਲਾ ਉਸ ਨੇ ਸੁਧਾਰ ਦੇ ਜੋਸ਼ ਵਿਚ ਕਤਲ ਕਰ ਦਿਤਾ ਸਹੀ, ਪਰ ਦੂਜੇ ਦੋਹਾਂ ਨੂੰ– ਜਿਨ੍ਹਾਂ ਨਾਲ ਉਸ ਦੀ ਨਾ ਕੋਈ ਜਾਣ ਪਛਾਣ ਤੇ ਨਾ ਕੋਈ ਅਦਾਵਤ ਸੀ– ਉਸ ਨੇ ਕਿਉਂ ਕਤਲ ਕੀਤਾ ? ਪਰ ਲੋਕਾਂ ਦਾ ਇਹ 'ਸ਼ੱਕ' ਵੀ

ਦੂਰ ਹੋ ਗਿਆ, ਤੇ ਬਚਨ ਸਿੰਘ ਦੇ ਦੋਸ਼ੀ ਹੋਣ ਦਾ ਸਭ ਨੂੰ 'ਨਿਸ਼ਚਾ' ਹੋ ਗਿਆ, ਜਦ ਕੁਝ ਗਵਾਹਾਂ ਨੇ ਸਾਬਤ ਕਰ ਦਿੱਤਾ ਕਿ ਪੰਡਤ ਰਾਧੇ ਕ੍ਰਿਸ਼ਨ ਤੇ ਕਰਮ ਚੰਦ, ਅਨਵਰ ਦੇ ਮਕਾਨ ਉਤੇ, ਦੂਜੇ ਦਿਨ ਹੋਣ ਵਾਲੇ ਮੁਜਰੇ ਬਾਬਤ ਸਲਾਹ ਕਰਨ ਲਈ ਪਹੁੰਚੇ ਸਨ, ਕਿ ਬਚਨ ਸਿੰਘ ਅਨਵਰ ਦਾ ਖ਼ੂਨ ਕਰ ਕੇ ਛੁਰਾ ਹੱਥ ਵਿਚ ਲਈ ਪਰਤਿਆ, ਤਾਂ ਭੇਦ ਖੁਲ੍ਹ ਜਾਣ ਦੇ ਡਰੋਂ ਉਸ ਨੇ ਉਨ੍ਹਾਂ ਦੋਹਾਂ ਨੂੰ ਵੀ ਪਾਰ ਬੁਲਾਇਆ। ਵਿਚਾਰੀ ਸਦਾ ਕੌਰ ਪਛਾੜਾਂ ਤੇ ਪਛਾੜਾਂ ਖਾ ਰਹੀ ਸੀ। ਏਧਰ ਸੁੰਦਰੀ ਦੀ ਇਕ ਲੱਤ ਕਚਹਿਰੀ ਤੇ ਦੂਸਰੀ ਵਕੀਲ ਦੀ ਬੈਠਕੇ।

ਬਚਨ ਸਿੰਘ ਦੇ ਵਕੀਲ ਨੇ ਸੁੰਦਰੀ ਦੀ ਸ਼ਹਾਦਤ ਨੂੰ ਸਫ਼ਾਈ ਦੇ ਗਵਾਹਾਂ ਵਿਚ ਦਰਜ ਕਰ ਲਿਆ। ਜਦ ਬਚਨ ਸਿੰਘ ਉਤੇ ਫ਼ਰਦ ਜੁਰਮ ਲਗ ਗਿਆ ਤਾਂ ਸੁੰਦਰੀ ਦੀ ਗਵਾਹੀ ਹੋਈ। ਉਸ ਨੇ ਸ਼ੁਰੂ ਤੋਂ ਅਖ਼ੀਰ ਤਕ, ਜੋ ਕੁਝ ਜਿਸ ਤਰ੍ਹਾਂ ਹੋਇਆ ਸੀ, ਸਭ ਬਿਆਨ ਕਰ ਦਿਤਾ, ਪਰ ਮੁਕੱਦਮੇ ਨਾਲ ਉਸ ਦੀ ਲੰਮੀ ਰਾਮ ਕਹਾਣੀ ਦਾ ਕੁਝ ਵੀ ਸੰਬੰਧ ਨਾ ਸਮਝਿਆ ਗਿਆ। ਅਨਵਰ ਕੌਣ ਸੀ, ਪੰਡਤ ਰਾਧਾ ਕ੍ਰਿਸ਼ਨ ਤੇ ਕਰਮ ਚੰਦ ਦੇ ਚਾਲ ਚਲਣ ਕਿਹੋ ਜਿਹੇ ਸਨ, ਅਨਵਰ ਨੂੰ ਕਿਹੜੇ ਕਾਰਨਾਂ ਕਰ ਕੇ ਵੇਸਵਾ ਦਾ ਜੀਵਨ ਧਾਰਨ ਕਰਨਾ ਪਿਆ ? ਸੁੰਦਰੀ ਨੇ ਇਹਨਾਂ ਗੱਲਾਂ ਉਤੇ ਲਗਦੀ ਵਾਹ ਚਾਨਣ ਪਾਣ ਦਾ ਯਤਨ ਕੀਤਾ, ਪਰ ਸੁੰਦਰੀ ਪਾਸ ਇਹਨਾਂ ਗੱਲਾਂ ਦੀ ਸਚਾਈ ਦਾ ਕੀ ਸਬੂਤ ਸੀ ? ਜਿਨ੍ਹਾਂ ਪਾਸੋਂ ਸੁੰਦਰੀ ਦੇ ਖ਼ਿਆਲਾਂ ਦੀ ਪੁਸ਼ਟੀ ਹੋਣ ਦੀ ਆਸ ਹੋ ਸਕਦੀ ਸੀ, ਉਹ ਤਿੰਨੇ ਕਤਲ ਹੋ ਚੁਕੇ ਸਨ। ਇਸ ਤੋਂ ਛੁਟ ਉਹ ਚੌਥਾ ਮਹੱਲੇਦਾਰ ਵੀ ਸੁੰਦਰੀ ਦੇ ਬਿਆਨ ਅਨੁਸਾਰ ਅਨਵਰ ਦੇ ਹਥੋਂ ਮਾਰਿਆ ਜਾ ਚੁਕਾ ਸੀ, ਹੁਣ ਜੇ ਕੋਈ ਜਿਊਂਦਾ ਗਵਾਹ ਬਾਕੀ ਸੀ, ਤਾਂ ਉਹ ਸੀ ਤਾਰਾ ਚੰਦ.. ਜਿਸ ਬਾਬਤ ਕਿਸੇ ਨੂੰ ਪਤਾ ਨਹੀ ਸੀ ਕਿ ਜਿਊਂਦਾ ਹੈ ਜਾਂ ਮਰਿਆ, ਅਥਵਾ ਕਿਥੇ ਹੈ।

ਸਫ਼ਾਈ ਦੇ ਵਕੀਲ ਨੇ ਬੜੀ ਨਿਰਾਸਤਾ ਵਿਚ ਸੁੰਦਰੀ ਨੂੰ ਕਿਹਾ– ''ਲੜਕੀ ? ਜੇ ਅੱਜ ਤੇਰਾ ਪਿਉ (ਤਾਰਾ ਚੰਦ) ਮੌਜੂਦ ਹੁੰਦਾ ਤਾਂ ਹੋ ਸਕਦਾ ਸੀ, ਏਸ ਮਾਮਲੇ ਵਿਚ ਕੁਝ ਮਦਦ ਮਿਲ ਸਕਦੀ ਹੈ। ਅਜੇ ਵੀ ਜੇ ਤੂੰ ਕਿਸੇ ਤਰ੍ਹਾਂ ਉਸ ਨੂੰ ਢੂੰਡ ਲਵੇਂ ਤਾਂ ਬੜਾ ਚੰਗਾ ਹੋਵੇ।''



ਬਾਕੀ ਰਹੀ ਇਹ ਗਲ ਕਿ ਖ਼ੂਨ ਕਿਸ ਨੇ ਕੀਤਾ? ਏਸ ਬਾਬਤ ਤਾਂ ਸੁੰਦਰੀ ਦੀ ਗਵਾਹੀ ਦੀ ਕੋਈ ਕੀਮਤ ਨਹੀਂ ਸੀ ਸਮਝੀ ਜਾ ਸਕਦੀ। ਭਾਵੇਂ ਸੁੰਦਰੀ ਨੇ ਆਪਣੇ ਬਿਆਨ ਵਿਚ ਸਾਫ਼ ਕਹਿ ਦਿਤਾ ਕਿ ਉਸ ਦੀ ਮਾਂ (ਅਨਵਰ) ਨੇ ਉਹਨਾਂ ਦੋਹਾਂ ਨੂੰ ਮਾਰਨ ਦਾ ਉਸ ਦੇ ਸਾਹਮਣੇ ਪ੍ਰਣ ਦੁਹਰਾਇਆ ਸੀ, ਪਰ ਅਦਾਲਤ ਨੂੰ ਕੀ ਪਤਾ ਦੁਹਰਾਇਆ ਸੀ ਕਿ ਨਹੀਂ। ਸੁੰਦਰੀ ਖ਼ੁਦ ਤਾਂ ਵਾਰਦਾਤ ਵੇਲੇ ਮੌਕੇ ਤੇ ਹੈ ਹੀ ਨਹੀਂ ਸੀ। ਅਦਾਲਤ ਨੇ ਸੁੰਦਰੀ ਦੇ ਸਾਰੇ ਬਿਆਨ ਨੂੰ ਬਨਾਵਟੀ ਕਹਾਣੀ ਅਥਵਾ ਪਾਗਲਪਨ ਹੀ ਖ਼ਿਆਲ ਕੀਤਾ।

ਮੁਕਦੀ ਗੱਲ ਕਿ ਸੁੰਦਰੀ ਦੇ ਸਭ ਕੁਝ ਜਾਣਦਿਆਂ ਹੋਇਆਂ ਵੀ ਉਸ ਦੀ ਗਵਾਹੀ ਦਾ ਮੁਲਜ਼ਮ ਨੂੰ ਕੋਈ ਫ਼ਾਇਦਾ ਨਾ ਪਹੁੰਚ ਸਕਿਆ ਤੇ ਮੁਕੱਦਮਾ ਅਖ਼ੀਰ ਸੈਸ਼ਨ ਸਪੁਰਦ ਹੋ ਗਿਆ।

ਸੁੰਦਰੀ ਨੂੰ ਸਾਰੀ ਨਠ-ਭੱਜੀ ਵਿਚੋਂ ਜੇ ਕੋਈ ਚੀਜ਼ ਮਿਲੀ ਤਾਂ ਇਹ ਕਿ ਅੱਗੇ ਲੋਕ ਉਸੇ ਨੂੰ 'ਅਛੂਤਾਂ ਦੀ ਕੁੜੀ' ਕਹਿੰਦੇ ਸਨ ਹੁਣ 'ਕੰਜਰਾਂ ਦੀ ਕੁੜੀ' ਕਹਿਣ ਲਗ ਪਏ।

ਅਦਾਲਤੀ ਕਾਨੂੰਨ, ਧਨਵਾਨਾਂ ਦਾ ਨੌਕਰ ਤੇ ਨਿਰਧਨਾਂ ਦਾ ਮਾਲਕ ਹੈ। ਉਹ ਅਮੀਰਾਂ ਦੇ ਹੁਕਮ ਵਿਚ ਤੁਰਦਾ ਹੈ ਤੇ ਗ਼ਰੀਬ ਨੂੰ ਆਪਣੇ ਹੁਕਮ ਵਿਚ ਤੋਰਦਾ ਹੈ।

ਮੁਕੱਦਮੇ ਦੇ ਵਿਚਾਲੇ ਕਈ ਵਾਰ ਬਚਨ ਸਿੰਘ ਦੀਆਂ ਸੁੰਦਰੀ, ਸਦਾ ਕੌਰ ਤੇ ਗਿਆਨੀ ਜੀ ਨਾਲ ਮੁਲਾਕਾਤਾਂ ਹੋਈਆਂ, ਜਿਨ੍ਹਾਂ ਦਾ ਦੁਖ-ਦ੍ਰਿਸ਼ ਵਿਖਾ ਕੇ ਅਸੀਂ ਪਾਠਕਾਂ ਨੂੰ ਦੁਖੀ ਨਹੀਂ ਕਰਨਾ ਚਾਹੁੰਦੇ।

ਸੈਸ਼ਨ ਅਦਾਲਤ ਨੇ ਕੁਝ ਪੇਸ਼ੀਆਂ ਤੋਂ ਬਾਅਦ ਬਚਨ ਸਿੰਘ ਨੂੰ ਫਾਂਸੀ ਦਾ ਹੁਕਮ ਸੁਣਾ ਦਿਤਾ। ਬਦਨਸੀਬ ਸਦਾ ਕੌਰ ਲਈ ਇਹ ਅਸਹਿ ਵਾਰ, ਮਾਰੂ ਸਾਬਤ ਹੋਇਆ। ਇਹ ਖ਼ਬਰ ਸੁਣਦਿਆਂ ਹੀ ਉਸ ਦੇ ਹੋਸ਼ ਹਵਾਸ ਕੁਝ ਚਿਰ ਲਈ ਜਵਾਬ ਦੇ ਗਏ।

ਬਚਨ ਸਿੰਘ ਦੇ ਵਾਰਸਾਂ ਵਲੋਂ ਹਾਈ ਕੋਰਟ ਵਿਚ ਅਪੀਲ ਦਾਇਰ ਕੀਤੀ ਗਈ।

ਸੁੰਦਰੀ ਲਈ ਵੀ ਇਹ ਸੱਟ ਕੋਈ ਸਾਧਾਰਨ ਨਹੀਂ ਸੀ, ਪਰ ਉਸ ਦੇ ਅੰਦਰ ਜਿਹੜੀ ਬਦਲੇ ਦੀ ਅੱਗ ਮਘ ਰਹੀ ਸੀ, ਉਸ ਦੀ ਗਰਮੀ ਨੇ ਉਸ ਨੂੰ ਡੋਲਣ ਨਾ ਦਿਤਾ, ਸਗੋਂ ਉਸ ਦੇ ਦਿਲ ਨੂੰ ਹੋਰ ਵੀ ਅਡੋਲ ਤੇ ਦ੍ਰਿੜ ਕਰ ਦਿਤਾ।

## 32

ਅੰਮ੍ਰਿਤਸਰ ਦੀ ਇਕ ਛੋਟੀ ਜਿਹੀ ਗਲੀ ਵਿਚ ਮਕਾਨ ਕਿਰਾਏ ਤੇ ਲੈ ਕੇ, ਗਿਆਨੀ ਜੀ ਤੇ ਸੁੰਦਰੀ ਨੇ ਰਹਿਣਾ ਸ਼ੁਰੂ ਕਰ ਦਿੱਤਾ।

ਬਚਨ ਸਿੰਘ ਨੂੰ ਬਚਾਣ ਦੀਆਂ ਸਭ ਕੋਸ਼ਿਸ਼ਾਂ ਬੇਕਾਰ ਸਾਬਤ ਹੋਈਆਂ, ਫ਼ਾਂਸੀ ਦੇ ਹੁਕਮ ਦੇ ਵਿਰੁਧ ਹਾਈਕੋਰਟ ਵਿਚ ਭਾਵੇਂ ਅਪੀਲ ਕੀਤੀ ਜਾ ਚੁਕੀ ਸੀ, ਪਰ ਸੁੰਦਰੀ ਜਾਣਦੀ ਸੀ ਕਿ ਇਹ ਐਵੇਂ ਰਸਮ ਮਾਤਰ ਹੀ ਹੈ। ਇਸ ਦਾ ਕੁਝ ਵੀ ਲਾਭ ਨਹੀਂ ਹੋਵੇਗਾ।

ਤਾਰਾ ਚੰਦ ਨੂੰ ਢੂੰਡਣ ਦੀ ਤੀਬਰਤਾ ਉਸਦੇ ਦਿਲ ਵਿਚ ਦਿਨੋ ਦਿਨ ਵਧਦੀ ਜਾ ਰਹੀ ਸੀ, ਪਰ ਇਹ ਵੀ ਨਿਰੀ ਹਵਾ ਵਿਚ ਸੋਟੇ ਮਾਰਨ ਵਾਲੀ ਗਲ ਸੀ। ਉਸ ਨੂੰ ਰਹਿ ਰਹਿ ਕੇ ਆਪਣੀ ਮੂਰਖਤਾ ਉਤੇ ਅਫ਼ਸੋਸ ਹੋ ਰਿਹਾ ਸੀ ਕਿ ਉਸ ਨੇ ਅਨਵਰ ਪਾਸੋਂ ਤਾਰਾ ਚੰਦ ਦਾ ਹੁਲੀਆ ਪੁਛ ਲਿਆ ਹੁੰਦਾ। ਬਿਨਾਂ ਸ਼ਕਲ ਦੀ ਪਹਿਚਾਣ ਤੋਂ ਉਹ ਕੀਕਣ ਉਸ ਦੀ ਸੂਹ ਕੱਢਣ ਵਿਚ ਕਾਮਯਾਬ ਹੋ ਸਕਦੀ ਸੀ। ਅਨਵਰ ਪਾਸੋਂ ਉਹਨੂੰ ਏਨਾ ਹੀ ਪਤਾ ਲਗ ਸਕਿਆ ਸੀ ਕਿ ਤਾਰਾ ਚੰਦ ਉਦੋਂ ਸਿਆਲਕੋਟ ਇਕ ਸਰਕਾਰੀ ਦਫ਼ਤਰ ਵਿਚ ਨੌਕਰੀ ਕਰਦਾ ਸੀ। ਏਸੇ ਆਧਾਰ ਉਤੇ ਸੁੰਦਰੀ ਨੇ ਸਿਆਲਕੋਟ ਵਿਚ ਜਾ ਕੇ ਦਫ਼ਤਰਾਂ ਵਿਚ ਫਿਰ ਫਿਰ ਕੇ ਕਈ ਦਿਨ ਜ਼ਾਇਆ ਕੀਤੇ, ਪਰ ਅਜ ਤੋਂ ਅਠਾਰ੍ਹਾਂ ਉੱਨੀ ਵਰ੍ਹੇ ਪਹਿਲਾਂ ਦੀਆਂ ਗੱਲਾਂ ਦਾ ਥਹੁ ਪਤਾ ਉਸ ਨੂੰ ਕਿਥੋਂ ਮਿਲਣਾ ਸੀ। ਉਧਰੋਂ ਵੀ ਸੁੰਦਰੀ ਨੂੰ ਨਿਰਾਸ ਹੀ ਮੁੜਨਾ ਪਿਆ।

ਪਰ ਸੁੰਦਰੀ ਨੇ ਦਿਲ ਨਹੀਂ ਛਡਿਆ। ਉਸ ਨੇ ਨੱਠ ਭੱਜੀ ਬਰਾਬਰ ਜਾਰੀ ਰਖੀ। ਨਾਲ ਹੀ ਕੁਝ ਪੈਸੇ ਕਮਾਣ ਦੇ ਖ਼ਿਆਲ ਨਾਲ ਉਸ ਕਾਫ਼ੀ ਚਿਰ ਤੋਂ ਛਡਿਆ ਹੋਇਆ ਲਿਖਣ ਦਾ ਕੰਮ ਫੇਰ ਜਾਰੀ ਕਰ ਦਿਤਾ। ਉਹ



ਦਿਨ ਰਾਤ ਕਿਸੇ ਨਾ ਕਿਸੇ ਕੰਮ ਵਿਚ ਲਗੀ ਰਹਿੰਦੀ ਸੀ। ਖਾਣ ਪੀਣ, ਕਪੜੇ ਲੱਤੇ, ਕਿਸੇ ਗੱਲ ਦੀ ਉਸ ਨੂੰ ਸੋਝੀ ਨਹੀਂ ਸੀ। ਹਾਈਕੋਰਟ ਦੇ ਫ਼ੈਸਲੇ ਨੂੰ ਉਹ ਬੜੀ ਬੇਤਾਬੀ ਨਾਲ ਉਡੀਕ ਰਹੀ ਸੀ, ਤੇ ਏਸੇ ਉਡੀਕ ਵਿਚ ਉਸਨੇ ਕਈ ਮਹੀਨੇ ਬਿਤਾ ਦਿੱਤੇ। ਇਨ੍ਹਾਂ ਦਿਨਾਂ ਵਿਚ ਉਸ ਦੀਆਂ ਅਨੇਕਾਂ ਕਹਾਣੀਆਂ ਪੰਜਾਬੀ ਦੇ ਰਸਾਲਿਆਂ ਵਿਚ ਛਪੀਆਂ, ਜਿਨ੍ਹਾਂ ਨੇ ਇਕ ਗੁੰਮਨਾਮ ਲੇਖਕ ਦੀਆਂ ਧੁੰਮਾਂ ਪਾ ਦਿਤੀਆਂ।

ਗਿਆਨੀ ਜੀ ਸੁੰਦਰੀ ਦਾ ਬੜਾ ਧਿਆਨ ਰਖਦੇ ਸਨ। ਹਰ ਵੇਲੇ ਉਸ ਨੂੰ ਆਤਮਕ ਉਪਦੇਸ਼ ਦੇ ਕੇ ਉਸ ਦੇ ਹਿਰਦੇ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕਰਦੇ ਸਨ। ਪਰ ਸੁੰਦਰੀ ਦੇ ਅੰਦਰ ਜਿਹੜੀ ਹਿੰਸਾ ਦੀ ਅੱਗ ਬਲ ਰਹੀ ਸੀ, ਉਸ ਉਤੇ ਕੁਝ ਅਸਰ ਨਹੀਂ ਸੀ ਹੁੰਦਾ। ਸੁੰਦਰੀ ਦਾ ਸਰੀਰ ਦਿਨੋ ਦਿਨ ਕਮਜ਼ੋਰ ਹੁੰਦਾ ਜਾਂਦਾ ਸੀ, ਪਰ ਉਸ ਦਾ ਮਨ ਸਗੋਂ ਕਰੜਾ ਤੇ ਬੇਲਚਕ ਹੁੰਦਾ ਜਾ ਰਿਹਾ ਸੀ। ਉਸ ਨੂੰ ਜਿਵੇਂ ਸਾਰੀ ਦੁਨਿਆ ਤੋਂ ਨਫ਼ਰਤ ਜਿਹੀ ਹੋ ਗਈ ਸੀ। ਜ਼ਿੰਦਗੀ ਉਸ ਨੂੰ ਅਸਹਿ ਤੇ ਬੇ-ਲੋੜਾ ਜਿਹਾ ਬੋਝ ਮਾਲੂਮ ਹੁੰਦਾ ਸੀ।

ਅਚਾਨਕ ਤੇ ਇਕ ਵਾਰਗੀ ਹੀ ਉਸਦੇ ਸਬਰ ਦਾ ਪਿਆਲਾ ਉਛਲ ਪਿਆ, ਜਦ ਇਕ ਦਿਨ ਉਸਨੂੰ ਬਚਨ ਸਿੰਘ ਦੀ ਚਿੱਠੀ ਮਿਲੀ। ਬਚਨ ਸਿੰਘ ਦੇ ਹੱਥਾਂ ਦਾ ਸਿਰਨਾਵਾਂ ਪਛਾਣ ਕੇ ਉਸ ਨੇ ਧੜਕਦੇ ਦਿਲ ਨਾਲ ਲਫ਼ਾਫ਼ਾ ਖੋਲ੍ਹਿਆ ਤੇ ਚਿਠੀ ਦੀ ਪਹਿਲੀ ਸਤਰ 'ਸੁੰਦਰੀ ਜੀ ! ਅੰਤਮ ਪਿਆਰ' ਪੜ੍ਹਦਿਆਂ ਹੀ ਉਸ ਦੇ ਸਿਰ ਨੂੰ ਚੱਕਰ ਆਉਣ ਲਗੇ, ਪਰ ਉਸਨੇ ਝੱਟ ਆਪਣੇ ਆਪ ਨੂੰ ਸੰਭਾਲਿਆ, ਤੇ ਚਿਠੀ ਪੜ੍ਹਨੀ ਸ਼ੁਰੂ ਕੀਤੀ

ਅਪੀਲ ਨਾ ਮਨਜ਼ੂਰ ਹੋ ਚੁਕੀ ਹੈ ਤੇ ਫ਼ਾਂਸੀ ਦਾ ਦਿਨ ਵੀ ਮੁਕਰਰ ਹੋ ਗਿਆ ਹੈ– ਆਉਂਦੇ ਮੰਗਲਵਾਰ...

ਸੁੰਦਰੀ ਦੇ ਹੱਥਾਂ ਚੋਂ ਚਿਠੀ ਡਿਗ ਪਈ, ਉਸ ਦੇ ਹੱਥ ਪੈਰ ਮੁੜਦੇ ਜਾਂਦੇ ਸਨ, ਪਰ ਉਸਨੇ ਕਚੀਚੀ ਖਾ ਕੇ ਇਕ ਵਾਰੀ ਫੇਰ ਦਿਲ ਨੂੰ ਕਰੜਾ ਕੀਤਾ– ਗਿਆਨੀ ਜੀ ਦੇ ਆਤਮਕ ਉਪਦੇਸ਼ਾਂ ਨੇ ਇਸ ਵੇਲੇ ਉਸ ਦੀ ਮਦਦ ਕੀਤੀ। ਉਸ ਨੇ ਫੇਰ ਪੜ੍ਹਨਾ ਸ਼ੁਰੂ ਕੀਤਾ –

ਆਹ ! ਸੁੰਦਰੀ ਜੀ ! ਜਾਣਦੇ ਹੋ, ਇਸ ਵੇਲੇ ਮੇਰੇ ਦਿਲ ਦੀ ਕੀ ਹਾਲਤ ਹੈ ? ਕੋਈ ਵੀ ਨਹੀਂ ਜਾਣ ਸਕਦਾ। ਬਿਨਾਂ ਉਸ ਬਦਨਸੀਬ ਤੋਂ ਜਿਸ ਨਾਲ ਮੇਰੇ ਵਾਲੀ ਹਾਲਤ ਵਾਪਰੀ ਹੋਵੇ। ਉਫ਼ ! ਇਹ ਦੁਨੀਆ ਕਿਤਨੀ ਡਰਾਉਣੀ ਮਾਲੂਮ ਹੋ ਰਹੀ ਹੈ। ਸੀਖਾਂ ਵਾਲੀ ਕੋਠੜੀ ਵਿਚ, ਤੇ ਉਹ ਵੀ ਸਾਧਾਰਨ ਕੈਦੀਆਂ ਵਾਲੀ ਨਹੀਂ– ਫ਼ਾਂਸੀ ਦੀ ਕੋਠੜੀ ਵਿਚ ਹੋਣ ਤੇ ਵੀ, ਮੈਂ ਜਾਣੀਦਾ ਇਸ ਵੇਲੇ ਕੈਦ ਤੋਂ ਆਜ਼ਾਦ ਹਾਂ, ਤੇ ਆਪਣੇ ਆਪ ਨੂੰ ਇਸ ਦੁਨੀਆ ਦੇ ਉਤੇ ਉਡਦਾ ਫਿਰਦਾ ਵੇਖ ਰਿਹਾ ਹਾਂ। ਇਕ ਤੋਂ ਬਾਅਦ ਦੂਜਾ, ਦੂਜੇ ਤੋਂ ਬਾਅਦ ਤੀਜਾ ਦ੍ਰਿਸ਼ ਅੱਖਾਂ ਅੱਗੋਂ ਲੰਘਦਾ ਜਾਂਦਾ ਹੈ। ਕਿਹੜੇ ਦ੍ਰਿਸ਼ ? ਉਹੀ, ਜਿਹੜੇ ਹੋਸ਼ ਸੰਭਾਲਣ ਤੋਂ ਲੈ ਕੇ ਅੱਜ ਤਕ ਵੇਖ ਚੁਕਾ ਹਾਂ।

ਜਦੋਂ ਸੁਪ੍ਰੰਟੈਂਡੈਂਟ ਨੇ ਮੇਰੀ ਕੋਠੜੀ ਪਾਸ ਆ ਕੇ ਮੈਨੂੰ ਪਹਿਲੀ ਵੇਰਾਂ ਫਾਂਸੀ ਦਾ ਹੁਕਮ ਸੁਣਾਇਆ ਸੀ, ਓਦੋਂ ਮੇਰੀ ਕੀ ਹਾਲਤ ਹੋਈ ? ਉਸ ਦੇ ਮੂੰਹੋਂ ਇਕ ਦੂੰਹ ਅੱਖਰਾਂ ਦਾ ਸ਼ਬਦ ਨਿਕਲਣ ਦੀ ਹੀ ਦੇਰ ਸੀ ਕਿ ਮੇਰੇ ਲਈ ਦੁਨੀਆ ਦਾ ਢਾਂਚਾ ਹੀ ਬਦਲ ਗਿਆ। ਉਸ ਵੇਲੇ ਕੋਠੜੀ ਦੀਆਂ ਕੰਧਾਂ, ਛੱਤ, ਸੀਖਾਂ ਵਾਲੇ ਬੂਹੇ ਤੇ ਫ਼ਰਸ਼ ਆਦਿ ਸਭ ਚੀਜ਼ਾਂ ਫ਼ਾਂਸੀ ਫ਼ਾਂਸੀ ਦਾ ਸ਼ੋਰ ਮਚਾ ਕੇ ਮੇਰੇ ਕੰਨ ਖਾ ਰਹੀਆਂ ਸਨ। ਬਾਹਰ ਸੰਤਰੀ ਬੰਦੂਕ ਮੋਢੇ ਤੇ ਧਰੀ ਮੂੰਹ ਵਿਚ ਗੁਣਗਣਾਉਂਦਾ ਹੋਇਆ ਇਧਰੋਂ ਉਧਰ ਤੇ ਉਧਰੋਂ ਇਧਰ ਆਉਂਦਾ ਜਾਂਦਾ ਸੀ– ਉਹ ਵੀ ਜਿਵੇਂ ਫ਼ਾਂਸੀ ਦਾ ਰਾਗ ਅਲਾਪ ਰਿਹਾ ਸੀ। ਸਾਹਮਣੇ ਵਾਲੇ ਤੂਤ ਦੇ ਦਰੱਖ਼ਤ ਉਤੇ ਕਾਂ ਬੋਲ ਰਹੇ ਸਨ, ਜਿਵੇਂ ਉਨ੍ਹਾਂ ਨੂੰ 'ਫ਼ਾਂਸੀ' ਸ਼ਬਦ ਬਿਨਾਂ ਹੋਰ ਕੁਝ ਯਾਦ ਨਹੀਂ ਸੀ।

ਮੈਂ ਸਿਰ ਤੋਂ ਲੈ ਕੇ ਪੈਰਾਂ ਤੱਕ ਕੰਬ ਰਿਹਾ ਸਾਂ। ਨਹੀਂ, ਕਾਂਬਾ ਨਹੀਂ ਸੀ ਛਿੜਿਆ ਹੋਇਆ– ਨਾ ਹੀ ਮੇਰਾ ਕੋਈ ਅੰਗ ਕੰਬਦਾ ਮਾਲੂਮ ਹੁੰਦਾ ਸੀ, ਪਰ ਮੇਰਾ ਅੰਦਰਲਾ ਕੁਝ ਇਸ ਤਰ੍ਹਾਂ ਅਨੁਭਵ ਕਰਦਾ ਸੀ ਜੀਕਣ ਮੈਂ ਕੰਬ ਰਿਹਾ ਹਾਂ, ਮੇਰਾ ਦਿਲ ਦਿਮਾਗ਼, ਮੇਰੇ ਖ਼ਿਆਲ ਤੇ ਹਰ ਇਕ ਚੀਜ਼ ਕੰਬ ਰਹੀ ਸੀ। ਫ਼ਰਸ਼ ਛੱਤ, ਸਾਹਮਣਾ ਵਿਹੜਾ ਤੇ ਬਾਹਰਲੇ ਦਰਖ਼ਤ ਕੰਬ ਰਹੇ ਸਨ।

ਕਈ ਘੰਟੇ ਮੇਰੀ ਇਹੋ ਹਾਲਤ ਰਹੀ, ਫਿਰ ਹੌਲੀ ਹੌਲੀ ਦੂਸਰਾ ਸੀਨ ਆਇਆ। ਉਹ ਸੀ ਇਕ ਭੋਲੀ ਭਾਲੀ ਦੇਵੀ ਦੀ ਤਸਵੀਰ, ਜਿਸਦਾ ਰੰਗ ਸਰ੍ਹੋਂ ਦੇ ਫੁਲ ਵਰਗਾ ਪੀਲਾ ਸੀ, ਜਿਸ ਦਾ ਸਰੀਰ ਜਿਵੇਂ ਕਿਸੇ ਡਾਕਟਰ ਦੀ ਡਿਸਪੈਂਸਰੀ ਵਿਚ ਰੱਖਣ ਵਾਲਾ ਹੱਡੀਆਂ ਦਾ ਢਾਂਚਾ ਸੀ, ਪਰ ਉਸ ਦੇ ਵਿਚੋਂ – ਪੀਲੇ ਚਿਹਰੇ ਵਿਚੋਂ ਕੋਈ ਚਮਕ ਪੈਦਾ ਹੋ ਰਹੀ ਸੀ, ਤੇ ਬਸ ਉਹੀ ਮੇਰੇ ਦਿਲ ਵਿਚ ਖੋਹ ਪਾ ਰਹੀ ਸੀ। ਉਸ ਨੂੰ ਵੇਖਦਿਆਂ ਹੀ ਮੈਨੂੰ ਕੁਝ ਸਰੂਰ ਜਿਹਾ ਆ ਗਿਆ। ਮੈਨੂੰ ਚੇਤਾ ਹੀ ਭੁਲ ਗਿਆ ਕਿ ਮੈਂ ਮੌਤ ਦੀ ਸਜ਼ਾ ਪਾ ਚੁਕਾ ਹਾਂ। ਇਹ ਸੀ ਮੇਰੀ ਸੁੰਦਰੀ।

ਦੂਜੇ ਹੀ ਪਲ ਉਹ ਤਸਵੀਰ ਅਲੋਪ ਹੋ ਗਈ, ਤੇ ਮੇਰੀਆਂ ਅੱਖਾਂ ਫ਼ਾਂਸੀ ਦੀ ਪੀਂਘ ਵੇਖ ਰਹੀਆਂ ਸਨ, ਤੇ ਉਸ ਦੇ ਕੋਲ ਹੀ ਇਕ ਕਾਲੇ ਤੇ ਡਰਾਉਣੇ ਮੂੰਹ ਵਾਲੇ ਜੱਲਾਦ ਨੂੰ, ਜਿਹੜਾ ਬੜੀ ਮਿਹਨਤ ਨਾਲ ਫਾਂਸੀ ਦੇ ਰੱਸੇ ਨੂੰ ਤੇਲ ਮਲ ਮਲ ਕੇ ਉਸ ਨੂੰ ਕਿਸੇ ਚੀਜ਼ ਦਾ ਘੋਟਾ ਚਾੜ੍ਹ ਰਿਹਾ ਸੀ। ਇਸ ਨਜ਼ਾਰੇ ਨੂੰ ਵੇਖ ਕੇ ਮੈਨੂੰ ਫਿਰ ਉਸੇ ਹੀ ਪਹਿਲੀ ਤਰ੍ਹਾਂ ਵਾਲਾ ਕਾਂਬਾ ਛਿੜ ਗਿਆ। ਮੇਰਾ ਦਿਲ ਹੋਰ ਕਈ ਤਰ੍ਹਾਂ ਦੇ ਬੇਓੜਕ ਖ਼ਿਆਲਾਂ ਵਿਚ ਰੁੜ੍ਹ ਗਿਆ। ਮੇਰਾ ਦਿਲ ਘਬਰਾਈ ਹੋਈ ਆਵਾਜ਼ ਵਿਚ ਜੱਲਾਦ ਨੂੰ ਜਿਵੇਂ ਕਹਿ ਰਿਹਾ ਸੀ – 'ਮੇਰੇ ਦੋਸਤ ! ਰਤਾ ਠਹਿਰ ਜਾ, ਇਤਨੀ ਕਾਹਲੀ ਨਾ ਕਰ, ਅਜੇ ਮੇਰੇ ਕਈ ਕੰਮ ਅਧੂਰੇ ਪਏ ਨੇ, ਇਨ੍ਹਾਂ ਨੂੰ ਮੁਕਾ ਲੈਣ ਦੇਹ, ਮੈਂ ਬਹੁਤਾ ਚਿਰ ਨਹੀਂ ਲਵਾਂਗਾ, ਬਸ ਝੱਟ ਪਟ'। ਪਰ ਜੱਲਾਦ ਸਗੋਂ ਹੋਰ ਛੇਤੀ ਕਰ ਰਿਹਾ ਸੀ – 'ਵਾਹ ! ਮੈਨੂੰ ਆਪਣਾ ਕੰਮ ਮੁਕਾਣ ਦੀ ਕਾਹਲੀ ਹੈ ਤੇ ਤੈਨੂੰ ਆਪਣਾ ਕੰਮ ਮੁਕਾਣ ਦੀ' ਤੇ ਉਹ ਫੇਰ ਦਬਾ ਦਬਾ ਘੋਟਾ ਚਾੜ੍ਹਨ ਲੱਗਾ।

ਮੇਰਾ ਦਿਲ ਉਸ ਦਾ ਉੱਤਰ ਸੁਣ ਕੇ ਨਿਰਾਸ਼ ਹੋ ਗਿਆ, ਮੇਰਾ ਹਾਲ ਉਸ ਮੁਸਾਫ਼ਰ ਵਾਂਗ ਹੋ ਗਿਆ, ਜਿਸ ਨੇ ਅਜੇ ਕਈ ਕਈ ਗੱਡੇ ਅਸਬਾਬ ਦੇ ਰੇਲ ਗੱਡੀ ਵਿਚ ਲੱਦਣੇ ਹੋਣ, ਪਰ ਗੱਡੀ ਨੇ ਵਿਸਲ ਅਤੇ ਬਾਬੂ ਨੇ ਹਰੀ ਝੰਡੀ ਦੇ ਦਿਤੀ ਹੋਵੇ।

ਆਹ ! ਸੁੰਦਰੀ ਜੀ, ਤੁਸੀਂ ਆਪਣੀ ਕਿਸੇ ਚਿੱਠੀ ਵਿਚ ਇਸ ਮੌਤ ਦੀਆਂ ਜੋ ਸਿਫ਼ਤਾਂ ਕੀਤੀਆਂ ਸਨ, ਉਹਨਾਂ ਦੇ ਅਸਰ ਨਾਲ ਮੈਂ ਵੀ ਉਸੇ

ਤਰ੍ਹਾਂ ਸਮਝਣ ਲੱਗ ਪਿਆ ਸਾਂ, ਪਰ ਓਹ ! ਫ਼ਾਂਸੀ ਦਾ ਹੁਕਮ ਸੁਣਦਿਆਂ ਹੀ ਤੁਹਾਡੇ ਸਾਰੇ ਉਪਦੇਸ਼ ਭੁਲ ਗਏ। ਇਹ ਮੌਤ, ਅੱਗੇ ਨਾਲੋਂ ਵੀ ਹਜ਼ਾਰ ਗੁਣਾਂ ਵਧ ਡਰਾਉਣੀ ਸ਼ਕਲ ਬਣਾਈ ਮੇਰੇ ਸਾਹਮਣੇ ਆ ਖੜ੍ਹੀ ਹੋਈ।

ਮੈਂ ਤੁਹਾਨੂੰ ਕਿਹਾ ਸੀ ਕਿ ਮੇਰੇ ਨਾਲ ਮੁਲਾਕਾਤ ਨਾ ਕਰਨੀ - ਇਸ ਨਾਲ ਮੇਰੀ ਤਕਲੀਫ਼ ਹੋਰ ਵਧ ਜਾਵੇਗੀ, ਪਰ ਹੁਣ ਹਾਲਤ ਉਹ ਨਹੀਂ ਰਹੀ ! ਮੈਨੂੰ ਜਾਪਦਾ ਹੈ ਜੁ ਮੇਰੇ ਸਾਰੇ ਦੁੱਖਾਂ ਦਾ ਦਾਰੂ ਹੀ ਤੁਸੀਂ ਹੋ। ਬਸ ਮੈਂ ਮਰਨ ਤੋਂ ਪਹਿਲਾਂ ਇਕ ਵਾਰੀ ਤੇ ਸਿਰਫ਼ ਇਕੋ ਵਾਰੀ ਤੁਹਾਨੂੰ ਮਿਲਣਾ ਚਾਹੁੰਦਾ ਹਾਂ। ਮੈਨੂੰ ਉਮੀਦ ਹੈ ਕਿ ਤੁਹਾਡਾ ਮਿਲਾਪ ਮੇਰੇ ਲਈ ਇਤਨਾ ਲਾਭਕਾਰੀ ਸਾਬਤ ਹੋਵੇਗਾ ਕਿ ਮੈਂ ਸ਼ਾਂਤੀ ਤੇ ਖ਼ੁਸ਼ੀ ਨਾਲ ਮਰਾਂਗਾ।

ਸੁੰਦਰੀ ਜੀ ! ਇਹ ਗੱਲਾਂ ਕੌਣ ਲਿਖ ਰਿਹਾ ਹੈ ? ਇਹ ਵਲਵਲੇ ਕਿਥੋਂ ਉਠ ਰਹੇ ਹਨ, ਤੇ ਕਿਹੜੀ ਚੀਜ਼ ਦਿਮਾਗ਼ ਵਿਚ ਬੈਠੀ ਹੋਈ ਤਰਤੀਬਵਾਰ ਇਹਨਾਂ ਨੂੰ ਕਲਮ ਹਵਾਲੇ ਕਰ ਰਹੀ ਹੈ ? ਇਤਨੇ ਛੋਟੇ ਜਿਹੇ ਦਿਲ ਤੇ ਦਿਮਾਗ਼ ਵਿਚ ਏਨਾ ਕੁਝ ਕਿਸ ਤਰ੍ਹਾਂ ਸਮਾ ਰਿਹਾ ਹੈ ? ਤੇ ਕੀ ਇਕ ਚਹੁੰ ਗਜ਼ਾਂ ਦੀ ਰੱਸੀ ਆਪਣੇ ਇਕੋ ਝੂਟੇ ਨਾਲ ਇਸ ਸਾਰੇ ਕੁਝ ਦਾ ਅੰਤ ਕਰ ਦੇਵੇਗੀ ? ਕੀ ਇਸ ਜ਼ਰਾ ਕੁ ਜਿੰਨੇ ਹੁਲਾਰੇ ਨਾਲ ਹੀ ਅੱਖਾਂ ਦੀਆਂ ਨਹਿਰਾਂ - ਜੋ ਇਸ ਵੇਲੇ ਹੜ੍ਹ ਲਿਆਉਣ ਵਾਲੀ ਤੇਜ਼ੀ ਨਾਲ ਵਹਿ ਰਹੀਆਂ ਹਨ - ਇਕ ਦਮ ਸੁੱਕ ਕੇ ਬੰਜਰ ਹੋ ਜਾਣਗੀਆਂ ? ਕੀ ਇਹ ਹੱਥ - ਜਿਹੜੇ ਬਿਜਲੀ ਦੀ ਤੇਜ਼ੀ ਨਾਲ ਕਲਮ ਨੂੰ ਚਲਾ ਰਹੇ ਨੇ - ਠੀਕ ਅੱਜ ਤੋਂ ਛੇਵੇਂ ਦਿਨ ਲੱਕੜ ਦੇ ਸੱਕ ਬਣ ਜਾਣਗੇ ? ਹਿਰਦੇ ਦੇ ਮੰਦਰ ਵਿਚ ਜਿਸ ਸਵਰਗੀ ਦੇਵੀ ਦੀ ਮੂਰਤੀ ਬਿਰਾਜਮਾਨ ਹੈ, ਤੇ ਮੈਂ ਰੋਜ਼ ਹੀ ਪਿਆਰ ਦੇ ਫੁੱਲਾਂ ਨਾਲ ਜਿਸ ਦੀ ਪੂਜਾ ਕਰਦਾ ਹਾਂ, ਉਹ ਪ੍ਰਤਿਮਾ, ਹੋਣੀ ਦੇ ਜ਼ੁਲਮੀ ਹਥੌੜੇ ਦੀ ਇਕੋ ਸੱਟ ਨਾਲ ਚੀਨਾ ਚੀਨਾ ਹੋ ਜਾਵੇਗੀ ?

ਓਹੋ ! ਮੈਂ ਕਿਤਨਾ ਮੂਰਖ ਹਾਂ, ਘਰ ਵਿਚ ਲੱਗੀ ਹੋਈ ਅੱਗ ਨੂੰ ਚੁਲੀਆਂ ਨਾਲ ਬੁਝਾਣ ਵਾਂਗ ਮੈਂ ਇਹ ਕੀ ਕਥਾ ਛੇੜ ਬੈਠਾ ਹਾਂ।

ਸੁੰਦਰੀ ਜੀ ! ਬਸ ਕਰਦਾ ਹਾਂ। ਇਹ ਦੁਖਾਂ ਭਰੇ ਅਫ਼ਸਾਨੇ ਮੁਕਣ ਵਾਲੇ ਨਹੀਂ। ਜਿਸ ਨੂੰ ਸੱਚ ਮੁਚ ਪਿਆਸ ਲੱਗੀ ਹੋਈ ਹੋਵੇ, ਸੁਪਨੇ ਵਿਚ ਮਣਾਂ ਮੂੰਹੀਂ ਪਾਣੀ ਪੀਣ ਨਾਲ ਵੀ ਪਿਆਸ ਨਹੀਂ ਬੁਝਦੀ। ਤੁਹਾਡੇ ਨਾਲ



ਮੇਰਾ ਇਤਨਾ ਹੀ ਰਿਸ਼ਤਾ ਸੀ, ਪਰ ਨਹੀਂ ਇਹ ਤਾਂ ਪ੍ਰਲੈ ਕਾਲ ਤੱਕ ਅਟੱਲ ਰਹੇਗਾ।

ਵੇਖੋ ਸੁੰਦਰੀ ਜੀ, ਤੁਹਾਡੀ ਉਸ ਚਿਠੀ ਦਾ ਭਾਵ ਮੈਂ ਓਦੋਂ ਨਹੀਂ ਸਾਂ ਸਮਝਿਆ, ਹੁਣ ਸਮਝ ਆਈ ਹੈ। ਕੀ ਤੁਸੀਂ ਮੇਰੇ ਮਰਨ ਤੋਂ ਬਾਅਦ ਜਿਊਣਾ ਨਹੀਂ ਚਾਹੁੰਦੇ ? ਮੈਂ ਤੁਹਾਨੂੰ ਇਹ ਆਖ਼ਰੀ ਸਲਾਹ ਦੇਂਦਾ ਹਾਂ ਕਿ ਤੁਸੀਂ ਹਰਗਿਜ਼ ਅਜਿਹਾ ਨਾ ਕਰਨਾ । ਪਰ ਜੇ ਤੁਸੀਂ ਹੋਰ ਕਿਸੇ ਤਰ੍ਹਾਂ ਨਾ ਵੀ ਮੰਨੋਗੇ, ਤਾਂ ਮੈਂ ਤੁਹਾਨੂੰ ਇਕ ਗਲ ਦਾ ਚੇਤਾ ਕਰਾ ਦਿਆਂ। ਤੁਹਾਡੇ ਸਿਰ ਤੇ ਇਕ ਦੁਖੀ ਹਸਤੀ ਦਾ ਬੋਝ ਹੈ - ਮੇਰੀ ਨਿਆਸਰੀ ਮਾਤਾ ਜੀ ਦਾ, ਜਿਹੜੀ ਇਸ ਵੇਲੇ ਜ਼ਿੰਦਗੀ ਤੇ ਮੌਤ ਦੇ ਵਿਚਾਲੇ ਲਟਕ ਰਹੀ ਹੈ। ਬਸ ਜਦ ਤਕ ਤੁਸੀਂ ਉਸ ਵੱਲੋਂ ਬੇ-ਫ਼ਿਕਰ ਨਹੀਂ ਹੋ ਜਾਂਦੇ, ਤਦ ਤਕ ਤੁਹਾਡਾ ਕੋਈ ਹੱਕ ਨਹੀਂ ਅਜਿਹਾ ਕਰਨ ਦਾ। ਜਦ ਕਿ ਅਸਾਂ ਲੱਖਾਂ ਵਰ੍ਹਿਆਂ ਲਈ ਕੱਠਿਆ ਹੋਣਾ ਤੇ ਰਹਿਣਾ ਹੈ, ਤਾਂ ਫਿਰ ਇਹ ਥੋੜ੍ਹਾ ਜਿਹਾ ਵਿਛੋੜਾ ਸਹਾਰਨਾ ਕੋਈ ਔਖੀ ਗਲ ਹੈ ? ਮੈਂ ਤੁਹਾਡੀ ਉਡੀਕ ਕਰਾਂਗਾ, ਪਰ ਤੁਸੀਂ ਆਪਣਾ ਫ਼ਰਜ਼ - ਜੋ ਮੈਂ ਤੁਹਾਡੇ ਜ਼ਿੰਮੇ ਲਾ ਚਲਿਆ ਹਾਂ, ਪੂਰਾ ਕੀਤੇ ਬਿਨਾਂ ਮੇਰੇ ਪਾਸ ਨਹੀਂ ਆ ਸਕਦੇ।

ਸੋਮਵਾਰ ਮੇਰੇ ਘਰਦਿਆਂ ਦੀ ਮੁਲਾਕਾਤ ਹੋਵੇਗੀ ਤੇ ਮੰਗਲਵਾਰ ਤੁਹਾਡੀ। ਸੋ ਮੰਗਲਵਾਰ ਸਵੇਰੇ ਗਿਆਨੀ ਜੀ ਨਾਲ ਇਥੇ ਪਹੁੰਚ ਜਾਣਾ ਤੇ ਸੁੰਦਰੀ ਜੀ ! ਸਾਡੀ ਮੁਲਾਕਾਤ ਖੁਲ੍ਹੀ ਡੁਲ੍ਹੀ ਹੋਵੇਗੀ। ਸੁਪਰਿੰਟੈਂਡੈਂਟ ਨੇ ਖ਼ਾਸ ਮਿਹਰਬਾਨੀ ਕਰਕੇ ਇਸ ਦਾ ਇਕਰਾਰ ਕੀਤਾ ਹੈ।

ਆਹ ! ਸੁੰਦਰੀ ਜੀ ! ਕੀ ਮੈਂ ਚਿੱਠੀ ਖਤਮ ਕਰ ਦਿਆਂ ? ਇਹ ਕੰਮ ਮੈਨੂੰ ਕਿੰਨਾ ਔਖਾ ਜਾਪਦਾ ਹੈ ! ਮਾਨੋ ਚਿਠੀ ਖ਼ਤਮ ਹੋਣ ਦੇ ਨਾਲ ਹੀ ਮੇਰੇ ਭਾਣੇ ਸਾਰਾ ਸੰਸਾਰ ਖ਼ਤਮ ਹੋ ਜਾਵੇਗਾ ਤੇ ਮੇਰੇ ਕਰਨ ਲਈ ਇਸ ਦੁਨੀਆ ਵਿਚ ਕੁਝ ਵੀ ਨਹੀਂ ਰਹਿ ਜਾਏਗਾ।

ਕਾਗ਼ਜ਼ ਖ਼ਤਮ ਹੋ ਚੁਕਾ ਹੈ - ਹਾਸ਼ੀਏ ਉਤੇ ਵੀ ਥਾਂ ਬਾਕੀ ਨਹੀਂ ਰਹੀ। ਅੱਖਰਾਂ ਵਿਚ ਅੱਖਰ ਘੁਸੇੜ ਕੇ ਏਨਾ ਕੁਝ ਹੀ ਲਿਖ ਸਕਿਆ ਹਾਂ। ਸਿਰ ਤੇ ਖੜ੍ਹਾ ਜਮਾਦਾਰ ਤੰਗ ਕਰ ਰਿਹਾ ਹੈ ਕਿ ਛੇਤੀ ਚਿੱਠੀ ਬੰਦ ਕਰ ਸੁਪਰਿੰਟੈਂਡੈਂਟ ਦੇ ਆਉਣ ਦਾ ਵੇਲਾ ਹੋ ਗਿਆ ਹੈ।

ਤੁਹਾਡੀ ਪਿਆਰ ਭਰੀ ਸੂਰਤ ਨੂੰ ਦਿਲ 'ਚ ਰਖਦਾ ਹੋਇਆ ਮੇਰੀ ਸੁੰਦਰੀ ਜੀ, ਚਿਠੀ ਸਮਾਪਤ ਕਰਦਾ ਹਾਂ। ਅੰਤਮ ਪਿਆਰ।

ਤੁਹਾਡਾ – ਬਚਨ ਸਿੰਘ

## 33

ਫਾਂਸੀ ਦਾ ਹੁਕਮ ਹੋਣ ਤੋਂ ਲੈ ਕੇ ਅੱਜ ਤੱਕ ਬਚਨ ਸਿੰਘ ਦਿਨ ਰਾਤ ਸੈਂਕੜੇ ਤਰ੍ਹਾਂ ਦੇ ਖਿਆਲੀ ਮਹਿਲ ਉਸਾਰਦਾ ਤੇ ਢਹੁੰਦਾ ਰਿਹਾ। ਅਨੇਕਾਂ ਕਿਸਮ ਦੇ ਖਿਆਲ ਦਰਿਆ ਦੇ ਹੜ੍ਹ ਵਾਂਗ ਉਸ ਦੇ ਦਿਲ ਵਿਚ ਆਉਂਦੇ ਤੇ ਆ ਕੇ ਚਲੇ ਜਾਂਦੇ ਸਨ। ਅਖ਼ੀਰ ਅੱਖਾਂ ਅੱਗੇ ਓਹੀ ਫ਼ਾਂਸੀ ਤੇ ਓਹੀ ਮੌਤ , ਬਸ ਦੋ ਹੀ ਚੀਜ਼ਾਂ ਰਹਿ ਜਾਂਦੀਆ ਸਨ, ਪਰ ਅੱਜ ਜਦ ਕਿ ਉਸਦੇ ਫ਼ਾਂਸੀ ਮਿਲਣ ਦਾ ਅੰਤਮ ਦਿਨ ਹੈ, ਉਸ ਦੇ ਦਿਲ ਨੂੰ ਕੋਈ ਵਲਵਲਾ ਉਥਲ ਪੁਥਲ ਨਹੀਂ ਕਰ ਰਿਹਾ। ਸਾਰੀਆਂ ਤਾਕਤਾਂ ਉਬਲ ਉਬਲ ਕੇ ਜਿਵੇਂ ਠੰਢੀਆਂ ਹੋ ਗਈਆਂ ਹਨ ਤੇ ਕੇਵਲ ਇਕ ਮੌਤ ਦੀ ਹੀ ਤਸਵੀਰ ਉਸਦੇ ਸਾਹਮਣੇ ਹੈ। ਉਸਨੂੰ ਐਉਂ ਮਾਲੂਮ ਹੁੰਦਾ ਹੈ ਜੀਕਣ ਉਹ ਫ਼ਾਂਸੀ ਲੱਗਣ ਤੋਂ ਪਹਿਲਾਂ ਹੀ ਮਰ ਚੁਕਾ ਹੈ, ਤੇ ਮਰਕੇ ਕਿਸੇ ਹੋਰ ਦੁਨੀਆ ਵਿਚ ਜਾ ਵੱਸਿਆ ਹੈ। ਨਾਲ ਵਾਲੀ ਬਾਰਕ ਪਾਸ ਦੇ ਤਿੰਨ ਕੋਹਲੂ ਚਲ ਰਹੇ ਸਨ, ਉਨ੍ਹਾਂ ਦੀ ਝੀਂ ਝੀਂ ਆਵਾਜ਼ ਉਸ ਨੂੰ ਉਸੇ ਤਰ੍ਹਾਂ ਜਾਪਦੀ ਹੈ ਜੀਕਣ ਕੋਈ ਵਿਧਵਾ ਆਪਣੇ ਪਤੀ ਦੀ ਮੌਤ ਤੇ ਵਿਰਲਾਪ ਕਰ ਰਹੀ ਹੁੰਦੀ ਹੈ। ਕੋਠੜੀ ਦੀ ਇਕ ਨੁਕਰ ਵਿਚ ਇਕ ਟਿੱਡੀ ਟੀਂ ਟੀਂ ਕਰ ਰਹੀ ਸੀ, ਪਰ ਉਸਨੂੰ ਸੁਣਾਈ ਦੇਂਦਾ ਸੀ ਜਿਵੇਂ ਕੋਈ ਮਾਂ ਆਪਣੇ ਮੋਏ ਹੋਏ ਪੁੱਤਰ ਦਾ ਸਿਰ ਪੱਟਾਂ ਤੇ ਰੱਖਕੇ ਕੀਰਨੇ ਪਰ ਰਹੀ ਹੈ। ਸਾਹਮਣੇ ਵਾਲੇ ਮੈਦਾਨ ਵਿਚ ਕਿਸੇ ਵੇਲੇ ਦੋ ਚਾਰ ਚਿੜੀਆਂ ਚੀਂ ਚੀਂ ਕਰਦੀਆਂ ਉਡਦੀਆਂ ਦਿਖਾਈ ਦੇਂਦੀਆਂ ਸਨ, ਤੇ ਉਸਨੂੰ ਮਾਲੂਮ ਹੁੰਦਾ ਸੀ ਜੀਕਣ ਮੌਤ ਉਹਨਾਂ ਦੇ ਪਿਛੇ ਪਈ ਹੋਈ ਹੈ, ਤੇ ਉਹ ਡਰ ਨਾਲ ਹਾਲ ਦੁਹਾਈ ਪਾਂਦੀਆਂ ਨੱਸੀਆਂ ਫਿਰਦੀਆਂ ਹਨ।

ਲਾਹੌਰ ਸੈਂਟਰਲ ਜੇਲ੍ਹ ਦੀ ਇਸ ਤੰਗ ਕੋਠੜੀ ਵਿਚ ਬੈਠਿਆਂ ਹੀ ਉਸ ਨੂੰ ਬਦ-ਨਸੀਬ ਮਾਂ ਦਾ ਖ਼ਿਆਲ ਆਇਆ, ਜਿਹੜੀ ਕਲ੍ਹ ਹੀ ਉਸ ਨੂੰ ਮਿਲਣ ਲਈ ਆਈ ਸੀ । ਫੇਰ ਸੁੰਦਰੀ ਦਾ ਖ਼ਿਆਲ ਆਇਆ, ਜਿਸ ਨੇ ਅੱਜ ਉਸਨੂੰ ਮਿਲਣ ਲਈ ਆਉਣਾ ਹੈ। ਉਹ ਆਪਣੀ ਸੀਖਾਂ ਵਾਲੀ ਤੰਗ ਕੋਠੜੀ ਵਿਚ ਬੈਠਾ ਸੋਚ ਰਿਹਾ ਸੀ, ਹੁਣ ਸੁੰਦਰੀ ਗੱਡੀਉਂ ਉਤਰੀ



ਹੋਵੇਗੀ। ਬਾਬੂ ਨੂੰ ਟਿਕਟ ਦੇਣ ਲਗਿਆਂ ਉਸ ਦੇ ਪਤਲੇ ਪੀਲੇ ਹੱਥ ਕੰਬ ਰਹੇ ਹੋਣਗੇ, ਉਸ ਦੀਆਂ ਅੱਖਾਂ ਵਿਚ ਅੱਥਰੂ ਭਰੇ ਹੋਣ ਕਰਕੇ ਉਸਨੂੰ ਰਸਤਾ ਸਾਫ਼ ਨਹੀਂ ਦਿਸਦਾ ਹੋਣਾ। ਹੁਣ ਗਿਆਨੀ ਜੀ ਨੇ ਉਸ ਨੂੰ ਧੀਰਜ ਦਿਲਾਸਾ ਦੇ ਕੇ ਟਾਂਗੇ ਤੇ ਬਿਠਾਇਆ ਹੋਵੇਗਾ, ਹੁਣ ਟਾਂਗਾ ਜੇਲ੍ਹ ਵਲ ਦੌੜ ਰਿਹਾ ਹੋਵੇਗਾ। ਸੜਕ ਦੇ ਕੰਢੇ ਖੜ੍ਹੇ ਦਰਖ਼ਤ ਉਸਦੇ ਸਾਮ੍ਹਣਿਉਂ ਦੀ ਹੋ ਕੇ ਜਦ ਪਿਛਾਂਹ ਵਲ ਨਠੇ ਜਾਂਦੇ ਦਿਖਾਈ ਦੇਂਦੇ ਹੋਣਗੇ ਤਾਂ ਉਨ੍ਹਾਂ ਨੂੰ ਉਹ ਬੀਤੇ ਸੁਖਾਂ ਦਾ ਰੂਪ ਸਮਝ ਕੇ ਕਹਿ ਰਹੀ ਹੋਵੇਗੀ – 'ਜਾਓ ਮੇਰੇ ਸਾਥੀਓ। ਜਾਓ ਤੇ ਸਦਾ ਲਈ ਜਾਓ'......ਟਾਂਗਾ ਹੁਣ ਜੇਲ੍ਹ ਦੇ ਬੂਹੇ ਅੱਗੇ ਹੋਵੇਗਾ। ਸੁੰਦਰੀ ਦੀ ਨਜ਼ਰ ਸਭ ਤੋਂ ਪਹਿਲਾਂ ਕਾਲੇ ਫਾਟਕ ਤੇ ਪਵੇਗੀ ਜਿਹੜਾ ਸੋਕ ਵਿਚ ਮਾਤਮ ਕਰਦਾ ਉਸਨੂੰ ਦਿਖਾਈ ਦੇਵੇਗਾ। ਬੂਹੇ ਅੱਗੇ ਟਹਿਲ ਰਿਹਾ ਲਾਲ ਪਗੜੀ ਵਾਲਾ ਸੰਤਰੀ ਉਸਨੂੰ ਧਰਮ ਰਾਜ ਦਾ ਜਮਦੂਤ ਦਿਸੇਗਾ। ਸ਼ਾਇਦ ਸੁੰਦਰੀ ਇਹ ਦ੍ਰਿਸ਼ ਨਹੀਂ ਵੇਖ ਸਕੇਗੀ ਤੇ ਉਹ ਬੇਹੋਸ਼.......

ਇਸ ਵੇਲੇ ਉਸ ਨੂੰ ਭਾਰੇ ਬੂਟਾਂ ਦੀ ਆਵਾਜ਼ ਆਈ ਤੇ ਉਹ ਉਠ ਕੇ ਖੜੇ ਗਿਆ। ਬਾਹਰ ਇਕ ਅੰਗਰੇਜ਼ ਸੁਪਰਿੰਟੈਂਡੈਂਟ, ਇਕ ਡਾਕਟਰ, ਦੋ ਦਰੋਗੇ ਤੇ ਬਹੁਤ ਸਾਰੇ ਸਿਪਾਹੀ ਖੜ੍ਹੇ ਸਨ ।

ਕੋਠੜੀ ਦਾ ਬੂਹਾ ਖੁਲ੍ਹਿਆ ਤੇ ਬਿਨਾਂ ਕਿਸੇ ਦੇ ਕੁਝ ਕਹਿਣ ਤੋਂ ਹੀ ਬਚਨ ਸਿੰਘ ਸਮਝ ਗਿਆ ਕਿ ਫ਼ਾਂਸੀ ਦਾ ਵਕਤ ਹੋ ਗਿਆ ਹੈ।

ਉਸ ਨੇ ਹੱਥਕੜੀਆਂ ਵੇਖ ਕੇ ਆਪਣੇ ਆਪ ਹੀ ਬਾਹਾਂ ਅੱਗੇ ਕਰ ਦਿੱਤੀਆ ਤੇ ਇਕ ਸਿਪਾਹੀ ਨੇ ਉਸ ਦੀਆਂ ਦੋਵੇਂ ਬਾਹਾਂ ਪਿੱਠ ਵਲ ਕਰਕੇ ਹਥਕੜੀ ਲਾ ਦਿੱਤੀ। ਸਾਰੇ ਜਣੇ ਉਸ ਨੂੰ ਅੱਗੇ ਲਾ ਕੇ ਤੁਰ ਪਏ।

ਬਚਨ ਸਿੰਘ ਜ਼ਮੀਨ ਤੇ ਤੁਰ ਰਿਹਾ ਸੀ। ਪਰ ਜ਼ਮੀਨ ਉਸਦੇ ਪੈਰਾਂ ਥੱਲੇ ਨਹੀਂ ਸੀ। ਮਾਨੋ ਉਹ ਹਵਾ ਵਿਚ ਤੁਰ ਰਿਹਾ ਸੀ। ਇਸ ਵੇਲੇ ਉਸ ਨੂੰ ਆਪਣਾ ਸਿਰ ਦਿਮਾਗ਼ ਤੋਂ ਸਖਣਾ ਤੇ ਸੀਨਾ ਦਿਲ ਤੋਂ ਬਿਨਾਂ ਮਾਲੂਮ ਹੁੰਦਾ ਸੀ। ਫਿਰ ਵੀ ਅਜੇ ਕੋਈ ਸਿੱਕ ਅਜਿਹੀ ਉਸ ਦੇ ਅੰਦਰ ਬਾਕੀ ਸੀ, ਜਿਹੜੀ ਉਸ ਦੇ ਇਸ ਲੋਥ ਰੂਪ ਸਰੀਰ ਵਿਚ ਕਿਸੇ ਵੇਲੇ ਇਕ-ਅੱਧ ਚੂੰਢੀ ਵਢ ਜਾਂਦੀ ਸੀ। ਉਸ ਦੀਆਂ ਅੱਖਾਂ ਪੱਥਰ ਦੀਆਂ ਬਣੀਆਂ ਹੋਈਆਂ ਸਨ, ਪਰ ਅਜੇ ਵੀ ਕੁਝ ਹੋਰ ਵੇਖਣਾ ਚਾਹੁੰਦੀਆਂ ਸਨ। ਹੱਥਕੜੀ ਵਿਚ ਜਕੜੇ ਹੋਏ ਉਸ ਦੇ ਹਥ, ਉਂਗਲਾਂ ਨਾਲ ਕਿਸੇ ਕਿਸੇ ਵੇਲੇ ਉਸ ਦੀ ਜ਼ੰਜੀਰ ਨੂੰ ਟੋਹਕੇ ਇਹ ਅਨੁਭਵ ਕਰਨਾ ਚਾਹੁੰਦੇ ਸਨ–ਇਹ ਲੋਹਾ ਹੈ ਕਿ ਮਾਸ ।

ਹੁਣ ਬਚਨ ਸਿੰਘ ਆਪਣੇ ਆਪ ਨੂੰ ਇਕ ਅਜਿਹੇ ਥਾਂ ਖੜ੍ਹਾ ਵੇਖ ਰਿਹਾ ਸੀ, ਜਿਸ ਨੂੰ ਉਸ ਭਾਵੇਂ ਅੱਜ ਤਕ ਕਦੇ ਡਿੱਠਾ ਨਹੀਂ ਸੀ, ਪਰ ਬਿਨਾਂ ਵੇਖਣ ਤੋਂ ਹੀ ਉਸ ਨੇ ਕੇਵਲ ਕਲਪਨਾ ਦੁਆਰਾ ਇਹ ਥਾਂ ਵੇਖੀ ਹੋਈ ਸੀ – ਇਹ ਸੀ 'ਫ਼ਾਂਸੀ ਵਾਲੀ ਥਾਂ'।

ਇਕ ਵਾਰੀ ਤਾਂ ਬਚਨ ਸਿੰਘ ਉਹ ਥਾਂ ਵੇਖ ਕੇ ਅੱਡੀ ਤੋਂ ਚੋਟੀ ਤਕ ਕੰਬ ਗਿਆ, ਪਰ ਇਹ ਹਾਲਤ ਉਸਦੀ ਝਟ ਬਦਲ ਗਈ। ਉਸ ਦੀਆਂ ਅੱਖਾਂ ਦੇ ਸਾਹਮਣੇ ਹੁਣ ਕੁਝ ਵੀ ਨਹੀਂ ਸੀ, ਕੇਵਲ ਹਨੇਰਾ ਸੀ।

ਉਸਨੂੰ ਕੋਈ ਪਤਾ ਨਹੀਂ ਸੀ ਕਿ ਉਹ ਕਿੰਨਾ ਕੁ ਚਿਰ ਉਥੇ ਖੜੋਤਾ ਰਿਹਾ। ਇਸ ਵੇਲੇ ਉਸ ਦੇ ਕੰਨਾਂ ਵਿਚ ਇਕ ਆਵਾਜ਼ ਪਈ – "ਵੈੱਲ ਮਿਸਟਰ ਬਚਨ ਸਿੰਘ , ਕੋਈ ਬਾਤ ਕਹਿਨਾ ਮੰਗਟਾ ?"

ਇਸ ਦਾ ਜਵਾਬ ਦਿੱਤਾ, ਕਿਸ ਨੇ ? ਉਸ ਨੇ ਜਾਂ ਕਿਸੇ ਹੋਰ ਨੇ ? ਇਸ ਦਾ ਉਹਨੂੰ ਕੋਈ ਪਤਾ ਨਹੀਂ, ਤੇ ਇਹ ਜਾਣਦੇ ਹੋਇਆਂ ਵੀ ਕਿ ਉਸ ਨੇ ਉੱਤਰ ਦਿਤਾ ਹੈ, ਉਸ ਦਾ ਮਤਲਬ ਨਾ ਸਮਝ ਸਕਿਆ। ਇਸ ਤੋਂ ਬਾਅਦ ਫਿਰ ਪਹਿਲੀ ਆਵਾਜ਼ ਆਈ – "ਅੱਛਾ, ਉਨ ਕੋ ਬੁਲਾਓ।

ਇਹ ਗੱਲ ਬਚਨ ਸਿੰਘ ਦੇ ਕੰਨਾਂ ਵਿਚ ਪਈ। ਮਾਨੋ ਮੁੜ ਉਸ ਦੇ ਹੋਸ਼-ਹਵਾਸ ਕੁਝ ਚਿਰ ਲਈ ਕਾਇਮ ਹੋ ਗਏ।

ਥੋੜ੍ਹੇ ਚਿਰ ਪਿਛੋ ਉਸ ਨੂੰ ਆਪਣੇ ਪਿਛਲੇ ਬੰਨਿਉਂ ਕਿਸੇ ਦੇ ਚੀਕ ਮਾਰਨ ਦੀ ਆਵਾਜ਼ ਆਈ – ਆਵਾਜ਼ ਨੂੰ ਪਛਾਣ ਕੇ ਉਸ ਝਟ ਪਿਛੇ ਤੱਕਿਆ – ਇਹ ਸੁੰਦਰੀ ਸੀ, ਜਿਸ ਨੂੰ ਗਿਆਨੀ ਜੀ ਮੋਢਿਆਂ ਤੋਂ ਥੰਮ੍ਹੀ ਇਸ ਪਾਸੇ ਲਈ ਆ ਰਹੇ ਸਨ। ਗਿਆਨੀ ਜੀ ਦੀ ਬੇਨਤੀ ਉਤੇ ਅਫ਼ਸਰ ਨੇ ਦੋਸ਼ੀ ਦੀ ਹਥਕੜੀ ਖੋਲ੍ਹ ਦਿਤੀ।

ਸੁੰਦਰੀ ਹੁਣ ਬਚਨ ਸਿੰਘ ਦੇ ਸਾਹਮਣੇ ਖੜ੍ਹੀ ਸੀ – ਜੋ ਸਾਰਾ ਜ਼ੋਰ ਲਾ ਕੇ ਆਪਣੇ ਆਪ ਨੂੰ ਹੋਸ਼ ਵਿਚ ਰਖਣ ਦਾ ਯਤਨ ਕਰ ਰਹੀ ਸੀ। ਗਿਆਨੀ ਜੀ ਨੇ ਇਕ ਹੱਥ ਵਿਚ ਬਚਨ ਸਿੰਘ ਦਾ ਹੱਥ ਫੜਿਆ ਹੋਇਆ ਸੀ ਤੇ ਦੂਸਰੇ ਵਿਚ ਸੁੰਦਰੀ ਦਾ। ਉਹ ਦੋਵੇਂ ਪਥਰਾਈ ਹੋਈ ਨਜ਼ਰ ਨਾਲ ਇਕ ਦੂਸਰੇ ਵਲ ਤਕ ਰਹੇ ਸਨ। ਉਨ੍ਹਾਂ ਦੀਆ ਅੱਖਾ ਇਕ ਦੂਜੇ ਦੀਆਂ



ਅੱਖਾਂ ਵਿਚ ਗੱਡੀਆਂ ਹੋਈਆਂ ਸਨ ਤੇ ਅੱਖ ਪੁਤਲੀਆਂ ਵਿਚੋਂ ਉਨ੍ਹਾਂ ਦੋਹਾਂ ਨੂੰ ਕੇਵਲ ਆਪੋ ਆਪਣਾ ਸਰੀਰ ਹੀ ਸੂਖਮ ਜਿਹੇ ਆਕਾਰ ਵਿਚ ਨਜ਼ਰ ਆ ਰਿਹਾ ਸੀ – ਬਸ ਹੋਰ ਕੁਝ ਨਹੀਂ, ਮਾਨੋ ਬਚਨ ਸਿੰਘ ਸੁੰਦਰੀ ਦੀਆਂ ਅੱਖਾਂ ਵਿਚ ਵੜ ਕੇ ਲੁਕਿਆ ਬੈਠਾ ਸੀ, ਤੇ ਸੁੰਦਰੀ ਬਚਨ ਸਿੰਘ ਦੀਆਂ ਅੱਖਾਂ ਵਿਚ।

ਇਸ ਵੇਲੇ ਸੁੰਦਰੀ ਦੀ ਗਿੱਚੀ ਨੂੰ ਕੋਈ ਠੰਢੀ ਠੰਢੀ ਚੀਜ਼ ਲਗਣ ਦਾ ਅਨੁਭਵ ਹੋਇਆ।

ਉਸ ਨੇ ਡਿੱਠਾ, ਗਿਆਨੀ ਜੀ ਨੇ ਰੁਮਾਲ ਦੀ ਗੰਢ ਖੋਲ੍ਹ ਕੇ ਇਕ ਇਕ ਫੁੱਲਾਂ ਦਾ ਸਿਹਰਾ ਦੋਹਾਂ ਦੇ ਗੱਲ ਵਿਚ ਪਾ ਦਿੱਤਾ। ਉਹ ਇਹ ਵੀ ਵੇਖ ਰਹੀ ਸੀ ਕਿ ਉਸ ਦਾ ਹੱਥ ਬਚਨ ਸਿੰਘ ਦੇ ਹੱਥ ਵਿਚ ਹੈ। ਇਨ੍ਹਾਂ ਦੋਹਾਂ ਹਥਾਂ ਨੂੰ ਆਪਣੇ ਹੱਥਾਂ ਵਿਚ ਫੜ ਕੇ ਗਿਆਨੀ ਜੀ ਕਹਿ ਰਹੇ ਸਨ –

"ਹੇ ਦੋ ਜਹਾਨ ਦੇ ਵਾਲੀ ! ਇਸ ਜੋੜੀ ਦਾ ਪ੍ਰੇਮ, ਪ੍ਰਲੈ ਕਾਲ ਤਕ ਅਟੁਟ ਰਹੇ, ਅਤੇ ਸਵਰਗ ਵਿਚ ਇੱਕਠੇ ਹੋ ਕੇ ਆਪਣਾ ਦੰਪਤੀ-ਜੀਵਨ ਅਨੰਤ ਕਾਲ ਤਕ ਬਤੀਤ ਕਰਨ।"

ਇਸ ਵੇਲੇ ਅੰਗਰੇਜ਼ ਅਫ਼ਸਰ ਨੇ ਸਿਰ ਤੋਂ ਟੋਪੀ ਲਾਹ ਲਈ। ਬਾਕੀ ਦੇ (ਜੋ ਸਾਰੇ ਮੁਸਲਮਾਨ ਸਨ) ਸਿਰ ਨਿਵਾ ਕੇ ਇਕ ਸੁਰ ਵਿਚ ਬੋਲੇ –

"ਆਮੀਨ ! ਆਮੀਨ !!"

ਇਸ ਤੋਂ ਬਾਅਦ ਇਕ ਪਲ ਲਈ ਦੋਹਾਂ ਸਰੀਰਾਂ ਵਿਚ ਕੁਝ ਚੇਤਨਤਾ ਮਾਲੂਮ ਹੋਈ ਤੇ ਉਨ੍ਹਾਂ ਇਕ ਦੂਜੇ ਨੂੰ ਜੱਫੀ ਵਿਚ ਲੈ ਲਿਆ। ਇਕ ਮਿੰਟ, ਦੋ ਮਿੰਟ, ਪੰਜ ਮਿੰਟ, ਅਖ਼ੀਰ ਦਸ ਮਿੰਟ ਹੋ ਗਏ, ਪਰ ਉਹਨਾਂ ਦੀਆਂ ਬਾਹਵਾਂ ਢਿਲੀਆਂ ਨਾ ਹੋਈਆਂ।

ਸੁਪਰਿੰਟੈਂਡੈਂਟ ਦਾ ਇਸ਼ਾਰਾ ਪਾ ਕੇ ਗਿਆਨੀ ਜੀ ਨੇ ਕਿਹਾ –

"ਕਾਕਾ ਬਚਨ ਸਿੰਘ ! ਪੁੱਤਰ ਸੁੰਦਰੀ ! ਮੇਰੇ ਬੱਚਿਓ ! ਬਸ।"

ਪਰ ਉਨ੍ਹਾਂ ਇਕ ਦੂਜੇ ਨੂੰ ਨਾ ਛੱਡਿਆ, ਸ਼ਾਇਦ ਦੋਹਾਂ ਦੇ ਹੋਸ਼ ਹਵਾਸ ਜਵਾਬ ਦੇ ਚੁਕੇ ਸਨ। ਅਖ਼ੀਰ ਗਿਆਨੀ ਜੀ ਨੇ ਸੁੰਦਰੀ ਦੀ ਬਾਹ ਫੜਦਿਆਂ

ਹੋਇਆਂ ਕਿਹਾ – "ਮੇਰੀ ਬੱਚੀ !" ਤੇ ਸੁਪਰਿੰਟੈਂਡੈਂਟ ਨੇ ਬਚਨ ਸਿੰਘ ਦੀ ਬਾਂਹ ਫੜ ਕੇ ਕਿਹਾ," ਮਿਸਟਰ ਬਚਨ ਸਿੰਘ !"

ਉਹਨਾਂ ਦੀਆਂ ਬਾਹਾਂ ਢਿੱਲੀਆਂ ਹੋ ਗਈਆਂ। ਬਚਨ ਸਿੰਘ ਮਦਹੋਸ਼ੀ ਦੀ ਹਾਲਤ ਵਿਚ ਖੜ੍ਹਾ ਸੀ, ਜਦ ਇਕ ਆਦਮੀ ਨੇ ਉਸਦੇ ਸਿਰ ਤੇ ਇਕ ਲੰਮਾ ਕਾਲਾ ਟੋਪ ਪਾ ਦਿਤਾ। ਸੁੰਦਰੀ ਡਿਗਣ ਹੀ ਲਗੀ ਸੀ ਕਿ ਗਿਆਨੀ ਹੋਰਾਂ ਉਸਨੂੰ ਥੰਮ ਲਿਆ।

ਫੇਰ ਸੁਪਰਿੰਟੈਂਡੈਂਟ ਦੇ ਹੁਕਮ ਨਾਲ ਸੁੰਦਰੀ ਲਈ ਇਕ ਮੰਜਾ ਲਿਆਂਦਾ ਗਿਆ।

ਇਸ ਤੋਂ ਬਾਅਦ ਜਦ ਸੁੰਦਰੀ ਨੂੰ ਹੋਸ਼ ਆਈ, ਤਾਂ ਰਾਤ ਦਾ ਹਨੇਰਾ ਹਰ ਪਾਸੇ ਫੈਲ ਚੁਕਾ ਸੀ। ਇੰਜਨਾਂ ਦੀ ਫਪ ਫਪ ਮੁਸਾਫਰਾਂ ਦੀ ਕਾਵਾਂ ਰੌਲੀ, ਛਾਬੇ ਵਾਲਿਆਂ ਦੀ "ਪੇੜੇ ਲੈ, ਮਠਿਆਈ ਲੈ" ਆਵਾਜ਼ ਤੇ ਸਿਗਰਟਾਂ ਦੇ ਧੂੰਏ ਦੀ ਮੁਸ਼ਕ ਤੋਂ ਉਸ ਅਨੁਮਾਨ ਲਾਇਆ ਕਿ ਉਹ ਰੇਲਵੇ ਸਟੇਸ਼ਨ ਤੇ ਹੈ ਅਤੇ ਇਹ ਕਮਰਾ ਮੁਸਾਫ਼ਰਖ਼ਾਨਾ ਹੈ।

ਸੁੰਦਰੀ ਬੈਠ ਗਈ, ਤੇ ਬੈਠਦਿਆਂ ਹੀ ਉਸਨੇ ਪਾਣੀ ਮੰਗਿਆ। ਗਿਆਨੀ ਜੀ ਗੜਵੀ ਲੈ ਕੇ ਪਾਣੀ ਲੈਣ ਚਲੇ ਗਏ। ਸੁੰਦਰੀ ਨੂੰ ਕੁਝ ਚਿਰ ਤੋਂ ਅੱਜ ਵਾਲੀ ਭੁਲੀ ਹੋਈ ਘਟਨਾ ਫੇਰ ਯਾਦ ਹੋ ਆਈ। ਇਸ ਵੇਲੇ ਉਸ ਨੂੰ ਆਪਣਾ ਸਿਰ ਇਸ ਤਰ੍ਹਾਂ ਮਾਲੂਮ ਹੁੰਦਾ ਸੀ, ਜੀਕਣ ਕਈਆਂ ਮਣਾਂ ਦਾ ਹੋ ਗਿਆ ਹੈ। ਉਸ ਵਿਚ ਕੋਈ ਸੋਚ, ਕੋਈ ਫੁਰਨਾ ਜਾਂ ਕੋਈ ਖ਼ਿਆਲ ਬਾਕੀ ਨਹੀਂ। ਆਪਣੇ ਮੋਢਿਆਂ ਤੇ ਚੁਕਿਆ ਹੋਇਆ ਇਹ ਬੋਝਲ ਪੱਥਰ ਉਸ ਨੂੰ ਦੁਖਦਾਈ ਜਿਹਾ ਮਾਲੂਮ ਹੋ ਰਿਹਾ ਸੀ। ਮੈਂ ਕੀ ਤੋਂ ਕੀ ਹੋ ਗਈ – ਅਜ ਮੈਂ ਸਰਬੰਸ ਗਵਾ ਕੇ ਸੰਸਾਰ ਵਿਚ ਇਕੱਲੀ ਤੇ ਨਿਆਸਰੀ ਹਾਂ। ਇਸ ਗੱਲ ਦਾ ਵੀ ਉਸ ਨੂੰ ਖ਼ਿਆਲ ਨਹੀਂ ਸੀ। ਉਸਦੀ ਹਾਲਤ ਉਸ ਛੱਤ ਵਰਗੀ ਸੀ, ਜਿਸ ਹੇਠੋਂ ਥੰਮ੍ਹੀ ਡਿੱਗ ਪਈ ਹੋਵੇ।

ਉਹ ਕੁਝ ਚਿਰ ਇਸੇ ਤਰ੍ਹਾਂ ਡੌਰ ਭੌਰ, ਪਥਰਾਈ ਨਜ਼ਰ ਨਾਲ ਏਧਰ ਓਧਰ ਤਕਦੀ ਰਹੀ। ਇੰਨੇ ਨੂੰ ਗਿਆਨੀ ਜੀ ਪਾਣੀ ਲਿਆਏ। ਪਾਣੀ ਨਾਲ ਉਸਦੇ ਅੰਦਰ ਕੁਝ ਸੱਤਾ ਜਿਹੀ ਆ ਗਈ ਤੇ ਹੌਲੀ ਹੌਲੀ ਉਸ ਦੇ ਦਿਮਾਗ਼ ਦੀ ਖੜੋਤੀ ਮਸ਼ੀਨ ਫੇਰ ਚਾਲੂ ਹੋਣ ਲਗੀ। ਇਸ ਦੇ ਨਾਲ ਹੀ



ਸੰਸਾਰ ਦਾ ਨਕਸ਼ਾ ਉਸ ਨੂੰ ਵਟਦਾ ਮਾਲੂਮ ਹੋਣ ਲੱਗਾ। ਉਹ ਇਸ ਤਰ੍ਹਾਂ ਅਨੁਭਵ ਕਰਨ ਲਗੀ ਕਿ ਉਹ ਕਿਸੇ ਬੋਝ ਦੇ ਥੱਲੇ ਦੱਬਦੀ ਜਾ ਰਹੀ ਹੈ।

ਬਚਨ ਸਿੰਘ ਦੇ ਅੰਤਮ ਮਿਲਾਪ ਵਾਲੀ ਝਾਕੀ ਉਸ ਦੇ ਸਾਹਮਣੇ ਆਈ, ਪਰ ਬਹੁਤ ਬੇ-ਮਾਲੂਮੀ ਜਿਹੀ, ਸੁਪਨੇ ਵਾਂਗ।

'ਉਸ ਨੂੰ ਫ਼ਾਂਸੀ ਲਟਕਾ ਦਿਤਾ ਗਿਆ', ਇਹ ਖ਼ਿਆਲ ਆਉਣ ਦੀ ਹੀ ਦੇਰ ਸੀ ਕਿ ਉਹ ਚੀਕ ਮਾਰ ਕੇ ਦੁਹਾਂ ਹੱਥਾਂ ਨਾਲ ਮੂੰਹ ਲੁਕਾ ਕੇ ਬੈਂਚ ਤੇ ਮੂਧੇ ਮੂੰਹ ਲੇਟ ਗਈ। ਗਿਆਨੀ ਜੀ ਤੋਂ ਇਹ ਸੁਣ ਕੇ ਕਿ ਇਸ ਦਾ ਪਤੀ ਬੇਦੋਸ਼ਾ ਹੀ ਅਜ ਫ਼ਾਂਸੀ ਦਿੱਤਾ ਗਿਆ ਹੈ , ਬਹੁਤ ਸਾਰੇ ਮੁਸਾਫਰ ਉਸਦੇ ਦੁਆਲੇ ਕੱਠੇ ਹੋਏ, ਉਸ ਨੂੰ ਦਿਲਾਸਾ ਦੇਣ ਦੀ ਕੋਸ਼ਿਸ਼ ਕਰ ਰਹੇ ਸਨ।

ਸੁੰਦਰੀ ਇਸ ਵੇਲੇ ਰੋਣਾ ਚਾਹੁੰਦੀ ਸੀ, ਪਰ ਰੋ ਨਹੀਂ ਸੀ ਸਕਦੀ। ਉਸਨੂੰ ਰੋਣ ਆਉਂਦਾ ਹੀ ਨਹੀਂ ਸੀ। ਉਸਦੇ ਸਰੀਰ ਵਿਚੋਂ ਜਿਹੜੇ ਅੱਗ ਦੇ ਅਲੰਬੇ ਉਠ ਰਹੇ ਸਨ, ਉਹਨਾਂ ਨੇ ਸ਼ਾਇਦ ਉਸ ਦੀਆਂ ਅੱਖਾਂ ਦੇ ਅੱਥਰੂ ਵੀ ਸੁਕਾ ਦਿਤੇ ਸਨ।

ਉਹ ਫੇਰ ਉਠੀ ਤੇ ਉਠ ਕੇ ਮੁਸਾਫ਼ਰਖ਼ਾਨੇ ਦੀ ਛੱਤ ਹੇਠੋਂ ਬਾਹਰ ਹੋ ਗਈ। ਆਪਣੇ ਆਸ ਪਾਸ ਦੇ ਮੁਸਾਫ਼ਰਾਂ ਨੂੰ , ਜਿਥੋਂ ਤਕ ਉਸਦੀ ਨਜ਼ਰ ਜਾ ਸਕਦੀ ਸੀ , ਉਸ ਨੇ ਧਿਆਨ ਨਾਲ ਡਿੱਠਾ। ਹਰ ਇਕ ਆਦਮੀ ਵਿਚੋਂ ਉਸ ਨੂੰ ਵਿਸ਼ਵਾਸਘਾਤ ਤੇ ਦੁਸ਼ਟਪੁਣੇ ਦੀ ਸੜ੍ਹਿਆਂਦ ਆ ਰਹੀ ਸੀ। ਉਹ ਖ਼ਿਆਲ ਕਰ ਰਹੀ ਸੀ ਕਿ ਰੱਬ ਨੇ ਇਹ ਜੋ ਕੁਝ ਵੀ ਬਣਾਇਆ ਹੈ, ਸਭ ਉਸਦੇ ਬਰਬਾਦ ਕਰਨ ਲਈ ਬਣਾਇਆ ਹੈ। ਉਤਾਂਹ ਆਕਾਸ਼ ਵਲ ਤੱਕਣ ਤੋਂ ਉਸਨੂੰ ਜਾਪਦਾ ਸੀ ਕਿ ਇਹ ਜਿਹੜੇ ਕਾਲੇ ਬੱਦਲ ਏਧਰ ਓਧਰ ਫਿਰ ਰਹੇ ਹਨ, ਕੇਵਲ ਇਹ ਉਸੇ ਨਾਲ ਸੱਚੀ ਹਮਦਰਦੀ ਕਰਨ ਲਈ ਮਾਤਮੀ ਵੇਸ ਧਾਰ ਕੇ ਆਏ ਹਨ। ਟਾਵੇਂ ਟਾਵੇਂ ਤਾਰੇ ਟਿਮਟਿਮਾ ਰਹੇ ਸਨ – ਜਿਹੜੇ ਸ਼ਾਇਦ ਉਸ ਦੀ ਹਾਲਤ ਨੂੰ ਨਾ ਸਹਾਰਦੇ ਹੋਏ ਬੱਦਲਾਂ ਹੇਠ ਲੁਕਦੇ ਜਾ ਰਹੇ ਸਨ। ਉਚੇ ਕੱਦ ਦੇ ਧੁੰਦਲੇ ਦਰਖ਼ਤ ਵੀ ਸਿਰ ਹਿਲਾ ਕੇ ਉਸ ਦੁਖ ਵਿਚ ਸਾਥ ਦੇ ਰਹੇ ਸਨ। ਸਾਰੀ ਕੁਦਰਤ ਉਸ ਦੇ ਭਾਣੇ ਮਾਤਮ ਦੀ ਸਫ਼ਾਂ ਬਣੀ ਹੋਈ ਸੀ।

ਉਸ ਦੇ ਸਰੀਰ ਵਿਚ ਇਕ ਦਮ ਕੋਈ ਬਿਜਲੀ ਦੀ ਤਾਕਤ ਆ ਗਈ । ਆਪਣੇ ਆਸ ਪਾਸ ਖੜੋਤੇ ਲੋਕਾਂ ਵਲ ਕਹਿਰ ਭਰੀ ਨਜ਼ਰ ਨਾਲ ਤਕਦੀ ਹੋਈ ਬੋਲੀ-

''ਕੀ ਤਕਦੇ ਓ ? ਅਜੇ ਰੱਜੇ ਨਹੀਂ ਮੇਰਾ ਲਹੂ ਪੀਕੇ ? ਚੰਗਾ ਹੋਰ ਜਿਹੜਾ ਟਿੱਲ ਲਗਦਾ, ਜੇ ਜਾ ਕੇ ਲਾ ਲਓ। ਹੁਣ ਏਦੂੰ ਵਧ ਮੇਰਾ ਕੀ ਵਿਗਾੜੋਗੇ, ਜਦਕਿ ਤੁਸਾਂ ਮੇਰਾ ਕੁਝ ਛੱਡਿਆ ਈ ਨਹੀਂ, ਮੇਰਾ ਸਰਬੰਸ ਖਾ ਕੇ ਡਕਾਰ ਗਏ ਓ, ਅਜੇ ਵੀ...''

ਗਿਆਨੀ ਜੀ ਨੇ ਉਸਦੀ ਬਾਂਹ ਫੜ ਕੇ ਇਕ ਪਾਸੇ ਬਿਠਾਣ ਦੀ ਕੋਸ਼ਿਸ਼ ਕਰਦਿਆਂ ਹੋਇਆਂ ਕਿਹਾ – ''ਪੁੱਤਰੀ ! ਹੋਸ਼ ਕਰ – ਆਪਣੇ ਆਪ ਨੂੰ ਸੰਭਾਲ !''

ਮੁਸਾਫ਼ਰ ਉਸ ਦੇ ਦੁਆਲਿਉਂ ਹਟ ਗਏ ਤੇ ਗਿਆਨੀ ਹੁਰੀ ਉਸਦੇ ਸਿਰ ਤੇ ਹਥ ਫੇਰਦੇ ਹੋਏ ਬੋਲੇ – ''ਬੇਟੀ ! ਇਸ ਤਰ੍ਹਾਂ ਕਰਨ ਨਾਲ ਤੂੰ ਆਪਣੀ ਜਾਨ ਵੀ ਖ਼ਤਰੇ ਵਿਚ ਪਾ ਲਵੇਂਗੀ। ਜੋ ਕੁਝ ਹੋਣਾ ਸੀ...''

ਸੁੰਦਰੀ ਉਹਨਾਂ ਦੀ ਗਲ ਤੇ ਹਸਦੀ ਹੋਈ ਬੋਲੀ – ''ਕੀ ਕਿਹਾ ਜੇ ਪਿਤਾ ਜੀ, ਮੇਰੀ ਜਾਨ ਖ਼ਤਰੇ ਵਿਚ ? ਨਹੀਂ ! ਮੈ ਅਜੇ ਨਹੀ ਮਰਾਂਗੀ। ਅਜੇ ਮੇਰੇ ਕਰਨ ਲਈ ਬੜੇ ਕੰਮ ਨੇ, ਤੇ ਉਹਨਾਂ ਦੇ ਕਰਨ ਤੋਂ ਪਹਿਲਾਂ ਮੈ ਨਹੀਂ ਮਰਨਾ ! ਹਾਂ ਸੱਚ ਪਿਤਾ ਜੀ, ਉਹਨਾਂ ਦਾ ਸਸਕਾਰ ?''

''ਉਹ ਹੋ ਚੁਕਾ ਏ। ਤੈਨੂੰ ਹੋਸ਼ ਵਿਚ ਲਿਆਉਣ ਦੀ ਬਥੇਰੀ ਕੋਸ਼ਿਸ਼ ਕੀਤੀ ਗਈ ਸੀ, ਪਰ....''

''ਖ਼ੈਰ, ਕੋਈ ਹਰਜ ਨਹੀਂ।''

ਇਸ ਤੋਂ ਬਾਅਦ ਦੋਵੇਂ ਅੰਮ੍ਰਿਤਸਰ ਜਾਣ ਵਾਲੀ ਗੱਡੀ ਵਿਚ ਜਾ ਬੈਠੇ।

ਅੰਮ੍ਰਿਤਸਰ ਪਹੁੰਚਕੇ ਜਦ ਦੋਵੇਂ ਮੁਸਾਫ਼ਰ ਖ਼ਾਨੇ ਚੋਂ ਬਾਹਰ ਨਿਕਲੇ ਤਾਂ ਸੁੰਦਰੀ ਗਿਆਨੀ ਜੀ ਨੂੰ ਕਹਿਣ ਲਗੀ – ''ਪਿਤਾ ਜੀ ਮੈਂ ਤੁਹਾਨੂੰ ਹੋਰ ਬੰਨ੍ਹਣਾ ਨਹੀਂ ਚਾਹੁੰਦੀ, ਕੁਝ ਦਿਨਾਂ ਲਈ ਮੈਨੂੰ ਇਕੱਲੀ ਛੱਡ ਦਿਓ ।''

''ਇਕੱਲੀ ਛੱਡ ਦਿਆਂ ?'' ਗਿਆਨੀ ਜੀ ਨੇ ਹੈਰਾਨੀ ਨਾਲ ਉਸ ਵਲ ਤਕ ਕੇ ਪੁਛਿਆ – ਕਿਉਂ ਬੇਟੀ ?''



''ਮੈ ਦੀਵਾਨਪੁਰ ਜਾ ਰਹੀ ਹਾਂ।''

''ਪਰ ਉਥੇ ਤੇਰਾ ਕੀ ਕੰਮ ਏ ?''

'' ਤੁਹਾਨੂੰ ਪਤਾ ਨਹੀ, ਉਹ ਆਪਣੀ ਮਾਤਾ ਜੀ ਦਾ ਭਾਰ ਮੈਨੂੰ ਸੌਂਪ ਗਏ ਨੇ। ਮੈ ਕੁਝ ਚਿਰ ਉਹਨਾਂ ਦੀ ਮਾਤਾ ਜੀ ਪਾਸ ਰਹਾਂਗੀ।''

''ਤਾਂ ਚਲ ਮੈ ਤੈਨੂੰ ਛੱਡ ਆਉਂਦਾ ਹਾਂ ।''

''ਨਹੀ ਪਿਤਾ ਜੀ, ਮੈ ਇਕੱਲੀ ਜਾਵਾਂਗੀ।''

ਬਹੁਤ ਸਾਰੀ ਖਿੱਚਾ-ਖਿੱਚੀ ਤੋਂ ਬਾਅਦ ਗਿਆਨੀ ਜੀ ਨੂੰ ਉਸ ਦਾ ਸਾਥ ਛੱਡਣ ਲਈ ਮਜਬੂਰ ਹੋਣਾ ਪਿਆ। ਅਖ਼ੀਰ ਇਹੋ ਫ਼ੈਸਲਾ ਹੋਇਆ ਕਿ ਸੁੰਦਰੀ ਦੀਵਾਨਪੁਰ ਚਲੀ ਜਾਵੇ ਤੇ ਗਿਆਨੀ ਜੀ ਇਕ ਦੋ ਦਿਨ ਅੰਮ੍ਰਿਤਸਰ ਰਹਿ ਕੇ ਹਰਦੁਆਰ ਵਾਪਸ ਚਲੇ ਜਾਣ।

## 34

ਸਟੇਸ਼ਨ ਤੋਂ ਬਾਹਰ ਨਿਕਲ ਕੇ ਸੁੰਦਰੀ ਆਪਣੇ ਭਵਿਸ਼ ਸਬੰਧੀ ਕਈ ਤਰ੍ਹਾਂ ਦੀਆਂ ਵਿਚਾਰਾਂ ਕਰਦੀ ਦੀਵਾਨ ਪੁਰ ਦੀ ਸੜਕੇ ਹੋ ਤੁਰੀ। ਹੁਣ ਉਸ ਦਾ ਮਨ ਇਕਾਗਰ ਸੀ। ਉਸ ਨੂੰ ਮਿੰਟ ਮਿੰਟ ਪਿਛੋਂ ਬਚਨ ਸਿੰਘ ਦੀ ਯਾਦ ਆਉਂਦੀ ਸੀ, ਪਰ ਇਹ ਯਾਦ ਹੁਣ ਉਸਨੂੰ ਰੁਆਂਦੀ ਤੜਫਾਂਦੀ ਨਹੀ ਸੀ। ਜਿਸ ਤਰ੍ਹਾਂ ਲੋਹੇ ਨੂੰ ਜਿਉਂ ਜਿਉਂ ਅੱਗ ਦਾ ਸੇਕ ਲਗਦਾ ਹੈ, ਉਹ ਹੋਰ ਚੀਜ਼ਾਂ ਵਾਂਗ ਪੰਘਰਨ ਜਾਂ ਸੜਨ ਦੇ ਥਾਂ ਸਖ਼ਤ ਹੋ ਕੇ ਭਿਆਨਕ ਹੁੰਦਾ ਜਾਂਦਾ ਹੈ, ਉਸੇ ਤਰ੍ਹਾਂ ਸੁੰਦਰੀ ਦਾ ਦਿਲ ਬਚਨ ਸਿੰਘ ਦੀ ਮੌਤ ਨਾਲ ਸਗੋਂ ਮਜ਼ਬੂਤ ਤੇ ਹਿੰਸਕ ਹੋ ਗਿਆ ਸੀ।

ਕਿਸੇ ਖ਼ਤਰੇ ਜਾਂ ਦੁਖ ਦੀ ਸੰਭਾਵਨਾ ਜਿੰਨੀ ਦੁਖਦਾਈ ਹੁੰਦੀ ਹੈ, ਓਨਾ ਡਰਾਉਣਾ ਉਸ ਦਾ ਵਰਤਮਾਨ ਨਹੀ ਹੁੰਦਾ। ਠੰਢੇ ਪਾਣੀ ਦੇ ਤਲਾਅ ਵਿਚ ਨਹਾਣ ਤੋਂ ਪਹਿਲਾਂ ਆਦਮੀ ਉਸ ਵਿਚ ਵੜਨ ਤੋਂ ਡਰਦਾ ਹੈ, ਪਰ ਇਕ ਅੱਧ ਟੁੱਬੀ ਲਾਣ ਤੋਂ ਬਾਅਦ ਫਿਰ ਭਾਵੇਂ ਕਿੰਨਾ ਚਿਰ ਖਲੋਤਾ ਰਹੇ, ਤਕਲੀਫ਼ ਨਹੀਂ ਮਾਲੂਮ ਹੁੰਦੀ। ਸੁੰਦਰੀ ਨੂੰ ਹੁਣ ਉੱਨਾ ਦੁਖ ਨਹੀਂ ਸੀ, ਜਿੰਨਾ ਹੋਣ ਦਾ ਉਸ ਨੂੰ ਖ਼ਿਆਲ ਸੀ। ਦੂਜੀ ਗੱਲ ਇਹ ਕਿ ਸੱਟਾਂ ਸਹਾਰਨ ਲਈ ਸੁੰਦਰੀ ਦਾ ਦਿਲ ਕੁਝ ਆਦੀ ਵੀ ਹੋ ਚੁੱਕਾ ਸੀ।

ਸਦਾ ਕੌਰ ਨੇ ਉਸ ਦਿਨ ਸੁੰਦਰੀ ਦਾ ਹੱਦੋਂ ਵਧ ਤ੍ਰਿਸਕਾਰ ਕੀਤਾ ਸੀ, ਪਰ ਬਚਨ ਸਿੰਘ ਦੇ ਹੁਕਮ ਅਗੇ ਸੁੰਦਰੀ ਨੂੰ ਸਭ ਕੁਝ ਭੁਲਣਾ ਪਿਆ। ਉਹ ਦੀਵਾਨਪੁਰ ਪਹੁੰਚ ਕੇ ਸਭ ਤੋਂ ਪਹਿਲਾਂ ਸਦਾ ਕੌਰ ਦੇ ਘਰ ਗਈ। ਰਾਤ ਦੇ ਅੱਠ ਵਜ ਚੁੱਕੇ ਸਨ, ਜਦ ਉਸ ਨੇ ਸਦਾ ਕੌਰ ਦਾ ਬੂਹਾ ਖੜਕਾਇਆ ਅੰਦਰੋਂ ਆਵਾਜ਼ ਆਈ –

"ਕੌਣ ਏ ?"

ਸੁੰਦਰੀ ਨੇ ਧੜਕਦੇ ਦਿਲ ਨਾਲ ਉੱਤਰ ਦਿਤਾ – "ਬੇਬੇ ਜੀ ! ਮੈਂ ਹਾਂ ਸੁੰਦਰੀ ।"

ਉਸ ਨੂੰ ਇਸ ਗਲ ਦਾ ਪਤਾ ਸੀ ਕਿ ਸਦਾ ਕੌਰ , ਅੱਗੇ ਨਾਲੋ ਵੀ ਵਧੀਕ ਉਸ ਦੀ ਬੇ-ਇਜ਼ਤੀ ਕਰੇਗੀ। ਜਦ ਕਿ ਬਚਨ ਸਿੰਘ ਦੇ ਜਿਊਂਦਿਆਂ ਹੀ ਉਸ ਨੇ ਉਸ ਦਾ ਇਹ ਹਾਲ ਕੀਤਾ ਸੀ, ਹੁਣ ਤਾਂ ਰੱਬ ਹੀ ਰਾਖਾ ਹੈ, ਪਰ ਉਸਨੇ ਸਭ ਕੁਝ ਝੱਲਣ ਲਈ ਆਪਣਾ ਦਿਲ ਪੱਕਾ ਕਰ ਲਿਆ ਹੋਇਆ ਸੀ।

ਬੂਹਾ ਖੁਲ੍ਹਿਆ ਤੇ ਹੱਥ ਵਿਚ ਦੀਵਾ ਲਈ ਸਦਾ ਕੌਰ ਉਸ ਨੂੰ ਸਾਹਮਣੇ ਦਿਸੀ। ਉਸ ਦੀ ਨਜ਼ਰ ਇਤਨੀ ਕਮਜ਼ੋਰ ਹੋ ਗਈ ਸੀ ਕਿ ਦਿਨ ਵੇਲੇ ਵੀ ਮਸੇ ਹੀ ਮਨੁੱਖ ਨੂੰ ਪਛਾਣ ਸਕਦੀ ਸੀ। ਸੁੰਦਰੀ ਉਸ ਦੇ ਮੂੰਹੋਂ ਅੱਗ ਦੀ ਵਰਖਾ ਸਹਿਣ ਲਈ ਉਤਾਵਲੀ ਹੋ ਰਹੀ ਸੀ। ਉਹ ਉਡੀਕ ਰਹੀ ਸੀ ਕਿ ਸਭ ਤੋਂ ਪਹਿਲੀ ਗਾਲ ਸਦਾ ਕੌਰ ਦੇ ਮੂੰਹੋਂ ਕਿਹੜੀ ਨਿਕਲਦੀ ਹੈ, ਪਰ ਉਹ ਹੈਰਾਨ ਹੋ ਗਈ, ਜਦ ਉਸ ਨੇ ਸਦਾ ਕੌਰ ਨੂੰ ਦੋਵੇਂ ਬਾਹਾਂ ਉਸ ਵਲ ਵਧਾ ਕੇ ਇਹ ਕਹਿੰਦਿਆਂ ਸੁਣਿਆ–

" ਆ ਮੇਰੀ ਦੁਖੀ ਬੱਚੀਏ ! ਮੈਂ ਸਦਕੇ !"

ਸੁੰਦਰੀ ਉਸ ਦੇ ਪੈਰਾਂ ਤੇ ਡਿਗ ਪਈ। ਸਦਾ ਕੌਰ ਨੇ ਉਹਨੂੰ ਪਿਆਰ ਨਾਲ ਚੁਕ ਕੇ ਗਲ ਨਾਲ ਲਾਇਆ ਤੇ ਰੋਂਦੀ ਹੋਈ ਬੋਲੀ - "ਬੱਚੀਏ ! ਅੱਜ ਤੇਰਾ ਸੁਹਾਗ ਲੁਟਿਆ ਗਿਆ।"

ਹੋਰ ਉਹ ਕੁਝ ਨਾ ਬੋਲ ਸਕੀ, ਤੇ ਫੁਟ ਫੁਟ ਕੇ ਰੋਣ ਲਗ ਪਈ। ਅਨਵਰ ਜਾਨ ਨੂੰ ਮਿਲਣ ਤੋਂ ਪਿਛੋਂ ਅਜ ਦੂਜੀ ਵਾਰ ਸੁੰਦਰੀ ਦਾ ਮਾਤਰੀ ਮੋਹ ਉਮਡਿਆ।

ਬਚਨ ਸਿੰਘ ਨੇ ਕਲ੍ਹ ਅਖ਼ੀਰੀ ਮੁਲਾਕਾਤ ਵੇਲੇ ਜਿਸ ਤਰ੍ਹਾਂ ਸੁੰਦਰੀ ਵਲੋਂ ਸਦਾ ਕੌਰ ਦਾ ਦਿਲ ਸਾਫ਼ ਕੀਤਾ ਸੀ, ਤੇ ਫਿਰ ਸਦਾ ਲਈ ਸੁੰਦਰੀ ਨੂੰ ਹੀ ਬਚਨ ਸਿੰਘ ਦਾ ਰੂਪ ਸਮਝ ਕੇ ਸੀਨੇ ਨਾਲ ਲਾਈ ਰਖਣ ਦੀ ਤਾਕੀਦ ਕੀਤੀ ਸੀ, ਇਹ ਸਭ ਗੱਲਾਂ ਸਦਾ ਕੌਰ ਨੇ ਉਸ ਨੂੰ ਇਕ ਇਕ ਕਰਕੇ ਸੁਣਾਈਆਂ। ਸੁੰਦਰੀ ਨੇ ਵੀ ਆਪਣੇ ਦੁਖ ਦੀਆਂ ਕਹਾਣੀਆਂ ਸੁਣਾਣੀਆਂ ਸ਼ੁਰੂ ਕੀਤੀਆਂ। ਇਕ ਦੂਜੀ ਨੂੰ ਦੁੱਖ ਸੁਣਾ ਕੇ ਉਹਨਾਂ ਨੂੰ ਇਹ ਮਾਲੂਮ ਹੋਇਆ, ਜੀਕਣ ਬਚਨ ਸਿੰਘ ਜਿਊਂਦਾ ਹੈ।

ਅੱਧੀ ਰਾਤ ਦੁਹਾਂ ਨੇ ਦੁਖ ਭਰੀਆਂ ਗੱਲਾਂ ਕਰਦਿਆਂ ਬਿਤਾਈ। ਆਪੋ ਆਪਣੇ ਥਾਂ ਦੁਹਾਂ ਦੇ ਦਿਲਾਂ ਵਿਚ ਇਹੋ ਖ਼ਿਆਲ ਸੀ, ਜੇ ਰਬ ਇਸ ਦਾ ਮੇਲ ਨਾ ਕਰਾਂਦਾ ਤਾਂ ਮੇਰਾ ਕੀ ਹਾਲ ਹੁੰਦਾ – ਮੈਂ ਕੀਕਣ ਜਿਊਂਦੀ।

ਇਸ ਤੋਂ ਬਾਦ ਗੱਲਾਂ ਗੱਲਾਂ ਵਿਚ ਹੀ ਸੁੰਦਰੀ ਨੂੰ ਇਹ ਵੀ ਪਤਾ ਲਗਾ ਕਿ ਸਦਾ ਕੌਰ ਦਾ ਪੈਸਾ ਧੇਲਾ ਅਗੇ ਹੀ ਮੁਕ ਚੁਕਾ ਸੀ, ਪਰ ਇਸ ਮੁਕੱਦਮੇ ਵਿਚ ਉਸ ਦਾ ਟੂਮ ਟਲਾ ਵੀ ਲੱਗ ਗਿਆ ਹੈ, ਤੇ ਕੁਝ ਜ਼ਮੀਨ ਵੀ ਗਹਿਣੇ ਪੈ ਗਈ ਹੈ। ਜਿਹੜੀ ਕੁਝ ਬਚੀ ਖੁਚੀ ਸੀ, ਉਹ ਸ਼ਰੀਕਾਂ ਦਬਾ ਲੈਣੀ ਹੈ, ਕਿਉਂਕਿ ਕਾਨੂੰਨੀ ਤੌਰ ਤੇ ਉਹ ਉਸ ਦੇ ਵਾਰਸ ਸਨ। ਸਦਾ ਕੌਰ ਇਸ ਵੇਲੇ ਕੌਡੀ ਕੌਡੀ ਤੋਂ ਆਤੁਰ ਹੋਈ ਬੈਠੀ ਸੀ।– ਖੰਨੀ ਚੱਪ ਰੋਟੀ ਵੀ ਮਿਲੇਗੀ ਕਿ ਨਹੀਂ, ਇਸ ਵਿਚ ਵੀ ਉਹਨੂੰ ਸ਼ੱਕ ਸੀ।

ਇਸ ਤੋਂ ਛੁੱਟ ਸਦਾ ਕੌਰ ਦੀ ਜ਼ਬਾਨੀ ਸੁੰਦਰੀ ਨੂੰ ਇਹ ਵੀ ਪਤਾ ਲੱਗਾ ਕਿ ਪਾਲਾ ਸਿੰਘ ਉਸ ਦੇ ਦਿਉਰਾਂ ਜੇਠਾਂ ਨੂੰ ਚੁਕ ਰਿਹਾ ਹੈ ਕਿ ਉਹ ਲਗਦੇ ਹੱਥ ਝਟਪਟ ਜੀਵਾ ਸਿੰਘ ਦੀ ਜ਼ਮੀਨ ਤੇ ਕਬਜ਼ਾ ਕਰ ਲੈਣ ਤੇ ਇਸ ਤਜਵੀਜ਼ ਉਤੇ ਅਮਲ ਦਰਾਮਦ ਹੋਣ ਦੀਆਂ ਤਿਆਰੀਆਂ ਵੀ ਸ਼ੁਰੂ ਹੋ ਗਈਆਂ ਹਨ।

ਸੁੰਦਰੀ ਦੇ ਜ਼ਖ਼ਮੀ ਸੀਨੇ ਉਤੇ ਇਕ ਹੋਰ ਚੋਟ ਲਗੀ, ਉਸ ਦੀ ਰਗ ਰਗ ਇਸ ਵੇਲੇ ਪਾਲਾ ਸਿੰਘ ਪਾਸੋਂ ਬਦਲਾ ਲੈਣ ਦੀ ਵਿਆਕੁਲਤਾ ਨਾਲ ਤੜਫ਼ ਰਹੀ ਸੀ। ਇਥੋਂ ਤਕ ਕਿ ਉਸ ਲਈ ਟਿਕਣਾ ਮੁਸ਼ਕਲ ਹੋ ਗਿਆ। ਬਚਨ ਸਿੰਘ ਨਾਲ ਕੀਤੇ ਕੌਲ ਕਰਾਰ, ਤੇ ਸਿਰ ਤੇ ਚੁੱਕੀ ਸਦਾ ਕੌਰ ਬਾਰੇ ਜ਼ਿੰਮੇਵਾਰੀ, ਇਹ ਸਭ ਕੁਝ ਭੁਲ ਗਿਆ। ਥੋੜ੍ਹੀ ਦੇਰ ਬਾਅਦ

ਜਦ ਸਦਾ ਕੌਰ ਸੌ ਗਈ, ਤਾਂ ਸੁੰਦਰੀ ਦੱਬੇ ਪੈਰੀਂ ਉਠੀ ਤੇ ਆਲ਼ੇ ਵਿਚੋਂ ਤੀਲਾਂ ਵਾਲੀ ਡੱਬੀ ਫੜ ਕੇ ਘਰੋਂ ਬਾਹਰ ਨਿਕਲ ਗਈ।

ਇਸ ਵੇਲੇ ਰਾਤ ਦੇ ਬਾਰਾਂ ਵਜੇ ਦਾ ਵੇਲਾ ਸੀ। ਹਨੇਰੀ ਰਾਤ ਨੇ ਹਰ ਪਾਸੇ ਕਾਲਾ ਪਰਦਾ ਤਾਣਿਆ ਹੋਇਆ ਸੀ।

ਜਿਸ ਖੂਹ ਦੇ ਢਾਰੇ ਵਿਚ ਪਾਲਾ ਸਿੰਘ ਦਾ ਤ੍ਰੋਖੜਾ ਅਕਸਰ ਰਿਹਾ ਕਰਦਾ ਸੀ, ਉਹ ਥਾਂ ਸੁੰਦਰੀ ਦੀ ਵੇਖੀ ਭਾਲੀ ਹੋਈ ਸੀ, ਉਹ ਰਵਾਂ ਰਵੀ ਉਥੇ ਜਾ ਪਹੁੰਚੀ। ਢਾਰੇ ਦੇ ਪਿਛਵਾੜੇ – ਜਿਥੋਂ ਇਕ ਮਘੋਰੇ ਵਿਚੋਂ ਅੰਦਰ ਦਾ ਕੁਝ ਹਿੱਸਾ ਦਿਖਾਈ ਦੇਂਦਾ ਸੀ – ਉਹ ਛਹਿ ਕੇ ਬੈਠ ਗਈ। ਅੰਦਰ ਕੌੜੇ ਤੇਲ ਦਾ ਦੀਵਾ ਬਲ ਰਿਹਾ ਸੀ, ਜਿਸਦੀ ਲੋਅ ਵਿਚ ਸੁੰਦਰੀ ਨੇ ਵੇਖਿਆ ਪਾਲਾ ਸਿੰਘ ਤੇ ਉਸ ਦੇ ਦੋਵੇਂ ਸਾਥੀ ਸ਼ਰਾਬ ਪੀਂਦੇ ਹੋਏ ਗੱਪਾਂ ਮਾਰ ਰਹੇ ਸਨ। ਵੀਰ ਸਿੰਘ ਕਹਿ ਰਿਹਾ ਸੀ–"ਸੱਪ ਵੀ ਮਰ ਗਿਆ ਤੇ ਲਾਠੀ ਵੀ ਬਚ ਗਈ।"

ਪਾਲਾ ਸਿੰਘ ਬੋਲਿਆ – "ਪਰ ਤੂੰ ਰਾਤੀਂ ਉਹਨੂੰ ਸਚ ਮੁਚ ਜੀਵਾ ਸੁੰਹ ਦੇ ਘਰ ਜਾਂਦੀ ਨੂੰ ਵੇਖਿਆ ਸੀ ਕਿ ਐਵੇਂ ਨਸ਼ੇ ਵਿਚ ਬਰੜਾਣ ਡਿਹਾ ਹੋਇਆ ਏਂ ?"

"ਸਹੁੰ ਗੁਰੂ ਦੀ ਮੈਂ ਅੱਖੀਂ ਵੇਖੀ ਸੀ।"

"ਤਾਂ ਹੁਣ ਬਚ ਕੇ ਨਹੀਂ ਜਾਂਦੀ। ਕਲ੍ਹ ਈ ਕਰੋ ਕਾਬੂ। ਇਹ ਵੀ ਰੋਜ਼ ਰੋਜ਼ ਦਾ ਪੁਆੜਾ ਮੁੱਕੇ।"

"ਪਰ ਭਾਊ ਰਖੇਂਗਾ ਕਿੱਥੇ ਉਹਨੂੰ ?"

"ਖ਼ੁਦਾਈ ਨਾ ਹੋਵੇ ਤੇ, ਰਖਣ ਨੂੰ ਥਾਵਾਂ ਥੋੜ੍ਹੀਆਂ ਨੇ। ਉਡਾਣ ਦੀ ਕਰੋ ਭਲਕੇ।"

"ਪਰ ਭਾਊ ਕਚਹਿਰੀ ਚ ਉਸ ਬਿਆਨ ਦਿਤਾ ਸੀ, ਅਖੇ ਮੈਂ ਉਸ ਕੰਜਰੀ ਦੀ ਧੀ ਆਂ।"

" ਓਏ ਛੱਡ ਪਰੇ ਵਿਹਲੀਆਂ ਗੱਲਾਂ ! ਸਿਖਾਂ ਨੂੰ ਕੀ ਲਗੇ ਇਹੋ ਜਿਹੇ ਵਹਿਮਾਂ ਨਾਲ। ਤੁਸੀਂ ਬਸ ਗੁਰੂ ਦਾ ਨਾਂ ਲੈ ਕੇ ਰਾਤੀਂ ਉਹਨੂੰ ਲਿਆਉਣ ਦੀ ਕਰੋ।"



"ਮੇਰੀ ਸਲਾਹ ਏ, ਜੀਵਾ ਸੁੰਹ ਦੇ ਘਰ ਪਿਛਵਾੜਿਉਂ ਜਿਥੇ ਕੰਧ ਢੱਠੀ ਏ, ਓਸੇ ਨੂੰ ਪਾੜ.."

"ਬਸ ਬਸ ਠੀਕ ਏ।"

ਸੁੰਦਰੀ ਨੂੰ ਸਮਝਣ ਵਿਚ ਚਿਰ ਨਾ ਲੱਗਾ ਕਿ ਇਹ ਗੱਲਾਂ ਤੇ ਤਿਆਰੀਆਂ ਕਿਸ ਬਾਬਤ ਹੋ ਰਹੀਆਂ ਹਨ।

ਥੋੜ੍ਹਾ ਚਿਰ ਹੋਰ ਉਹ ਇਸੇ ਤਰ੍ਹਾਂ ਦੀਆਂ ਪੱਕੀਆਂ ਪਕਾਂਦੇ ਰਹੇ ਤੇ ਅਖ਼ੀਰ ਪੀਂਦੇ ਪੀਂਦੇ ਉਥੇ ਹੀ ਸੌਂ ਗਏ।

ਇਧਰ ਤੇੜੀ ਸੁੰਦਰੀ ਨੇ ਏਧਰੋਂ ਉਧਰੋਂ ਸੁੱਕਾ ਘਾਹ ਇਕੱਠਾ ਕਰ ਕੇ ਦੋ ਤਿੰਨ ਪੂਲੇ ਬਣਾ ਲਏ ਸਨ।

ਅਖ਼ੀਰ ਉਸ ਨੇ ਆਪਣਾ ਕੰਮ ਸ਼ੁਰੂ ਕਰ ਦਿੱਤਾ।

ਇਸ ਤੋਂ ਥੋੜ੍ਹੀ ਦੇਰ ਬਾਅਦ ਇਹ ਢਾਰਾ ਲਟ ਲਟ ਬਲ ਰਿਹਾ ਸੀ, ਜਿਸ ਦੇ ਅਲੰਬਿਆਂ ਨਾਲ ਦੂਰ ਦੂਰ ਤੀਕ ਚਾਨਣ ਫੈਲ ਰਿਹਾ ਸੀ ਤੇ ਸਾਰਾ ਪਿੰਡ ਵਾਹੋਦਾਹੀ ਭੱਜਾ ਆ ਰਿਹਾ ਸੀ।

ਪਾਸ ਖੜੋਤੀ ਸੁੰਦਰੀ, ਪਾਗਲਾਂ ਵਾਂਗ ਹੱਸ ਰਹੀ ਸੀ – ਅੱਜ ਉਸ ਦੇ ਚਿਹਰੇ ਉਤੇ ਉਹ ਭਿਆਨਕ ਹਾਸਾ ਸੀ, ਜਿਸ ਤੋਂ ਸ਼ਾਇਦ ਮੌਤ ਵੀ ਕੰਬ ਉਠੇ।

ਸਾਰੇ ਪਿੰਡ ਵਿਚ ਰੌਲਾ ਮਚ ਗਿਆ – ਲੋਕੀਂ ਝਟ ਪਟ ਆ ਪਹੁੰਚੇ, ਪਰ ਉਨ੍ਹਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਢਾਰੇ ਦੀ ਛੱਤ ਦਾ ਸਾਰਾ ਬਾਲਣ ਉਸ ਦੀਆਂ ਚਹੁਆਂ ਕੰਧਾਂ ਵਿਚਾਲੇ ਜਾ ਪਿਆ।

"ਹੁਣ ਐਥੇ ਸੀ, ਹੁਣ ਐਥੇ ਸੀ" ਕਹਿੰਦਿਆਂ ਕੁਝ ਲੋਕਾਂ ਨੇ ਅੱਗ ਬੁਝਾਣੀ ਸ਼ੁਰੂ ਕਰ ਦਿਤੀ ਤੇ ਕੁਝ, ਦੋਸ਼ੀ ਨੂੰ ਫੜਨ ਲਈ ਏਧਰ ਉਧਰ ਭੱਜ ਨਿਕਲੇ।

ਕਿਸੇ ਨੇ ਦੱਸਿਆ ਕਿ ਇਕ ਮੁਟਿਆਰ ਦਰਿਆ ਵਲ ਦੌੜੀ ਜਾਂਦੀ ਉਸ ਵੇਖੀ ਸੀ। ਸਾਰੇ ਲੋਕੀਂ ਉਧਰ ਭਜ ਗਏ। ਬੇਲੇ ਦੀਆ ਝਾੜੀਆਂ ਨੂੰ ਪੜਚੋਲਦੇ ਹੋਏ ਲੋਕੀਂ ਦੂਰ ਤਕ ਨਿਕਲ ਗਏ।

ਇੰਨੇ ਨੂੰ ਆਵਾਜ਼ ਆਈ ਅਹੁ ਵੇਖੋ – ਅਹੁ ਗਈ ਜੇ ਦਰਿਆ ਦੇ ਪੁਲ ਵਲ।"

ਲੋਕੀ ਪੁਲ ਵਲ ਨੱਠੇ। ਪਰ ਹਨੇਰੇ ਵਿਚ ਕੁਝ ਨਾ ਪਤਾ ਲਗ ਸਕਿਆ। ਝੱਟ ਕੁ ਪਿਛੋਂ ਪੁਲ ਉਤੋਂ ਆਵਾਜ਼ ਆਈ – "ਮੈਂ ਜੇ ਖ਼ੂਨੀ ! ਆਓ ਮੈਨੂੰ ਫੜੋ, ਜਿਸ ਦੀ ਹਿੰਮਤ ਪੈਂਦੀ ਹੈ। ਦੋ ਜਾਨਾਂ ਬਦਲੇ ਮੈਂ ਤਿੰਨ ਜਾਨਾ ਲੈ ਕੇ ਜਾ ਰਹੀ ਹਾਂ। ਮੈਂ ਕਿਸੇ ਬੇਦੋਸ਼ੇ ਦੀਆਂ ਆਹੀਂ ਨਹੀਂ ਲਈਆਂ। ਉਹਨਾਂ ਨੂੰ ਮਾਰਿਆ ਏ, ਜਿਨ੍ਹਾਂ ਨੇ ਮੇਰੇ ਸਿਰ ਦਾ ਤਾਜ ਲਾਹ ਕੇ ਪੈਰਾਂ ਵਿਚ ਸੁੱਟਿਆ ਤੇ ਮੇਰੇ ਬੁੱਢੇ ਪਿਉ ਦਾ ਲਹੂ ਪੀਤਾ ਏ। ਯਾਦ ਰਖੋ ਜ਼ਾਲਮੋ ! "ਇਕ ਸਤੀ ਦੇ ਜਿਊਂਦਿਆਂ ਉਸ ਨੂੰ ਵਿਧਵਾ ਕਰਨ ਵਾਲੇ, ਉਸ ਦੇ ਕ੍ਰੋਧ ਤੋਂ ਕਦੇ ਬਚ ਨਹੀਂ ਸਕਦੇ। ਸਾਰੇ ਪਿੰਡ ਤੋਂ ਤਾਂ ਵਾਹਿਗੁਰੂ ਹੀ ਬਦਲਾ ਲਵੇਗਾ– ਜਿਨ੍ਹਾਂ ਝੂਠੀਆਂ ਗਵਾਹੀਆਂ ਦੇ ਕੇ ਮੇਰੇ ਮਾਲਕ ਦੀ ਜਾਨ ਲਈ ਤੇ ਮੇਰੇ ਬੁੱਢੇ ਪਿਉ ਦੇ ਕਾਤਲਾਂ ਨੂੰ ਬਚਾਇਆ, ਪਰ ਹਾਲੇ ਅਸਲ ਕਾਤਲਾਂ ਨੂੰ ਤਾਂ ਆਪਣੀ ਕਰਨੀ ਦਾ ਫਲ ਮਿਲ ਗਿਆ ਹੈ, ਆਓ ਫੜੋ ਮੈਨੂੰ ।"

ਲੋਕਾਂ ਡਿੱਠਾ ਕਿ ਸਾਹਮਣੇ ਹੀ ਦਰਿਆ ਦੇ ਪੁਲ ਤੇ ਖੜ੍ਹੀ ਸੁੰਦਰੀ ਬਾਹਾਂ ਉਲਾਰ ਉਲਾਰ ਕੇ– ਸੰਘ ਪਾੜ ਕੇ ਉਪ੍ਰੋਕਤ ਗੱਲਾਂ ਕਹਿ ਰਹੀ ਸੀ।

ਇਸ ਵੇਲੇ ਤਕ ਪੁਲਿਸ ਵੀ ਮੌਕੇ ਤੇ ਪਹੁੰਚ ਚੁਕੀ ਸੀ। ਅੱਗੇ ਅੱਗੇ ਪੁਲਿਸ ਦੇ ਸਿਪਾਹੀ ਤੇ ਪਿਛੇ ਪਿੰਡ ਦੇ ਹੋਰ ਲੋਕੀ ਪੁਲ ਵਲ ਵਧੇ। ਉਹਨਾਂ ਨੂੰ ਬੜੀ ਹੈਰਾਨੀ ਹੋਈ, ਜਦ ਉਹਨਾਂ ਡਿੱਠਾ ਕਿ ਸੁੰਦਰੀ ਉਸੇ ਤਰ੍ਹਾਂ ਅਡੋਲ ਖੜ੍ਹੀ ਸੀ– ਉਥੋਂ ਜ਼ਰਾ ਵੀ ਨਹੀਂ ਹਿੱਲੀ।

ਸਾਰੀ ਭੀੜੀ ਪੁਲ ਤੇ ਜਾ ਪਹੁੰਚੀ, ਪਰ ਅਜੇ ਵੀ ਸੁੰਦਰੀ ਆਪਣੇ ਥਾਂ ਤੇ ਖੜ੍ਹੀ ਲੋਕਾਂ ਨੂੰ ਲਾਅਨਤਾਂ ਪਾ ਰਹੀ ਸੀ। ਜਿਉਂ ਹੀ ਪੁਲਿਸ ਦੇ ਸਿਪਾਹੀ ਉਸ ਨੂੰ ਫੜਨ ਲਈ ਉਸ ਵਲ ਵਧੇ ਕਿ ਉਸ ਨੇ ਘੜੰਮ ਕਰਕੇ ਦਰਿਆ ਵਿਚ ਛਾਲ ਮਾਰ ਦਿੱਤੀ। ਸਾਰੇ ਲੋਕੀ ਹਥ ਮਲਦੇ ਰਹਿ ਗਏ।

ਪੁਲ ਦੇ ਉਤੋਂ ਹੀ ਲੋਕਾਂ ਡਿੱਠਾ, ਉਸਦੇ ਡਿਗਣ ਨਾਲ ਅਡੋਲ ਵਹਿ ਰਹੇ ਦਰਿਆ ਵਿਚ ਇਕ ਜ਼ੋਰ ਦਾ ਉਛਾਲਾ ਉਠਿਆ। ਜਿਸ ਥਾਂ ਸੁੰਦਰੀ ਜਾ ਕੇ ਪਈ ਸੀ, ਉਸ ਥਾਂ ਦਾ ਪਾਣੀ ਚਿਟਿਆਈ ਵਿਚ ਹੋ ਕੇ ਉਤਾਂਹ ਬੜ੍ਹਕਿਆ, ਤੇ ਫੇਰ ਉਸੇ ਤਰ੍ਹਾਂ ਚੁਪ ਚਾਂ ਹੋ ਗਈ। ਲਾਲਟੈਨਾਂ ਹੇਠਾਂ ਲਮਕਾ ਲਮਕਾ ਕੇ ਤੇ ਅੱਖਾਂ ਪਾੜ ਪਾੜ ਕੇ ਲੋਕਾਂ ਬਥੇਰਾ ਵੇਖਣ ਦੀ ਕੋਸ਼ਿਸ਼ ਕੀਤੀ, ਪਰ ਮੁੜ ਸੁੰਦਰੀ ਦਾ ਕੋਈ ਖੁਰਾ ਖੋਜ ਨਾ ਲੱਭਾ। ਉਹ ਸਦਾ ਲਈ ਉਹਨਾਂ ਦੀਆਂ ਅੱਖਾਂ ਤੋਂ ਅਲੋਪ ਹੋ ਗਈ।



ਸੁੰਦਰੀ ਨੂੰ ਭਾਵੇਂ ਸਭ ਨੇ ਛਾਲ ਮਾਰਦਿਆਂ ਡਿੱਠਾ ਸੀ, ਪਰ ਕੋਈ ਨਹੀਂ ਸੀ ਕਹਿ ਸਕਦਾ ਕਿ ਉਹ ਮਰ ਗਈ ਜਾਂ ਕਿਸੇ ਕੰਢੇ ਲੱਗ ਕੇ ਬਚ ਗਈ।

ਕੁਝ ਦਿਨਾਂ ਬਾਅਦ ਸੁੰਦਰੀ ਦਾ ਹੁਲੀਆ ਦੇ ਕੇ ਪੁਲਿਸ ਵਲੋਂ ਇਸ਼ਤਿਹਾਰ ਛਾਪੇ ਗਏ ਤੇ ਉਸ ਨੂੰ ਫੜਨ ਜਾਂ ਪਤਾ ਦੇਣ ਵਾਲੇ ਲਈ ਇਨਾਮ ਰਖਿਆ ਗਿਆ। ਪੁਲਿਸ ਅਤੇ ਪਿੰਡਾਂ ਦੇ ਲੋਕੀ ਬੜੀ ਸਰਗਰਮੀ ਨਾਲ ਉਸ ਦੀ ਖੋਜ ਕਰਨ ਲੱਗੇ।

## ਅਧੂਰੇ ਕਾਂਡ ਦਾ ਬਾਕੀ ਹਿੱਸਾ

(ਉਪਰੋਕਤ ਘਟਨਾ ਤੋਂ ਦੋ ਸਾਲ ਬਾਅਦ)

ਕਿਤਾਬ ਦੇ ਮੁੱਢ ਵਿਚ ਪਾਠਕ ਪੜ੍ਹ ਆਏ ਹਨ ਕਿ ਰਾਤ ਵੇਲੇ 'ਗੁਪਤੇਸ੍ਵਰ' ਨਾਉਂ ਦਾ ਇਕ ਮੁਸਾਫ਼ਰ ਬਾਬੂ ਸ਼ਾਮਦਾਸ ਦੇ ਕਮਰੇ ਵਿਚ ਬੈਠਾ ਉਸ ਨੂੰ ਇਕ ਹੱਥ ਲਿਖਿਆ ਨਾਵਲ ਸੁਣਾ ਰਿਹਾ ਸੀ। ਨਾਵਲ ਕਾਫ਼ੀ ਵੱਡਾ ਸੀ, ਪਰ ਬਾਬੂ ਸ਼ਾਮਦਾਸ ਇਕੋ ਬੈਠਕ ਵਿਚ ਸਾਰਾ ਸੁਣਨਾ ਚਾਹੁੰਦਾ ਸੀ।

ਮੁਸਾਫ਼ਰ ਸੁਣਾਂਦਾ ਗਿਆ ਤੇ ਸ਼ਾਮਦਾਸ ਸੁਣਦਾ ਗਿਆ। ਏਸੇ ਸੁਣੋ ਸੁਣਾਈ ਵਿਚ ਰਾਤ ਬੀਤ ਗਈ।

ਇਸ ਵੇਲੇ ਜਦ ਮੁਸਾਫ਼ਰ ਨੇ ਲਗਪਗ ਸਾਰਾ ਨਾਵਲ ਖ਼ਤਮ ਕਰ ਲਿਆ– ਸ਼ਾਇਦ ਇਕ ਅੱਧ ਕਾਂਡ ਹੀ ਬਾਕੀ ਸੀ, ਤਾਂ ਸਵੇਰ ਦੇ ਸੂਰਜ ਦੀਆਂ ਸੁਨਹਿਰੀ ਕਿਰਨਾਂ ਕਮਰੇ ਵਿਚ ਦਾਖ਼ਲ ਹੋ ਚੁਕੀਆਂ ਸਨ ।

ਮੁਸਾਫ਼ਰ ਛੇਕੜਲੇ ਕਾਂਡ ਦੇ ਵਰਕੇ ਇਕਸਾਰ ਕਰਨ ਲੱਗਾ ਤੇ ਇਹਨਾਂ ਦੇ ਠੀਕ ਕਰਨ ਵਿਚ ਉਸ ਨੂੰ ਕਈ ਮਿੰਟ ਲਗ ਗਏ, ਕਿਉਂਕਿ ਇਹ ਕਾਂਡ ਵਿਕੋਲਿਤਰੇ ਜਿਹੇ ਕਾਗਜ਼ਾਂ ਉੱਤੇ ਲਿਖਿਆ ਹੋਇਆ ਸੀ– ਕੁਝ ਸਕੂਲੀ ਕਾਪੀਆਂ ਦੇ ਇਕ ਪਾਸੇ– ਵਰਕੇ ਅਤੇ ਕੁਝ ਅਖ਼ਬਾਰੀ ਸਫ਼ਿਆਂ ਦੇ ਹਾਸ਼ੀਏ ਆਦਿ।

ਸਫ਼ੇ ਤਰਤੀਬਵਾਰ ਕਰਨ ਤੇ ਬਾਅਦ ਜਦ ਮੁਸਾਫ਼ਰ ਇਹਨਾਂ ਨੂੰ ਪੜ੍ਹਨ ਲੱਗਾ ਤਾਂ ਉਸ ਦੀ ਨਜ਼ਰ ਸ਼ਾਮ ਦਾਸ ਦੇ ਚਿਹਰੇ ਤੇ ਪਈ। ਸ਼ਾਮਦਾਸ

ਦੀਆਂ ਅੱਖਾਂ ਸਾਵਣ ਦੀਆਂ ਝੜੀਆਂ ਲਾ ਰਹੀਆਂ ਸਨ। ਉਸ ਦਾ ਰੰਗ ਮੁਰਦੇ ਵਰਗਾ ਪੀਲਾ ਪੈ ਗਿਆ ਸੀ ਤੇ ਉਸ ਦੇ ਬੁਲ੍ਹ ਕੰਬ ਰਹੇ ਸਨ।

"ਹੈਂ! ਮੁਸਾਫ਼ਰ ਨੇ ਹਥਲੇ ਵਰਕੇ ਤਰਪਾਈ ਤੇ ਰਖਦਿਆਂ ਕਿਹਾ– ਤੁਸੀਂ ਰੋ ਰਹੇ ਹੋ ਸ੍ਰੀ ਮਾਨ ਜੀ, ਇਹ ਕੋਈ ਏਡੀ ਜ਼ਬਰਦਸਤ ਟਰੈਜਿਡੀ ਤੇ ਨਹੀਂ ਸੀ।"

ਸ਼ਾਮਦਾਸ ਦੇ ਕੰਨਾਂ ਵਿਚ ਜਿਵੇਂ ਇਹ ਗੱਲ ਪਈ ਹੀ ਨਹੀਂ– ਉਸ ਦੇ ਅੱਥਰੂਆਂ ਦਾ ਹੜ੍ਹ ਜ਼ਰਾ ਵੀ ਨਾ ਰੁਕਿਆ।

"ਚੰਗਾ ਇਹ ਅਖ਼ੀਰਲਾ ਕਾਂਡ ਹਾਲੇ ਰਹਿਣ ਦੇਣਾ ਵਾਂ– ਨਾਲੇ ਇਹ ਹੈ ਵੀ ਅਜੇ ਅਧੂਰਾ" ਕਹਿੰਦਿਆਂ ਹੋਇਆਂ ਮੁਸਾਫ਼ਰ ਆਪਣੇ ਥੱਬੇ ਨੂੰ ਤਰਪਾਈ ਤੋਂ ਸਮੇਟਣ ਲਗਾ।

"ਨਹੀਂ ਨਹੀਂ" ਅੱਖਾਂ ਪੂੰਝ ਕੇ ਆਪਣੇ ਆਪ ਨੂੰ ਠੀਕ ਹਾਲਤ ਵਿਚ ਲਿਆਉਂਦਾ ਹੋਇਆ ਸ਼ਾਮ ਦਾਸ ਬੋਲਿਆ– "ਸੁਣਾਓ, ਹੁਣ ਮੈਂ ਬਿਲਕੁਲ ਠੀਕ ਹਾਂ।" ਤੇ ਉਸ ਨੇ ਮੁਸਾਫ਼ਰ ਦਾ ਹੱਥ– ਜਿਹੜਾ ਕਾਗਜ਼ ਪੱਤਰ ਸਮੇਟ ਰਿਹਾ ਸੀ– ਫੜ ਕੇ ਕਿਹਾ– "ਉਹ! ਕਿਤਨੀ ਦਰਦਨਾਕ ਕਹਾਣੀ ਹੈ ਇਹ।"

ਮੁਸਾਫ਼ਰ ਨੇ ਫਿਰ ਉਹੀ ਇਹ ਗੁੱਦੜ ਜਿਹਾ ਛੇਕੜਲਾ ਕਾਂਡ ਚੁਕਿਆ ਤੇ ਪੜ੍ਹਨਾ ਸ਼ੁਰੂ ਕੀਤਾ।

## 35

ਗੁਪਤੇਸ੍ਵਰ ਦੇ ਸਿਰਫ਼ ਨਾਮ ਤੋਂ ਹੀ ਲੋਕੀਂ ਵਾਕਫ਼ ਸਨ, ਉਸਦੀ ਸ਼ਕਲ ਤੋਂ ਕੋਈ ਜਾਣੂ ਨਹੀਂ ਸੀ। ਥੋੜ੍ਹੇ ਸਮੇਂ ਵਿਚ ਹੀ– ਸਿਰਫ਼ ਦੋਂਹ ਵਰ੍ਹਿਆਂ ਵਿਚ ਉਹ ਬਹੁਤ ਮਸ਼ਹੂਰ ਹੋ ਗਿਆ ਸੀ। ਪ੍ਰਕਾਸ਼ਕਾਂ ਤੇ ਐਡੀਟਰਾਂ ਨੂੰ ਖ਼ਾਸ ਤੌਰ ਤੇ ਉਸ ਨੂੰ ਵੇਖਣ ਦੀ ਚਾਹ ਸੀ, ਪਰ ਉਹ ਕਈ ਯਤਨ ਕਰਨ ਤੇ ਵੀ ਉਸਦਾ ਪਤਾ ਨਹੀ ਸਨ ਪਾ ਸਕੇ। ਗੁਪਤੇਸ੍ਵਰ ਵਲੋਂ ਛਪਣ ਵਾਲਾ ਹਰ ਇਕ ਮਜ਼ਮੂਨ ਉਨ੍ਹਾਂ ਲੋਕਾਂ ਨੂੰ ਡਾਕ ਰਾਹੀਂ ਹੀ ਮਿਲਦਾ ਸੀ ਤੇ ਨਾਲ ਹੀ ਇਹ ਵੀ ਲਿਖਿਆ ਹੁੰਦਾ ਸੀ ਕਿ ਉਸ ਦੀ ਉਜਰਤ, ਜੇ ਕੁਝ ਉਨ੍ਹਾਂ ਦਾ ਜੀ ਕਰੇ, ਫਲਾਣੇ ਪਤੇ ਤੇ ਭੇਜ ਦੇਣ।



ਸੋ ਜਿੰਨਾ ਕਿਸੇ ਕੋਲੋਂ ਸਰਦਾ ਸੀ, 'ਮੁਸੰਮਾਤ ਸਦਾ ਕੌਰ, ਬੇਵਾ ਸ: ਜੀਵਾ ਸਿੰਘ, ਮੌਜ਼ਿਆ ਦੀਵਾਨਪੁਰ, ਜ਼ਿਲ੍ਹਾ ਅੰਮ੍ਰਿਤਸਰ' ਦੇ ਪਤੇ ਤੇ ਭੇਜ ਦੇਂਦੇ ਸਨ। ਕਈ ਵੇਰਾਂ ਲੋਕਾਂ ਨੇ ਉਸ ਪਤੇ ਟਿਕਾਣੇ ਪੁਰ ਚਿਠੀਆਂ ਪਾ ਪਾ ਕੇ ਗੁਪਤੇਸ੍ਵਰ ਦੀ ਖੋਜ ਕੀਤੀ, ਪਰ ਉਥੇ ਸਾਰੇ ਪਿੰਡ ਵਿਚ ਗੁਪਤੇਸ੍ਵਰ ਨਾਂ ਦੇ ਕਿਸੇ ਆਦਮੀ ਨੂੰ ਕੋਈ ਨਹੀਂ ਸੀ ਜਾਣਦਾ। ਜਿਸ ਤੀਵੀਂ ਪਾਸ ਰੁਪਏ ਜਾਂਦੇ ਹੁੰਦੇ ਸਨ, ਉਸ ਪਾਸੋਂ ਵੀ ਕੋਈ ਅਜਿਹਾ ਤਸੱਲੀ ਬਖ਼ਸ਼ ਉੱਤਰ ਉਨ੍ਹਾਂ ਨੂੰ ਨਹੀਂ ਸੀ ਮਿਲਦਾ, ਜਿਸ ਤੋਂ ਗੁਪਤੇਸ੍ਵਰ ਲਭ ਸਕੇ।

ਗੁਪਤੇਸ੍ਵਰ ਅੰਮ੍ਰਿਤਸਰ ਵਿਚ ਭਗਤਾਂ ਵਾਲੇ ਦਰਵਾਜ਼ੇ ਦੇ ਅੰਦਰ ਕਰਕੇ ਇਕ ਅੱਠ ਆਨੇ ਮਹੀਨਾ ਕਿਰਾਏ ਦੀ ਨਿੱਕੀ ਜਿਹੀ ਕੋਠੜੀ ਵਿਚ ਰਹਿੰਦਾ ਸੀ।

ਕਿਸੇ ਨਾਲ ਬੋਲਦਾ ਚਾਲਦਾ ਉਸ ਨੂੰ ਕਦੇ ਕਿਸੇ ਨਹੀਂ ਸੀ ਡਿੱਠਾ। ਦਿਨ ਨੂੰ ਹਰ ਵੇਲੇ ਕੋਠੜੀ ਦਾ ਅੰਦਰੋਂ ਕੁੰਡਾ ਮਾਰਕੇ ਉਹ ਲਿਖਦਾ ਰਹਿੰਦਾ ਤੇ ਰਾਤ ਨੂੰ ਸਾਰੀ ਸਾਰੀ ਰਾਤ ਸ਼ਹਿਰੋਂ ਬਾਹਰ ਬਾਗਾਂ ਤੇ ਉਜਾੜਾਂ ਵਿਚ ਫਿਰਦਾ ਸੀ। ਕਈ ਵਾਰੀ ਬਾਗ਼ਾਂ ਦੇ ਮਾਲੀਆਂ ਨੇ ਉਸ ਨੂੰ ਕੁਝ ਗਾਉਂਦਿਆਂ ਤੇ ਕਈ ਵਾਰੀ ਰੋਂਦਿਆਂ ਵੀ ਡਿੱਠਾ ਸੀ। ਕਈ ਉਸ ਨੂੰ 'ਮਸਤ' ਦੇ ਨਾਮ ਨਾਲ ਸੱਦਦੇ ਸਨ।

ਕਦੀ ਕਦੀ ਉਹ ਅਜਿਹੀਆਂ ਥਾਵਾਂ ਤੇ ਫਿਰਦਾ ਹੁੰਦਾ ਸੀ, ਜਿਥੇ ਆਦਮੀਆਂ ਦੀ ਵਧੇਰੇ ਭੀੜ ਭਾੜ ਹੋਵੇ। ਕਈ ਵਾਰੀ ਉਹ ਰਾਹ ਜਾਂਦਿਆਂ ਨੂੰ ਬੁਲਾ ਕੇ ਉਹਨਾਂ ਉਤੇ ਤਰ੍ਹਾਂ ਤਰ੍ਹਾਂ ਦੇ ਬੇ-ਸਿਰ ਪੈਰ ਸੁਆਲ ਕਰਨ ਲਗ ਪੈਂਦਾ ਸੀ। ਬਹੁਤੇ ਤਾਂ ਉਸ ਦੀ ਬਕਬਕ ਦੀ ਪਰਵਾਹ ਨਾ ਕਰਦੇ ਹੋਏ ਆਪਣੇ ਰਾਹ ਪੈ ਜਾਂਦੇ ਸਨ ਤੇ ਕੋਈ ਉਸ ਪਾਸ ਖੜੇ ਵੀ ਜਾਂਦਾ ਸੀ।

ਉਸ ਦੀ ਕੋਠੜੀ ਵਿਚ ਮਨੁੱਖ ਦੇ ਨਿਰਬਾਹ ਲਈ ਕੁਝ ਭੀ ਸਾਮਾਨ ਨਹੀਂ ਸੀ। ਇਕ ਨੁਕਰੇ ਸੌਣ ਲਈ ਪਰਾਲੀ ਉੱਤੇ ਤੱਪੜ ਵਿਛਿਆ ਹੋਇਆ ਸੀ ਤੇ ਦੂਜੀ ਨੁੱਕਰੇ ਤਿੰਨ ਇੱਟਾਂ ਜੋੜ ਕੇ ਇਕ ਚੁੱਲ੍ਹਾ ਬਣਿਆ ਹੋਇਆ ਸੀ, ਜਿਸ ਦੇ ਪਾਸ ਹੀ ਇਕ ਛੋਟਾ ਜਿਹਾ ਤਵਾ, ਇਕ ਕਸੇਰਾ, ਇਕ ਮਿੱਟੀ ਦੀ ਪਰਾਤ ਤੇ ਕੁਝ ਵਣਛਿੱਟੀਆਂ ਦਾ ਬਾਲਣ ਸੀ। ਜਿਥੇ ਉਸ ਦੇ ਸੌਣ ਦੀ ਥਾਂ ਸੀ, ਉਥੇ ਇਕ ਇੱਟ ਖੜ੍ਹੀ ਕਰਕੇ ਉਸ ਉਤੇ ਮਿੱਟੀ ਦਾ ਦੀਵਾ

ਰਖਿਆ ਹੋਇਆ ਸੀ। ਇਸ ਥਾਂ ਬੈਠ ਕੇ ਗੋਡਿਆਂ ਉਤੇ ਇਕ ਖੋਖੇ ਦੀ ਫੱਟੀ ਰਖ ਕੇ ਉਹ ਲਿਖਦਾ ਹੁੰਦਾ ਸੀ।

ਉਸ ਦੀ ਕੋਠੜੀ ਦੇ ਆਸ ਪਾਸ ਟਾਂਗੇ ਮੁਰੰਮਤ ਕਰਨ ਵਾਲੇ ਕਈ ਮੁਸਲਮਾਨ ਲੁਹਾਰ, ਇਕ ਦੋ ਗੱਡੇ ਬਣਾਨ ਵਾਲੇ ਤਰਖਾਣ ਤੇ ਦੋ ਹਲਵਾਈਆਂ ਦੀਆਂ ਹੱਟੀਆਂ ਸਨ।

ਅਜ ਸਵੇਰ ਤੋਂ ਹੀ ਉਹ ਆਪਣੀ ਕੋਠੜੀ ਵਿਚ ਬੈਠਕੇ ਲਿਖ ਰਿਹਾ ਸੀ। ਉਸਨੇ ਗੋਡਿਆਂ ਤੇ ਇਕ ਪਾਟਾ ਪੁਰਾਣਾ ਕੰਬਲ ਲਪੇਟਿਆ ਹੋਇਆ ਸੀ। ਮਾਲੂਮ ਹੁੰਦਾ ਸੀ ਉਹ ਰਾਤ ਨੂੰ ਰਜਾਈ ਦਾ ਕੰਮ ਵੀ ਇਸੇ ਪਾਸੋਂ ਲੈਂਦਾ ਹੈ। ਉਸ ਦੇ ਸੱਜੇ ਪਾਸੇ ਬਹੁਤ ਸਾਰੇ ਰੱਦੀ ਕਾਗ਼ਜ਼ ਪਏ ਸਨ, ਜਿਨ੍ਹਾਂ ਦੇ ਇਕ ਪਾਸੇ ਸਕੂਲ ਦੀ ਲਿਖਾਈ ਮਲੂਮ ਹੁੰਦੀ ਸੀ ਤੇ ਦੂਜਾ ਪਾਸਾ ਵੀ ਉਸ ਦੀ ਫੈਲੀ ਹੋਈ ਸਿਆਹੀ ਨਾਲ ਨੀਲਾ ਹੋਇਆ ਹੋਇਆ ਸੀ।

ਸ਼ਾਮ ਹੋ ਚੁਕੀ ਸੀ। ਸਾਰਾ ਦਿਨ ਲਿਖਦੇ ਰਹਿਣ ਤੋਂ ਬਾਅਦ ਕਲਮ ਹਥੋਂ ਰਖ ਕੇ ਤੇ ਲਿਖੇ ਹੋਏ ਵਰਕੇ ਚੁਕ ਕੇ ਉਠ ਖੜੋਤਾ। ਬੂਹੇ ਵਿਚ ਆ ਕੇ ਉਸ ਨੇ ਇਕ ਦੋ ਆਕੜਾਂ ਲਈਆਂ, ਲੱਕ ਸਿੱਧਾ ਕੀਤਾ ਤੇ ਹੱਥ ਦੀਆਂ ਉਂਗਲਾਂ ਮਰੋੜ ਕੇ ਕੜਵੱਲ ਕੱਢਣ ਲੱਗਾ।

ਵਰਕਿਆਂ ਨੂੰ ਗਿਣਨ ਤੋਂ ਬਾਅਦ ਉਸ ਨੇ ਅੱਜ ਦਾ ਲਿਖਿਆ ਹੋਇਆ ਸਾਰਾ ਮਜ਼ਮੂਨ ਇਕ ਸਰਸਰੀ ਨਜ਼ਰ ਨਾਲ ਪੜ੍ਹਿਆ ਤੇ ਇਕ ਵਾਰਗੀ ਹੀ ਉਸਦੇ ਮੂੰਹੋ ਨਿਕਲਿਆ –

'ਇਹੋ ਕਾਂਡ, ਬਸ ਇਹੋ ਅਖ਼ੀਰਲਾ ਕਾਂਡ, ਤੇ ਇਸ ਦਾ ਵੀ ਥੋੜ੍ਹਾ ਜਿਹਾ ਹਿਸਾ ਜਿਸ ਨੂੰ ਅੱਜ ਹੀ ਮੁਕਾ ਲਵਾਂਗਾ ਤੇ ਇਸ ਤੋਂ ਬਾਅਦ ਮੈ ਹਮੇਸ਼ਾ ਲਈ ਇਸ ਦੁਖਾਂ ਭਰੀ ਲੁਕਵੀਂ ਜ਼ਿੰਦਗੀ ਤੋਂ ਖਲਾਸੀ ਪਾ ਲਵਾਂਗਾ। ਪਰ ਆਹ ! ਮੇਰਾ ਦੂਸਰਾ ਕੰਮ ਹਜ਼ਾਰ ਜਤਨ ਕਰਨ ਤੇ ਵੀ ਪੂਰਾ ਨਾ ਹੋ ਸਕਿਆ। ਖ਼ੈਰ ਨਹੀਂ ਹੋਇਆ ਤਾਂ ਮੇਰੇ ਕੀ ਵੱਸ, ਤੇ ਉਹ ਹੋਣਾ ਵੀ ਨਾ-ਮੁਮਕਿਨ ਹੈ, ਜਦ ਕਿ ਮੈ ਐਵੇਂ ਹਨੇਰੇ ਵਿਚ ਹੀ ਤਲਵਾਰਾਂ ਚਲਾਈਆਂ ਹਨ। ਹੱਛਾ ! ਕਿਸਮਤ ਵਿਚ ਇਹ ਸੁਰਖ਼ਰੂਈ ਨਹੀਂ ਸੀ ਤਾਂ ਮੇਰਾ ਕੀ ਦੋਸ਼। ਬਸ ਹੁਣ ਇਸ ਅਨਹੋਣੇ ਕੰਮ ਲਈ ਮੈਂ ਹੋਰ ਵਕਤ ਨਹੀਂ ਗੁਆ ਸਕਦਾ, ਬਥੇਰਾ ਖੱਜਲ ਹੋ ਗਿਆ ਹਾਂ।'



ਇਸ ਤੋਂ ਬਾਅਦ ਝੱਟ ਹੀ ਕੁਝ ਸੋਚ ਕੇ ਉਹ ਕਿਸੇ ਡੂੰਘੀ ਚਿੰਤਾ ਵਿਚ ਲੀਨ ਹੋ ਗਿਆ। ਜਿਸ ਤਰ੍ਹਾਂ ਗੱਡੀ ਤੁਰ ਪੈਣ ਤੋਂ ਬਾਅਦ ਰੇਲ ਚੜ੍ਹੇ ਮੁਸਾਫ਼ਰ ਨੂੰ ਚੇਤਾ ਆਵੇ ਕਿ ਉਸ ਦਾ ਰੁਪਿਆਂ ਵਾਲਾ ਬਟੂਆ ਉਸ ਦੀ ਜੇਬ ਵਿਚ ਨਹੀਂ ਹੈ। ਕਾਗਜ਼ਾਂ ਦੀ ਅਣਹੋਂਦ ਨੇ ਉਸ ਦਾ ਓਹੀ ਹਾਲ ਕਰ ਦਿਤਾ।

ਉਸ ਨੇ ਹੱਥਾਂ ਵਾਲੇ ਕਾਗ਼ਜ਼ ਪੂਣੀ ਕਰਕੇ ਕੋਠੜੀ ਦੀ ਉਸੇ ਨੁਕਰੇ, ਜਿਥੇ ਅਗੇ ਬਹੁਤ ਸਾਰੇ ਲਿਖੇ ਹੋਏ ਕਾਗਜ਼ ਜਮ੍ਹਾ ਸਨ, ਰਖ ਦਿਤੇ, ਤੇ ਆਪ ਸਿਰ ਹੇਠਾਂ ਬਾਂਹ ਦੇ ਕੇ ਕੰਬਲ ਨੂੰ ਉਪਰ ਓੜ੍ਹ ਕੇ ਲੰਮਾ ਪੈ ਗਿਆ।

ਸ਼ਹਿਰ ਵਿਚ ਪੈਸਾ ਹੀ ਸਭ ਕੁਝ ਹੁੰਦਾ ਹੈ। ਪੈਸੇ ਤੋਂ ਬਿਨਾਂ ਇਥੇ ਸਾਹ ਲੈਣਾ ਵੀ ਔਖਾ ਹੁੰਦਾ ਹੈ, ਤੇ ਉਸ ਪਾਸ ਪੈਸਾ ਨਹੀਂ ਸੀ। ਉਹ ਵੱਡੇ ਵੇਲੇ ਉਠਦਾ ਹੀ ਘਰੋਂ ਇਸ ਤਰ੍ਹਾਂ ਨਿਕਲ ਤੁਰਿਆ, ਜੀਕਣ ਖੰਭ-ਖੁੱਥਾ ਪੰਛੀ, ਚੋਗੇ ਦੀ ਭਾਲ ਵਿਚ।

ਇਸ ਤੋਂ ਛੁਟ ਦੂਜੀ ਮੁਸੀਬਤ ਇਹ ਕਿ ਪਾਲੇ ਦੀ ਰੁਤ ਤੇ ਸਵੇਰ ਦਾ ਪਹਿਰ। ਗ਼ਰੀਬ ਨੂੰ ਇਸ ਕਹਿਰ ਦੀ ਸਰਦੀ ਤੋਂ ਬਚਾਣ ਵਾਲਾ ਇਕ ਪਾਟਾ ਲੰਮਾ, ਬੇਮੇਚਾ ਕੋਟ ਸੀ, ਜਿਸ ਦੇ ਬਟਨ ਟੁਟੇ ਹੋਏ ਤੇ ਕਾਜ ਪਾਟੇ ਹੋਏ ਸਨ। ਠੰਢ ਤੋਂ ਬਚਣ ਲਈ ਦੁਪਾਸੀਂ ਛੇਕ ਕਰਕੇ ਵਿਚ ਸੁਤੜੀ ਦੇ ਸੇਬੇ ਪਾ ਕੇ ਗੰਢਾਂ ਦਿਤੀਆਂ ਹੋਈਆਂ ਸਨ। ਉਸ ਦੇ ਤੇੜ ਇਕ ਗੋਡਿਆਂ ਤਕ ਦਾ ਕੱਛਾ ਸੀ। ਪਿੰਨੀਆਂ ਉਸ ਦੀਆਂ ਨੰਗੀਆਂ ਸਨ, ਜੋ ਮਿੱਟੀ ਘੱਟੇ ਤੇ ਮੈਲ ਨਾਲ ਇਸ ਤਰ੍ਹਾਂ ਕਾਲੀਆਂ ਹੋਈਆਂ ਹੋਈਆਂ ਸਨ, ਜੀਕਣ ਰੇਲਵੇ ਸ਼ੈੱਡ ਵਿਚ ਕੋਲੇ ਦਾ ਕੰਮ ਕਰਨ ਵਾਲੇ ਮਜ਼ਦੂਰਾਂ ਦੀਆਂ ਹੁੰਦੀਆਂ ਹਨ। ਇਹੋ ਹਾਲ ਉਸ ਦੇ ਮੂੰਹ ਤੇ ਹੱਥਾਂ ਦਾ ਸੀ, ਪਰ ਉਸ ਦੇ ਗੋਰੇ ਰੰਗ ਉਤੇ ਇਹ ਮੈਲ ਏਨੀ ਬੁਰੀ ਨਹੀ ਸੀ ਲਗਦੀ। ਪੈਰੋਂ ਉਹ ਨੰਗਾ ਸੀ, ਜਿਨ੍ਹਾਂ ਵਿਚ ਬਿਆਈਆਂ ਫੁਟੀਆਂ ਹੋਈਆਂ ਸਨ।

ਉਹ ਸਰਦੀ ਨਾਲ ਠੁਰੂ ਠੁਰੂ ਕਰਦਾ ਕਾਗ਼ਜ਼ਾਂ ਦਾ ਪ੍ਰਬੰਧ ਕਰਨ ਲਈ ਕਈ ਥਾਈਂ ਫਿਰਿਆ ਪਰ ਸਭ ਵਿਅਰਥ। ਉਸ ਨੂੰ ਆਪਣੇ ਆਪ ਉਤੇ ਤੇ ਆਪਣੀ ਕਿਸਮਤ ਉਤੇ ਸਖ਼ਤ ਗੁੱਸਾ ਆ ਰਿਹਾ ਸੀ। ਜਦ ਉਹ

ਨਿਰਾਸ ਹੋਕੇ ਘਰ ਵਲ ਮੁੜਿਆ ਤਾਂ ਆਪਣੇ ਅੰਦਰ ਦੀ ਅੱਗ ਨਾਲ ਉਹ ਆਪ ਹੀ ਸੜਦਾ ਜਾਂਦਾ ਸੀ। ਕੋਠੜੀ ਦੇ ਪਾਸ ਆ ਕੇ ਇਕ ਵਾਰੀ ਉਸ ਦਾ ਜੀਅ ਕੀਤਾ ਕਿ ਇਸ ਅਧੂਰੀ ਕਿਤਾਬ ਨੂੰ ਚੁਲ੍ਹੇ ਦੇ ਹਵਾਲੇ ਕਰ ਕੇ, ਨਾਲ ਹੀ ਆਪਣੇ ਦੁਖ-ਮਈ ਜੀਵਨ ਦਾ ਵੀ ਅੰਤ ਕਰ ਲਵੇ। ਉਹ ਇਸ ਕੰਮ ਲਈ ਤਿਆਰ ਵੀ ਹੋ ਪਿਆ। ਇਥੋਂ ਤਕ ਕਿ ਸਾਰੇ ਕਾਗ਼ਜ਼ ਇੱਕਠੇ ਕਰਕੇ ਉਸ ਨੇ ਚੁਲ੍ਹੇ ਵਿਚ ਰੱਖ ਦਿਤੇ, ਪਰ ਜਦ ਉਸ ਨੇ ਤੱਪੜ ਹੇਠੋਂ ਤੀਲ੍ਹੀਆਂ ਵਾਲੀ ਡੱਬੀ ਚੁਕੀ ਤਾਂ ਉਹ ਖ਼ਾਲੀ ਸੀ। ਇਸ ਨਾਲ ਉਸ ਨੂੰ ਹੋਰ ਵੀ ਗੁੱਸਾ ਆਇਆ। ਹੁਣ ਉਹ ਅੱਗ ਜਾਂ ਤੀਲ੍ਹੀਆਂ ਦੀ ਭਾਲ ਵਿਚ ਫੇਰ ਘਰੋਂ ਨਿਕਲਿਆ।

ਇਸ ਦੇ ਨਾਲ ਹੀ ਉਸ ਦੇ ਖ਼ਿਆਲਾਂ ਨੇ ਪਲਟਾ ਖਾਣਾ ਸ਼ੁਰੂ ਕੀਤਾ। ਉਹ ਕਿੰਨਾ ਹੀ ਚਿਰ ਕੰਧ ਦਾ ਢਾਸਣਾ ਲਾਈ ਬਾਹਰ ਬੂਹੇ ਅਗੇ ਖੜੋਤਾ ਰਿਹਾ। ਫਿਰ ਅੰਦਰ ਵੜਿਆ ਤੇ ਓਵੇਂ ਹੀ ਸਾਰੇ ਕਾਗ਼ਜ਼ ਚੁਲ੍ਹੇ ਵਿਚੋਂ ਇੱਕਠੇ ਕਰ ਕੇ ਮੁੜ ਉਥੇ ਹੀ ਜਾ ਰਖੇ, ਜਿਥੋਂ ਉਸ ਨੇ ਚੁਕੇ ਸਨ, ਤੇ ਆਪ ਇਕ ਵੇਰਾਂ ਫਿਰ ਕਿਸਮਤ-ਅਜ਼ਮਾਈ ਲਈ ਘਰੋਂ ਬਾਹਰ ਨਿਕਲਿਆ।

ਜਾਂਦਿਆਂ ਜਾਂਦਿਆਂ ਉਸ ਨੂੰ ਇਕ ਜੁਆਰੀਆਂ ਦੇ ਸ਼ਾਹ ਦਾ ਚੇਤਾ ਆਇਆ। ਉਸ ਪਾਸ ਜਾ ਕੇ ਉਸ ਨੇ ਇਕ ਰੁਪਿਆ ਉਧਾਰਾ ਮੰਗਿਆ। ਉਸ ਨੂੰ ਰੁਪਿਆ ਮਿਲ ਗਿਆ, ਪਰ ਦੋ ਰੁਪਏ ਦੇਣ ਦਾ ਇਕਰਾਰ ਕਰਕੇ।

ਉਹ ਸਿੱਧਾ ਘਰ ਆਇਆ। ਸਾਰੇ ਕਾਗ਼ਜ਼ ਇਕੱਠੇ ਕਰਕੇ ਉਨ੍ਹਾਂ ਦਾ ਇਕ ਥੱਬਾ ਬੰਨ੍ਹ ਕੇ ਕੱਛੇ ਮਾਰਿਆ ਤੇ ਰੇਲ ਦੇ ਸਟੇਸ਼ਨ ਤੇ ਜਾ ਪਹੁੰਚਿਆ। ਉਸ ਤੋਂ ਕੁਝ ਘੰਟਿਆਂ ਬਾਅਦ ਉਹ ਲਾਹੌਰ ਦੇ ਬਾਜ਼ਾਰਾਂ ਵਿਚ ਫਿਰ ਰਿਹਾ ਸੀ। ਨਿਰਾਸਤਾ ਦਾ ਜਾਲ ਉਸ ਦੇ ਚੌਹੀਂ ਪਾਸੀਂ ਤਣਿਆ ਹੋਇਆ ਸੀ। ਉਸ ਦਾ ਖਰੜਾ ਕਿਸੇ ਵੀ ਨਾ ਕਬੂਲਿਆ। ਇਕ ਤਾਂ ਰੱਦੀ ਕਾਗ਼ਜ਼ਾਂ ਦੀ ਪੰਡ ਵੇਖ ਕੇ, ਤੇ ਦੂਜੇ ਉਸ ਦਾ ਆਪਣਾ ਡਰਾਉਣਾ ਹੁਲੀਆ ਵੇਖ ਕੇ। ਇਕ ਦੋ ਪ੍ਰਕਾਸ਼ਕਾਂ ਨੇ ਜੋ ਕੁਝ ਉਸ ਕਿਤਾਬ ਦਾ ਮੁਲ ਪਾਇਆ, ਉਹ ਸਗੋਂ ਉਸ ਲਈ ਦਿਲ-ਚੀਰਵਾਂ ਸੀ– ਦਸ ਪੰਦਰਾਂ ਰੁਪਏ। ਕਾਸ਼ ! ਜੇ ਉਹ ਲੋਕਾਂ ਨੂੰ ਦਸ ਦੇਂਦਾ ਕਿ ਉਹ ਗੁਪਤੇਸ਼੍ਵਰ ਹੈ, ਤਾਂ ਲੋਕੀਂ ਉਸ ਦੇ ਪੈਰਾਂ ਦੀ



ਮਿੱਟੀ ਮੱਥੇ ਲਾਂਦੇ, ਪਰ ਉਹ ਅਜਿਹਾ ਨਹੀਂ ਸੀ ਕਰ ਸਕਦਾ। ਭਗੌੜੇ ਖ਼ੂਨੀ ਵਾਂਗ ਉਹ ਹਰ ਹੀਲੇ ਆਪਣੇ ਆਪ ਨੂੰ ਲੁਕਾਈ ਰਖਣਾ ਚਾਹੁੰਦਾ ਸੀ।

ਵਾਪਸ ਮੁੜਨ ਲਗਿਆਂ ਉਸ ਪਾਸ ਇਕੋ ਚੁਆਨੀ ਬਾਕੀ ਸੀ, ਤੇ ਉਹ ਵੀ ਖੋਟੀ। ਉਹ ਬਿਨਾਂ ਟਿਕਟ ਲਿਆਂ ਹੀ ਗੱਡੀ ਚੜ੍ਹ ਗਿਆ। ਉਸ ਗੱਡੀ ਦੇ ਫੱਟੇ ਉਤੇ ਅਖ਼ਬਾਰ ਦੇ ਕੁਝ ਵਰਕੇ ਪਏ ਸਨ। ਪਾਸ ਬੈਠੇ ਇਕ ਬਾਬੂ ਪਾਸੋਂ ਪੈਨਸਿਲ ਮੰਗ ਕੇ ਉਸੇ ਅਖਬਾਰ ਦੇ ਹਾਸ਼ੀਏ ਉਤੇ ਉਹ ਆਪਣੇ ਅਧੂਰੇ ਕਾਂਡ ਦਾ ਬਾਕੀ ਹਿੱਸਾ ਲਿਖਣ ਲੱਗ ਪਿਆ, ਪਰ ਉਹ ਅਜੇ ਵੀ ਅਧੂਰਾ ਸੀ...

ਸ਼ਾਮਦਾਸ ਦੀਆਂ ਅੱਖਾਂ ਚੋਂ ਅਜੇ ਤਕ ਅੱਥਰੂ ਜਾਰੀ ਸਨ। ਉਸ ਨੇ ਅਧੀਨਗੀ ਨਾਲ ਵੇਖਿਆ, ਗੁਪਤੇਸ਼੍ਵਰ ਇਸ ਵੇਲੇ ਜਿਨ੍ਹਾਂ ਕਾਗ਼ਜ਼ਾਂ ਨੂੰ ਪੜ੍ਹ ਰਿਹਾ ਸੀ, ਉਹ ਸਚਮੁਚ ਕਿਸੇ ਅਖ਼ਬਾਰ ਦੇ ਰੱਦੀ ਕਾਗਜ਼ ਸਨ ਤੇ ਉਨ੍ਹਾਂ ਦੇ ਹਾਸ਼ੀਏ ਪੈਨਸਿਲ ਦੀ ਲਿਖਤ ਨਾਲ ਭਰੇ ਪਏ ਸਨ। ਕਿਤੇ ਵੀ ਕੋਈ ਥਾਂ ਕੋਰਾ ਨਹੀਂ ਸੀ। ਇਸ ਵੇਲੇ ਮੁਸਾਫ਼ਰ ਦੇ ਹੱਥ ਵਿਚ ਸਭ ਤੋਂ ਛੇਕੜਲਾ ਵਰਕਾ ਸੀ– ਓਹੀ ਅਖ਼ਬਾਰੀ ਕਾਗ਼ਜ਼। ਉਸ ਦੇ ਹਾਸ਼ੀਏ ਤੇ ਉਪਰੋਕਤ ਸਤਰਾਂ ਪੜ੍ਹਨ ਤੋਂ ਬਾਅਦ ਮੁਸਾਫ਼ਰ ਰੁਕ ਗਿਆ ਤੇ ਕਾਗ਼ਜ਼ ਉਸ ਨੇ ਤਰਪਾਈ ਤੇ ਰੱਖ ਦਿਤਾ, ਕਿਉਂਕਿ ਉਸ ਦਾ ਕਾਂਡ ਅਧੂਰਾ ਸੀ।

ਕਿਤਾਬ ਖ਼ਤਮ ਕਰਨ ਤੋਂ ਬਾਅਦ ਗੁਪਤੇਸ਼੍ਵਰ ਨੇ ਇਕ ਵਾਰੀ ਫਿਰ ਬਾਬੂ ਸ਼ਾਮਦਾਸ ਵਲ ਤੱਕਿਆ, ਜਿਸ ਦੇ ਚਿਹਰੇ ਦੀ ਪਿਲੱਤਣ ਵਧਦੀ ਹੀ ਜਾ ਰਹੀ ਸੀ। ਗੁਪਤੇਸ਼੍ਵਰ ਹਮਦਰਦੀ ਭਰੇ ਲਹਿਜੇ ਵਿਚ ਬੋਲਿਆ – "ਮੇਰਾ ਖ਼ਿਆਲ ਹੈ, ਅਨੀਂਦਰੇ ਕਰ ਕੇ ਤੁਹਾਡੀ ਤਬੀਅਤ ਵਧੇਰੇ ਖ਼ਰਾਬ ਹੋ ਰਹੀ ਹੈ। ਹੁਣ ਤੁਸੀ ਲੰਮੇ ਪੈ ਜਾਓ ਜ਼ਰਾ।"

"ਨਹੀਂ ਨਹੀਂ – ਤੁਸੀਂ ਪੜ੍ਹੀ ਜਾਓ।" ਬਾਬੂ ਸ਼ਾਮਦਾਸ ਨੇ ਇਕ ਡੂੰਘਾ ਹਉਕਾ ਭਰ ਕੇ ਕਿਹਾ।

"ਬਸ" ਗੁਪਤੇਸ਼੍ਵਰ ਨੇ ਉੱਤਰ ਦਿਤਾ, "ਇਹ ਖ਼ਤਮ ਹੋ ਚੁਕਾ ਹੈ। ਸਿਰਫ਼ ਇਸ ਦਾ ਛੇਕੜਲਾ ਕਾਂਡ ਅਜੇ ਅਧੂਰਾ ਹੈ, ਜਿਸ ਨੂੰ..."

"ਖ਼ਤਮ ਹੋ ਗਿਆ ?" ਸ਼ਾਮਦਾਸ ਨੇ ਦਿਲ ਦੀ ਕਿਸੇ ਗੁੱਝੀ ਪੀੜ ਨੂੰ ਨੱਪ ਕੇ ਪੁਛਿਆ – "ਤੇ ਕਿੰਨਾ ਕੁ ਬਾਕੀ ਹੈ ਅਜੇ? "

"ਬਹੁਤ ਥੋੜ੍ਹਾ" ਕਹਿ ਕੇ ਗੁਪਤੇਸ੍ਵਰ ਨੇ ਫੇਰ ਉਸ ਦੇ ਪ੍ਰੇਸ਼ਾਨ ਚਿਹਰੇ ਵਲ ਤੱਕਿਆ।

ਬਾਬੂ ਨੇ ਪੁੱਛਿਆ – " ਪਰ ਗੁਪਤੇਸ੍ਵਰ ਸਾਹਿਬ ! ਖਿਮਾ ਕਰਨਾ, ਇਕ ਗੱਲ ਮੈਂ ਹੋਰ ਪੁਛਦਾ ਹਾਂ। ਇਸ ਨਾਵਲ ਦਾ ਪਲਾਟ ਤੁਹਾਡੀ ਦਿਮਾਗ਼ੀ ਕਾਢ ਹੈ ਜਾਂ ਕੁਝ..."

ਵਿਚੋਂ ਹੀ ਗਿਪਤੇਸ੍ਵਰ ਬੋਲਿਆ– ਜੀ ਨਹੀਂ, ਇਹ ਇਕ ਅਜਿਹਾ ਵਾਕਿਆ ਹੈ, ਜੋ ਸੱਚ ਮੁਚ ਹੀ ਬੀਤ ਚੁਕਾ ਹੈ, ਤੇ ਮੈਂ ਇਸ ਨੂੰ ਕਿਸੇ ਪਾਸੋਂ ਸੁਣਿਆ ਸੀ। ਮੈਂ ਇਸ ਨੂੰ ਸਿਰਫ਼ ਨਾਵਲ ਦੇ ਰੰਗ ਵਿਚ ਰੰਗਿਆ ਹੈ। ਅਕਸਰ ਨਾਵਲ ਲਈ ਇਹੋ ਜਿਹੇ ਸੱਚੇ ਪਲਾਟ ਬੜੇ ਲਾਭਦੰਦ ਹੋਇਆ ਕਰਦੇ ਨੇ। ਇਹ ਨਾਵਲ ਵਿਚ ਜ਼ਿੰਦਗੀ ਭਰ ਦੇਂਦੇ ਹਨ।"

ਬਾਬੂ ਨੇ ਮੱਥੇ ਦਾ ਮੁੜ੍ਹਕਾ ਰੁਮਾਲ ਨਾਲ ਪੂੰਝਦਿਆਂ ਹੋਇਆਂ ਕਿਹਾ– ਪਰ ਕੀ ਤੁਸੀਂ ਦਸ ਸਕਦੇ ਹੋ ਕਿ ਇਹ ਹਾਲ ਤੁਸਾਂ ਕਿਸ ਤੋਂ ਸੁਣਿਆਂ ਸੀ ?"

"ਜੀ ਖ਼ੁਦ ਸੁੰਦਰੀ ਦੀ ਜ਼ਬਾਨੀ।"

"ਹੱਛਾ ? ਇਹ ਸਭ ਕੁਝ ਸੁੰਦਰੀ ਨੇ ਆਪ ਤੁਹਾਨੂੰ ਸੁਣਾਇਆ ਸੀ ? ਉਹ ਤੁਹਾਨੂੰ ਕਿਥੇ ਮਿਲੀ ਸੀ ਤੇ ਕਦੋਂ ਮਿਲੀ ਸੀ ?" ਕਹਿੰਦਿਆਂ ਕਹਿੰਦਿਆਂ ਸ਼ਾਮਦਾਸ ਨੂੰ ਤਰੇਲੀਆਂ ਛੁਟ ਗਈਆਂ।

"ਜੀ ਇਕ ਪਿੰਡ ਵਿਚ।"

"ਤੇ ਤੁਸਾਂ ਨਾਵਲ ਚੁਕ ਬਣਾਇਆ।"

"ਹਾਂ ਇਹ ਮਜ਼ਮੂਨ ਮੈਨੂੰ ਬੜਾ ਸੁਆਦਲਾ ਲੱਗਾ ਸੀ।"

ਬਾਬੂ ਦੇ ਚਿਹਰੇ ਤੇ ਕ੍ਰੋਧ ਦੀ ਰੇਖਾ ਝਲਕ ਪਈ। ਇਸ ਭਾਵ ਨੂੰ ਲੁਕਾਂਦਾ ਹੋਇਆ ਉਹ ਬੋਲਿਆ – ਖਿਮਾ ਕਰਨਾ, ਤੁਹਾਡੇ ਵਰਗੇ ਉੱਚ ਪਾਏ ਦੇ ਲਿਖਾਰੀ ਨੂੰ ਭਲਾ ਇਸ ਦੀ ਕੀ ਮੁਥਾਜੀ ਸੀ, ਜਦ ਕਿ ਤੁਸੀਂ ਕਲਪਨਾ ਨਾਲ ਹੀ ਚੰਗੇ ਤੋਂ ਚੰਗਾ ਪਲਾਟ ਘੜ ਸਕਦੇ ਹੋ।"

" ਠੀਕ ਹੈ, ਪਰ ਇਸ ਨਾਲ ਮੈਨੂੰ ਵਧੇਰੇ ਕਾਮਯਾਬੀ ਦੀ ਆਸ ਸੀ।"



'ਮੁਆਫ਼ ਕਰਨਾ, ਮੇਰੀ ਆਦਤ ਬੜੀ ਭੈੜੀ ਏ, ਕਿ ਮੂੰਹ ਤੇ ਸੱਚ ਕਹਿ ਦਿਆ ਕਰਦਾ ਹਾਂ। ਜਿਥੇ ਤੁਹਾਡੇ ਸਾਹਿਤਕ ਗੁਣਾਂ ਨੇ ਮੈਨੂੰ ਖ਼ਰੀਦ ਲਿਆ ਹੈ, ਉਥੇ ਤੁਹਾਡੀ ਇਹ ਗੱਲ ਰਤਾ ਕੋਝੀ ਜਿਹੀ ਜਾਪੀ ਹੈ। ਤੁਸੀਂ ਤਾਂ ਉਹ ਗੱਲ ਕੀਤੀ, ਜਿਸ ਤਰ੍ਹਾਂ ਕਹਿੰਦੇ ਨੇ – ਇਕ ਵਾਰੀ ਕੋਈ ਤਾਰੀਆ ਤਰਨ ਵਾਲਾ ਖਿਡਾਰੂ ਪਾਣੀ ਵਿਚ ਤਰ ਕੇ ਲੋਕਾਂ ਨੂੰ ਤਮਾਸ਼ਾ ਵਿਖਾਲ ਰਿਹਾ ਸੀ। ਆਪਣੇ ਕਰਤਬ ਦਾ ਕਮਾਲ ਦੱਸਣ ਲਈ, ਉਹ ਤਾਕਤ ਨਾਲੋਂ ਵੀ ਵਧੀਕ ਜ਼ੋਰ ਲਾ ਕੇ ਜਦ ਸਿੱਧੀਆਂ ਪੁਠੀਆਂ ਤਾਰੀਆਂ ਤਰਨ ਲੱਗਾ, ਤਾਂ ਇਸਦਾ ਫਲ ਇਹ ਹੋਇਆ ਕਿ ਸਾਹ ਉਲਟ ਜਾਣ ਕਰਕੇ ਉਹ ਡੁਬ ਹੀ ਗਿਆ ਤੇ ਉਸ ਦੀ ਮੌਤ ਹੋ ਗਈ। ਢਿੱਡ ਵਿਚ ਪਾਣੀ ਭਰ ਜਾਣ ਕਰਕੇ ਚੋਖਾ ਚਿਰ ਜਦ ਉਹ ਪਾਣੀ ਦੀ ਤਹਿ ਹੇਠਾਂ ਹੀ ਡੁੱਬਿਆ ਰਿਹਾ ਤਾਂ ਓਧਰ ਤਮਾਸ਼ਬੀਨ ਖ਼ੁਸ਼ੀ ਨਾਲ ਤਾੜੀਆਂ ਵਜਾਂਦੇ ਹੋਏ ਕਹਿ ਰਹੇ ਸਨ – 'ਬਈ ਕਮਾਲ ਦਾ ਤਾਰੂ ਹੈ, ਇਤਨੀ ਲੰਬੀ ਟੁੱਭੀ ?' ਤੇ ਜਦ ਉਸਦੀ ਲੋਥ ਫੁਲ ਕੇ ਉਤਾਂਹ ਤਰ ਪਈ, ਤਾਂ ਲੋਕੀਂ ਵਧੇਰੇ ਖ਼ੁਸ਼ ਹੋਏ ਤੇ ਫ਼ਖਰ ਨਾਲ ਇਕ ਦੂਜੇ ਨੂੰ ਕਹਿਣ ਲੱਗੇ– 'ਵੇਖੋ ਬਈ। ਬਿਲਕੁਲ ਹੂ-ਬ-ਹੂ ਮੁਰਦੇ ਵਾਂਗ ਤਰ ਰਿਹਾ ਹੈ, ਜਾਣੀਦਾ ਸੱਚ ਮੁੱਚ ਹੀ ਮੁਰਦਾ ਹੈ।" ਸੋ ਇਸੇ ਤਰ੍ਹਾਂ ਉਹ ਵਿਚਾਰੀ ਬਦ-ਨਸੀਬ ਕੁੜੀ ਜਿਸ ਦੇ ਜੀਵਨ ਦਾ ਮਿੰਟ ਮਿੰਟ ਤੜਫ਼ਾ ਦੇਣ ਵਾਲਾ ਸੀ– ਉਸ ਦੇ ਦੁਖੀ ਜੀਵਨ ਪਾਸੋਂ ਤੁਹਾਨੂੰ ਇਹ ਨਾਜਾਇਜ਼ ਫ਼ਾਇਦਾ ਨਹੀਂ ਸੀ ਉਠਾਣਾ ਚਾਹੀਦਾ। ਕਿਸੇ ਦੇ ਕਹਿਣ ਵਾਂਗ ਅਖੇ–ਬਕਰਾ ਰੋਵੇ ਜਾਨ ਨੂੰ, ਤੇ ਕਸਾਈ ਰੋਵੇ ਮਾਸ ਨੂੰ।

"ਸੋ ਮੇਰੇ ਮਿਹਰਬਾਨ ਗੁਪਤੇਸ੍ਵਰ ਸਾਹਿਬ ! ਮੈਨੂੰ ਮੁਆਫ਼ ਕਰਨਾ, ਇਹ ਗੱਲ ਤੁਹਾਡੇ ਹੁਨਰ ਨੂੰ ਧੱਬਾ ਲਾਉਣ ਵਾਲੀ ਹੈ, ਨਾਲੇ ਤੁਹਾਡੀ ਕਠੋਰਤਾ ਦੀ ਵੀ ਸੂਚਕ ਹੈ। ਤੁਹਾਨੂੰ ਚਾਹੀਦਾ ਸੀ ਉਸ ਬਦਨਸੀਬ ਲੜਕੀ ਦੀ ਕੁਝ ਮਦਦ ਕਰਦੇ, ਨਾ ਕਿ ਉਲਟਾ ਉਸ ਦੇ ਗਰਮ ਅੱਥਰੂਆਂ ਤੇ ਸਰਦ ਆਹਾਂ ਨੂੰ ਵੇਚਣ ਦਾ ਇਰਾਦਾ ਕਰ ਕੇ ਆਪਣਾ ਹੀ ਮਤਲਬ ਸਾਰਦੇ।"

ਅੱਖਾਂ ਨੀਵੀਆਂ ਕਰ ਕੇ ਗੁਪਤੇਸ੍ਵਰ ਬੋਲਿਆ – "ਵਾਕਿਆ ਹੀ ਇਹ ਮੇਰੀ ਗ਼ਲਤੀ ਸੀ, ਪਰ ਮੇਰੇ ਦਿਲ ਨੇ ਮੈਨੂੰ ਮਜਬੂਰ ਕੀਤਾ, ਜਿਸ ਲਈ ਮੈਨੂੰ ਅਜਿਹਾ ਕਰਨਾ ਪਿਆ।"

ਬਾਬੂ ਬੋਲਿਆ "ਖ਼ੈਰ ਕੋਈ ਐਸੀ ਬੁਰੀ ਗੱਲ ਨਹੀਂ। ਅਭੁਲ ਤਾਂ ਪਰਮਾਤਮਾ ਹੀ ਹੈ, ਪਰ ਮਾਲੂਮ ਹੁੰਦਾ ਹੈ, ਸੁੰਦਰੀ ਨੇ ਮਰਨ ਤੋਂ ਥੋੜ੍ਹਾ ਹੀ ਚਿਰ ਪਹਿਲਾਂ ਤੁਹਾਨੂੰ ਆਪਣਾ ਹਾਲ ਸੁਣਾਇਆ ਹੋਵੇਗਾ।"

"ਜੀ ਹਾਂ, ਡੁਬਣ ਤੋਂ ਸਿਰਫ਼ ਇਕ ਦਿਨ ਪਹਿਲਾਂ ਉਸ ਨੇ ਆਪਣੀ ਸਾਰੀ ਰਾਮ ਕਹਾਣੀ ਮੈਨੂੰ ਸੁਣਾਈ ਸੀ।"

"ਤੇ ਫੇਰ ਤੁਹਾਨੂੰ ਉਸ ਦੇ ਦਰਿਆ ਵਿਚ ਡੁੱਬ ਮਰਨ ਦਾ ਹਾਲ ਕੀਕਣ ਪਤਾ ਲੱਗਾ ?"

"ਉਹਨੀਂ ਦਿਨੀਂ ਮੈਂ ਉਸੇ ਪਿੰਡ ਠਹਿਰਿਆ ਹੋਇਆ ਸਾਂ।"

ਸ਼ਾਮਦਾਸ ਦੇ ਸਰੀਰ ਦੀਆਂ ਬੋਟੀਆਂ ਜਿਵੇਂ ਕੋਈ ਸੰਨ੍ਹੀ ਨਾਲ ਉਖੇੜ ਰਿਹਾ ਸੀ। ਉਸ ਦੀ ਨਾੜ ਨਾੜ ਵਿਚੋਂ ਅੰਗ ਅੰਗ ਵਿਚੋਂ ਪੀੜ ਉਠ ਰਹੀ ਸੀ। ਜ਼ਰਾ ਠਹਿਰ ਕੇ ਉਹ ਬੋਲਿਆ – "ਆਫ਼ਰੀਨ ਗੁਪਤੇਸ੍ਵਰ ਸਾਹਿਬ ! ਤੁਸਾਂ ਕਮਾਲ ਕਰ ਦਿਖਾਇਆ। ਹਾਂ, ਤੇ ਇਹ ਜਿਹੜੇ ਬਾਕੀ ਸਫ਼ੇ ਲਿਖਣੇ ਰਹਿੰਦੇ ਨੇ, ਮੇਰਾ ਖ਼ਿਆਲ ਹੈ– ਗਾਲਬਨ ਮੈਂ ਸਮਝ ਹੀ ਗਿਆ ਹਾਂ ਕਿ ਇਸ ਕਾਂਡ ਵਿਚ ਤੁਸੀਂ ਲਿਖਾਰੀ ਦੀ ਹੈਸੀਅਤ ਵਿਚ ਆਪਣੀ ਜਾਣ ਪਛਾਣ ਕਰਾਉਣੀ ਚਾਹੁੰਦੇ ਹੋ, ਕਿਉਂ ? ਪਰ ਇਹ ਸਫ਼ੇ ਅਜ ਜ਼ਰੂਰ ਲਿਖ ਸੁਟਣੇ। ਇਕ ਅਰਜ਼ ਹੋਰ ਵੀ ਹੈ, ਜੋ ਉਮੀਦ ਹੈ ਨਾ- ਮਨਜ਼ੂਰ ਕਰ ਕੇ ਦਿਲ ਨਹੀਂ ਤੋੜੋਗੇ, ਤੇ ਉਹ ਇਹ ਕਿ ਆਪਣਾ ਡੇਰਾ ਅੱਜ ਤੋਂ ਇਸ ਸੇਵਕ ਪਾਸ ਹੀ ਰਖੋ, ਤਾਂ ਜੋ ਆਪ ਦੀ ਪਵਿੱਤਰ ਸੰਗਤ ਨਾਲ ਇਸ ਪਾਪੀ ਦੀ ਛੇਕੜਲੀ ਜ਼ਿੰਦਗੀ ਵੀ ਸੌਰ ਜਾਵੇ। ਨਾਲੇ ਉਸ ਬਦਨਸੀਬ ਕੁੜੀ ਬਾਰਤ ਤੁਸੀਂ ਹੋਰ ਵੀ ਜਿੰਨਾ ਕੁਝ ਜਾਣਦੇ ਹੋ, ਮੈਨੂੰ ਸੁਣਾਣਾ।"

ਗੁਪਤੇਸ੍ਵਰ ਨੇ ਖ਼ੁਸ਼ੀ ਨਾਲ ਉੱਤਰ ਦਿੱਤਾ– "ਇਹ ਮੇਰੇ ਲਈ ਖ਼ੁਸ਼-ਕਿਸਮਤੀ ਦੀ ਗੱਲ ਹੁੰਦੀ, ਜੇ ਮੈਂ ਇਸ ਨੂੰ ਪੂਰਾ ਕਰ ਸਕਦਾ।"

"ਕਿਉਂ ? ਇਸ ਦਾ ਕੀ ਮਤਲਬ ?"

"ਮਤਲਬ ਇਹ ਕਿ ਇਸ ਨਾਵਲ ਦੇ ਅਧੂਰੇ ਕਾਂਡ ਵਾਂਗ ਮੇਰੇ ਜੀਵਨ–ਨਾਵਲ ਦਾ ਵੀ ਸਿਰਫ਼ ਛੇਕੜਲਾ ਕਾਂਡ ਹੀ ਬਾਕੀ ਹੈ।"

"ਹੈਂ ਹੈਂ ! ਕੀ ਕਿਹਾ ਜੇ ? ਤੁਸੀਂ ..ਤੁਸੀਂ.."



"ਜੀ ਹਾਂ, ਮੇਰੇ ਜਿਊਣ ਲਈ ਹੁਣ ਨਾ ਕੋਈ ਥਾਂ ਹੈ ਤੇ ਨਾ ਹੀ ਸਮਾਂ। ਮੈਂ.... ਮੈਂ ਇਹ......."ਕਹਿੰਦਾ ਕਹਿੰਦਾ ਗੁਪਤੇਸ੍ਵਰ ਫੇਰ ਰੁਕ ਗਿਆ, ਤੇ ਇਸ ਤੋਂ ਬਾਅਦ ਸ਼ਾਮਦਾਸ ਦੇ ਵਾਰ ਵਾਰ ਪੁੱਛਣ ਤੇ ਵੀ ਉਹ ਹੋਰ ਕੁਝ ਨਾ ਦਸ ਸਕਿਆ।

ਥੋੜ੍ਹੀ ਦੇਰ ਠਹਿਰ ਕੇ ਗੁਪਤੇਸ੍ਵਰ ਬੋਲਿਆ –

"ਮੈਂ ਆਪ ਨੂੰ ਇਕ ਹੋਰ ਖੇਚਲ ਦੇਣੀ ਚਾਹੁੰਦਾ ਹਾਂ।"

"ਤੇ ਉਹ ਮੇਰੇ ਲਈ ਸਭ ਤੋਂ ਵੱਡੀ ਖ਼ੁਸ਼ ਕਿਸਮਤੀ ਦਾ ਕਾਰਨ ਹੋਵੇਗੀ। ਫ਼ਰਮਾਓ ਮੈਨੂੰ ਕੀ ਹੁਕਮ ਹੈ ?"

ਕੁਝ ਚਿਰ ਚੁਪ ਰਹਿ ਕੇ ਗੁਪਤੇਸ੍ਵਰ ਬੋਲਿਆ–"ਤੁਸੀਂ ਮੈਨੂੰ ਇਸ ਮਨੁੱਖੀ ਜਾਮੇ ਵਿਚ ਸਾਖ਼ਸ਼ਾਤ ਦੇਵਤਾ ਨਜ਼ਰ ਆਏ ਹੋ। ਮੇਰੇ ਦਿਲ ਵਿਚ ਤੁਹਾਡੀ ਕਿੰਨੀ ਕੁ ਇਜ਼ਤ ਹੈ ? ਇਸ ਦਾ ਮੈਂ ਬਿਆਨ ਨਹੀਂ ਕਰ ਸਕਦਾ। ਮੈਂ ਤੁਹਾਨੂੰ ਇਕ ਬੜੀ ਭਾਰੀ ਖੇਚਲ ਦੇਣੀ ਚਾਹੁੰਦਾ ਹਾਂ। ਮੇਰਾ ਖ਼ਿਆਲ ਹੈ ਇਹੋ ਜਿਹੇ ਪਰਉਪਕਾਰ ਦੇ ਕੰਮਾਂ ਲਈ ਕੁਦਰਤ ਨੇ ਤੁਹਾਡੇ ਵਰਗੇ ਮਹਾਂ-ਪੁਰਸ਼ਾਂ ਨੂੰ ਹੀ ਸੰਸਾਰ ਤੇ ਭੇਜਿਆ ਹੈ। ਕੀ ਮੇਰਾ ਇਕ ਕੰਮ ਕਰੋਗੇ ?"

ਉਸ ਦੇ ਵਾਕ ਸੁਣ ਕੇ ਬਾਬੂ ਸ਼ਾਮ ਦਾਸ ਦੀਆਂ ਅੱਖਾਂ ਧਰਤੀ ਤੇ ਗੱਡੀਆਂ ਗਈਆਂ। ਉਹ ਬੋਲਿਆ– "ਸਾਰੀ ਉਮਰ ਲਈ ਮੈਨੂੰ ਆਪਣਾ ਗ਼ੁਲਾਮ ਸਮਝੋ। ਜਿਸ ਸੇਵਾ ਦੇ ਵੀ ਯੋਗ ਮੈਨੂੰ ਸਮਝਦੇ ਹੋ ਉਹ ਕੰਮ ਬਿਨਾਂ ਪੁੱਛੇ ਆਪਣੇ ਹੁਕਮ ਵਿਚ ਕਰਾ ਸਕਦੇ ਹੋ। ਪਰ ਰੱਬ ਦੇ ਵਾਸਤੇ ਮੇਰੇ ਲਈ ਇਹ ਵਡਿਆਈ ਦੇ ਲਫ਼ਜ਼ ਨਾ ਵਰਤੋ, ਮੈਂ ਇਕ ਨੀਚ ਤੇ ਗਿਰੀ ਹੋਈ ਜ਼ਮੀਰ ਵਾਲਾ ਆਦਮੀ ਹਾਂ– ਆਪਣੀ ਜ਼ਿੰਦਗੀ ਵਿਚ ਮੈਂ ਜੋ ਜੋ ਪਾਪ ਕੀਤੇ ਨੇ, ਸਭ ਤੋਂ ਵੱਡਾ ਪਾਪ ਜਿਹੜਾ ਮੈਨੂੰ ਕਦੇ ਨਹੀਂ ਭੁਲਣਾ, ਜੇ ਕਦੇ ਤੁਸੀਂ ਸੁਣ ਲਓ ਤਾਂ ਤੁਹਾਡੇ ਰੌਂਗਟੇ ਖੜ੍ਹੇ ਹੋ ਜਾਣ। ਇਸੇ ਲਈ ਕਹਿੰਦਾ ਹਾਂ ਕਿ ਮੈਂ ਇਸ ਉਪਮਾ ਦੇ ਯੋਗ ਨਹੀਂ ਹਾਂ – ਇਹ ਸਾਰੀਆਂ ਵਡਿਆਈਆਂ ਤੁਹਾਨੂੰ ਹੀ ਸ਼ੋਭਦੀਆਂ ਨੇ।"

ਕ੍ਰਿਤੱਗਯਤਾ ਨਾਲ ਗੁਪਤੇਸ੍ਵਰ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਉਹ ਧੰਨਵਾਦ ਨਾਲ ਸਿਰ ਨਿਵਾ ਕੇ ਬੋਲਿਆ– "ਤੁਸੀਂ ਮੈਨੂੰ ਬਹੁਤ ਉੱਚਾ ਲੈ ਜਾ ਰਹੇ ਹੋ। ਮੈਂ ਇਸ ਦਾ ਹਜ਼ਾਰਵਾਂ ਹਿੱਸਾ ਵੀ ਆਪਣੇ ਵਿਚ

ਕੋਈ ਵਿਸ਼ੇਸ਼ਤਾ ਨਹੀਂ ਵੇਖਦਾ। ਤੁਹਾਡੀ ਇਹ ਨਿੰਮ੍ਰਤਾ ਮੇਰੇ ਦਿਲ ਉਤੇ ਤੁਹਾਡੀ ਬਜ਼ੁਰਗੀ ਦਾ ਹੋਰ ਵੀ ਗਹਿਰਾ ਅਸਰ ਕਰ ਰਹੀ ਹੈ।''

''ਮੇਰੇ ਲਈ ਤੁਸੀਂ ਪਰਮਾਤਮਾ ਰੂਪ ਹੋ।''

ਗੁਪਤੇਸ੍ਵਰ ਨੇ ਅੱਖਾਂ ਨੀਵੀਆਂ ਕਰ ਲਈਆਂ।

ਬਾਬੂ ਬੋਲਿਆ– ''ਹਾਂ ਛੇਤੀ ਹੁਕਮ ਕਰੋ।''

ਗੁਪਤੇਸ੍ਵਰ ਬੋਲਿਆ–''ਇਕ ਤਾਂ ਇਹ ਕਿ ਕਿਸੇ ਤਰ੍ਹਾਂ ਮੇਰਾ ਉਹ ਰੁਮਾਲ ਮੰਗਵਾ ਦਿਓ, ਜਿਹੜਾ ਮੈਂ ਲਾਹੌਰ ਦੇ ਬਹਿਰੇ ਨੂੰ ਦੇ ਆਇਆ ਸਾਂ। ਲਾਹੌਰ ਰੇਲਵੇ ਸਟੇਸ਼ਨ ਦੇ ਐਨ ਸਾਹਮਣੇ ਕਰ ਕੇ ਉਸਦੀ ਦੁਕਾਨ ਹੈ। ਦੂਜਾ ਇਹ ਨਾਵਲ ਛਾਪਣ ਦਾ ਪ੍ਰਬੰਧ ਜੇ ਹੋ ਸਕੇ ਤਾਂ ਤੁਸੀਂ ਹੀ ਕਰੋ, ਤੇ ਇਸ ਤੋਂ ਜਿੰਨੀ ਆਮਦਨ ਹੋਵੇ ਉਹ ਉਸੇ ਪਤੇ ਤੇ ਭੇਜ ਦੇਣੀ, ਜਿਸ ਦਾ ਮੈਂ ਨਾਵਲ ਦੇ ਛੇਕੜਲੇ ਕਾਂਡ ਵਿਚ ਜ਼ਿਕਰ ਕੀਤਾ ਹੈ।''

ਬਾਬੂ ਸ਼ਾਮ ਦਾਸ ਦਾ ਸਰੀਰ ਇਸ ਵੇਲੇ ਮਾਸ ਦਾ ਨਹੀਂ, ਲੱਕੜ ਦਾ ਬਣਿਆ ਹੋਇਆ ਸੀ। ਉਸਦੀਆਂ ਅੱਖਾਂ ਗੁਪਤੇਸ੍ਵਰ ਦੀਆਂ ਅੱਖੀਆਂ ਵਿਚ ਗੱਡੀਆਂ ਹੋਈਆਂ ਸਨ।

ਜਿਵੇਂ ਕੋਈ ਰਾਹੋਂ ਖੁੰਝ ਕੇ ਕੁਰਾਹੇ ਪੈਣ ਤੋਂ ਬਾਅਦ ਪਿਛਾਂਹ ਮੁੜਦਾ ਹੈ– ਗੁਪਤੇਸ੍ਵਰ ਦੀਆਂ ਗੱਲਾਂ ਵਲ ਧਿਆਨ ਮੋੜਦਾ ਹੋਇਆ ਸ਼ਾਮ ਦਾਸ ਬੋਲਿਆ– ''ਮੁਆਫ਼ ਕਰਨਾ ਮੇਰਾ ਧਿਆਨ ਹੋਰ ਪਾਸੇ ਚਲਾ ਗਿਆ ਸੀ। ਹਾਂ, ਕੀ ਕਹਿ ਰਹੇ ਸੀ ਤੁਸੀਂ ?''

ਮੁਸਾਫ਼ਰ ਨੇ ਆਪਣੀਆਂ ਦੋਹਾਂ ਮੰਗਾਂ ਨੂੰ ਫਿਰ ਦੁਹਰਾਇਆ।

ਸ਼ਾਮਦਾਸ ਆਪਣੇ ਅੰਦਰ ਮਚ ਰਹੇ ਭੌਜਲ ਨੂੰ ਸੰਭਾਲਦਾ ਹੋਇਆ ਬੋਲਿਆ– ''ਸਿਰ ਅੱਖਾਂ ਤੇ। ਮੈਨੂੰ ਤੁਹਾਡੇ ਇਹ ਦੋਵੇਂ ਹੁਕਮ ਮੰਨਣ ਵਿਚ ਓੜਕ ਦੀ ਖੁਸ਼ੀ ਹੋਵੇਗੀ। ਉਹ ਕੀ ਨਾਂ ਪੜ੍ਹਿਆ ਸੀ ਤੁਸਾਂ ਮਾਈ ਸਦਾ ਕੌਰ ? ਉਹ ਤੁਹਾਡੀ ਕੋਈ ਰਿਸ਼ਤੇਦਾਰ ਹੈ?''

''ਜੀ ਹਾਂ !''

''ਤੇ ਆਪ ਦਾ ਦੌਲਤਖ਼ਾਨਾ ?''

''ਦੌਲਤਖ਼ਾਨਾ ਮੇਰਾ ਹੁਣ ਤਾਂ ਇਥੇ ਆਪ ਦੇ ਚਰਨਾਂ ਵਿਚ ਹੈ। ਇਸ ਲਈ ਮੈਂ ਇਸ ਨੂੰ ਗ਼ਰੀਬਖ਼ਾਨਾ ਨਹੀਂ ਕਹਿ ਸਕਦਾ।''



''ਇਹ ਤਾਂ ਤੁਹਾਡੀ ਜ਼ੱਰਾ-ਨਿਵਾਜ਼ੀ ਹੈ, ਪਰ ਪਿਛੇ ਆਪ ਕਿਥੋਂ ਦੇ ਰਹਿਣ ਵਾਲੇ ਹੋ ?''

ਗੁਪਤੇਸ੍ਵਰ ਨੇ ਸਾਰੇ ਕਾਗ਼ਜ਼ ਇਕੱਠੇ ਕਰਦਿਆਂ ਹੋਇਆਂ ਗੱਲ ਟਾਲ ਦਿਤੀ–

''ਮੇਰਾ ਖ਼ਿਆਲ ਹੈ, ਤੁਸੀਂ ਕਾਫ਼ੀ ਥੱਕੇ ਹੋਏ ਹੋ, ਇਸ ਲਈ ਥੋੜ੍ਹਾ ਜਿਹਾ ਆਰਾਮ ਕਰ ਲਓ। ਤੁਸਾਂ ਕੰਮ ਤੇ ਵੀ ਜਾਣਾ ਹੋਵੇਗਾ।''

''ਨਹੀਂ, ਅੱਜ ਤਾਂ ਐਤਵਾਰ ਹੈ। ਖ਼ੈਰ ਇਹ ਗੱਲਾਂ ਫੇਰ ਸਹੀ।'' ਰਤਾ ਕੁ ਠਹਿਰ ਕੇ ਬਾਬੂ ਨੇ ਫਿਰ ਕਿਹਾ – ''ਹਾਂ ਤੇ ਰੁਮਾਲ, ਅੱਜ ਐਤਵਾਰ ਹੈ, ਮੇਰਾ ਖ਼ਿਆਲ ਹੈ ਮੈਂ ਆਪ ਹੀ ਜਾ ਕੇ ਲੈ ਆਉਂਦਾ ਹਾਂ। ਤੰਦੂਰ ਵਾਲੇ ਦਾ ਪਤਾ ਠਿਕਾਣਾ ਤਾਂ ਤੁਸਾਂ ਦਸ ਹੀ ਦਿਤਾ ਹੈ।''

ਗੁਪਤੇਸ੍ਵਰ ਨੇ ਉਸ ਮਹਿਰੇ ਦਾ ਪਤਾ ਦੁਹਰਾਂਦਿਆਂ ਹੋਇਆਂ ਕਿਹਾ– 'ਬਾਬੂ ਜੀ ! ਤੁਸੀਂ ਇਥੇ ਕਿੰਨੇ ਕੁ ਚਿਰ ਤੋਂ ਰਹਿੰਦੇ ਹੋ ?''

'ਸਤਾਰਾਂ ਅਠਾਰਾਂ ਸਾਲ ਹੋ ਗਏ ਨੇ।'

''ਤਾਂ ਤੇ ਇਸ ਸ਼ਹਿਰ ਵਿਚ ਤੁਹਾਡਾ ਚੰਗਾ ਰਸੂਖ਼ ਹੋਵੇਗਾ ?''

''ਜੀ ਹਾਂ ਤੁਹਾਡੀ ਕਿਰਪਾ ਨਾਲ ਬਹੁਤ ਲੋਕ ਮੈਨੂੰ ਜਾਣਦੇ ਨੇ।''

ਗੁਪਤੇਸ੍ਵਰ ਜ਼ਰਾ ਹੌਸਲੇ ਭਰੀ ਆਵਾਜ਼ ਵਿਚ ਬੋਲਿਆ– ''ਤਾਂ ਕੀ ਤੁਸੀਂ ਇਕ ਆਦਮੀ ਦਾ ਪਤਾ ਟਿਕਾਣਾ ਲੱਭਣ ਵਿਚ ਮੇਰੀ ਕੁਝ ਮਦਦ ਕਰ ਸਕਦੇ ਹੋ ? ਮੈਂ ਉਸ ਨੂੰ ਦੂੰਹ ਢਾਈਆਂ ਸਾਲਾਂ ਤੋਂ ਢੂੰਡ ਰਿਹਾ ਹਾਂ, ਅਜੇ ਤਕ ਉਸ ਦਾ ਕੋਈ ਥਹੁ ਪਤਾ ਨਹੀਂ ਲਗ ਸਕਿਆ। ਤੁਸੀਂ ਇਹ ਸੁਣ ਕੇ ਮੇਰੀ ਅਕਲ ਤੇ ਹਸੋਗੇ ਕਿ ਮੈਂ ਉਸ ਦੀ ਸ਼ਕਲ ਵੀ ਅੱਜ ਤਕ ਨਹੀਂ ਵੇਖੀ, ਨਾ ਹੀ ਮੈਨੂੰ ਉਸ ਦੇ ਹੁਲੀਏ ਬਾਬਤ ਕੁਝ ਪਤਾ ਹੈ। ਸ਼ਕਲ ਹੀ ਪਛਾਣਦਾ ਹੁੰਦਾ ਤਾਂ ਖ਼ਬਰੇ ਹੁਣ ਤਕ ਲੱਭ ਹੀ ਲੈਂਦਾ।''

ਬਾਬੂ ਨੇ ਕਿਹਾ– ''ਤੁਸੀਂ ਉਸ ਬਾਬਤ ਜਿੰਨਾ ਕੁਝ ਜਾਣਦੇ ਹੋ ਮੈਨੂੰ ਦਸ ਦਿਓ। ਮੇਰਾ ਖ਼ਿਆਲ ਹੈ ਕਿਤਿਉਂ ਸੂਹ ਨਿਕਲ ਹੀ ਆਵੇਗੀ। ਰੇਲਵੇ ਦੇ ਕੰਮ ਵਿਚ ਤਾਂ ਰੋਜ਼ ਨਵੇਂ ਤੋਂ ਨਵੇਂ ਆਦਮੀਆਂ ਨਾਲ ਵਾਹ ਪੈਂਦਾ ਰਹਿੰਦਾ ਹੈ। ਦੁਨੀਆ ਦਾ ਕਿਹੜਾ ਆਦਮੀ ਹੈ ਜਿਹੜਾ ਰੇਲਵੇ ਮੁਲਾਜ਼ਮਾਂ

ਦੀਆ ਅੱਖਾਂ ਅਗੋਂ ਨਾ ਲੰਘਦਾ ਹੋਵੇ। ਤੁਸੀਂ ਉਸ ਬਾਬਤ ਜੋ ਕੁਝ ਜਾਣਦੇ ਹੋ ਛੇਤੀ ਦਸੋ।"

ਗੁਪਤੇਸ਼੍ਵਰ ਨੇ ਕਿਹਾ– "ਮੈਂ ਸਿਰਫ਼ ਉਸ ਦਾ ਨਾਂ ਹੀ ਜਾਣਦਾ ਹਾਂ, ਹੋਰ ਕੁਝ ਨਹੀਂ।"

"ਉਸ ਦਾ ਨਾਂ ਕੀ ਹੈ ?"

"ਨਾਂ ਉਸ ਦਾ ਤਾਰਾ ਚੰਦ ਹੈ.... ਹੈਂ ! ਹੈਂ ਇਹ ਕੀ ? ਮਾਲੂਮ ਹੁੰਦਾ ਹੈ ਅਨੀਂਦਰੇ ਕਰਕੇ ਤੁਹਾਡੀ ਤਬੀਅਤ ਜ਼ਿਆਦਾ ਖ਼ਰਾਬ ਹੋ ਰਹੀ ਹੈ। ਮੇਰਾ ਖ਼ਿਆਲ ਹੈ ਇਨ੍ਹਾਂ ਗੱਲਾਂ ਨੂੰ ਹਾਲੇ ਇਥੇ ਹੀ ਰਹਿਣ ਦਿਓ ਤੇ ਤੁਸੀਂ ਲਾਹੌਰ ਵੀ ਅਜ ਨਾ ਜਾਓ, ਰੁਮਾਲ ਬਾਬਤ ਫਿਰ ਕਦੀ ਵੇਖੀ ਜਾਵੇਗੀ। ਹੁਣ ਥੋੜ੍ਹਾ ਜਿਹਾ ਆਰਾਮ ਕਰ ਲਓ। ਤੁਹਾਡਾ ਰੰਗ ਇਕ ਦਮ ਪੀਲਾ ਪੈ ਗਿਆ ਹੈ।"

ਰੁਮਾਲ ਨਾਲ ਮੱਥਾ ਪੂੰਝ ਕੇ ਤੇ ਖੰਘੂਰੇ ਨਾਲ ਆਵਾਜ਼ ਠੀਕ ਕਰ ਕੇ ਬਾਬੂ ਫਿਰ ਬੋਲਿਆ– "ਨਹੀਂ ਤੁਸੀਂ ਫ਼ਿਕਰ ਨਾ ਕਰੋ, ਮੈਨੂੰ ਕਿਸੇ ਵੇਲੇ ਇਸ ਤਰ੍ਹਾਂ ਦਾ ਘਬਰਾ ਜਿਹਾ ਉਠਦਾ ਹੁੰਦਾ ਹੈ, ਪਰ ਇਹ ਹੁਣੇ ਹੀ ਠੀਕ ਹੋ ਜਾਵੇਗਾ। ਹਾਂ, ਉਹ ਤਾਰਾ ਚੰਦ ਪਹਿਲਾਂ ਕਿੱਥੇ ਰਹਿੰਦਾ ਸੀ ?"

ਪਹਿਲਾਂ ਉਹ ਸਿਆਲਕੋਟ ਰਹਿੰਦਾ ਸੀ....(ਬਾਬੂ ਦੇ ਚਿਹਰੇ ਵਲ ਤਕ ਕੇ) ਨਹੀਂ ਸ੍ਰੀ ਮਾਨ ਜੀ ! ਤੁਹਾਡੀ ਆਵਾਜ਼ ਥਰਥਰਾ ਰਹੀ ਹੈ, ਤੁਸੀਂ ਉਠ ਕੇ ਮੰਜੇ ਤੇ ਲੰਮੇ ਪੈ ਜਾਓ।"

ਬਾਬੂ ਸ਼ਾਮਦਾਸ ਦੀ ਘਬਰਾਹਟ ਓੜਕ ਤਕ ਪਹੁੰਚਦੀ ਜਾ ਰਹੀ ਸੀ। ਉਹ ਰੁਮਾਲ ਨਾਲ ਆਪਣੇ ਆਪ ਨੂੰ ਹਵਾ ਕਰਦਾ ਹੋਇਆ ਬੋਲਿਆ– "ਉਹ...! ਉਸ ਨੂੰ ਮੈਂ ਬਹੁਤ ਚੰਗੀ ਤਰ੍ਹਾਂ ਜਾਣਦਾ ਹਾਂ" ਸ਼ਾਮਦਾਸ ਦਾ ਚਿਹਰਾ ਇਸ ਵੇਲੇ ਮੁਰਦੇ ਵਰਗਾ ਹੋ ਰਿਹਾ ਸੀ, ਉਸ ਦੇ ਹੱਥਾਂ ਨੂੰ ਕੁੜੱਲ ਚੜ੍ਹਦੇ ਜਾਂਦੇ ਸਨ ਤੇ ਸਾਹ ਉਸ ਦਾ ਇਸ ਤਰ੍ਹਾਂ ਚਲ ਰਿਹਾ ਸੀ ਜਿਵੇਂ ਦਮੇ ਦੇ ਰੋਗੀ ਦਾ।

"ਜਾਣਦੇ ਹੋ ? ਤੇ ਬਹੁਤ ਚੰਗੀ ਤਰ੍ਹਾਂ ?"

ਗੁਪਤੇਸ਼੍ਵਰ ਨੇ ਇਹ ਸ਼ਬਦ ਇਸ ਤਰ੍ਹਾਂ ਆਪਣੇ ਆਪ ਤੋਂ ਬਾਹਰ ਹੋ ਕੇ ਕਹੇ, ਜੀਕਣ ਕਿਸੇ ਨੂੰ ਗੁਆਚਾ ਹੋਇਆ ਖ਼ਜ਼ਾਨਾ ਲੱਭ ਪੈਂਦਾ ਹੈ।



ਉਹ ਖ਼ੁਸ਼ੀ ਨੂੰ ਨਾ ਰੋਕ ਸਕਦਾ ਹੋਇਆ ਉਠ ਕੇ ਖੜੋ ਗਿਆ, ਤੇ ਉਸ ਨੂੰ ਬਾਬੂ ਦੀ ਘਬਰਾਹਟ ਦਾ ਵੀ ਚੇਤਾ ਨਾ ਰਿਹਾ। ਉਹ ਕਾਹਲੀ ਨਾਲ ਬੋਲਿਆ– 'ਕਿਰਪਾ ਕਰਕੇ ਛੇਤੀ ਦਸੋ ਉਹ ਕਿਥੇ ਰਹਿੰਦਾ ਹੈ ? ਕੀ ਤੁਸੀਂ ਉਸ ਨਾਲ ਮੇਰੀ ਮੁਲਾਕਾਤ ਕਰਾ ਸਕਦੇ ਹੋ ?"

ਬਾਬੂ ਨੇ ਕਿਹਾ, "ਇਕ ਵਾਰੀ ਛੱਡ ਕੇ ਸੌ ਵਾਰੀ। ਉਸ ਨਾਲ ਮੇਰੀ ਚੰਗੀ ਜਾਣ ਪਛਾਣ ਹੈ।" ਸ਼ੁਦਾਈਆਂ ਵਾਂਗ ਅੱਖਾਂ ਫੈਲਾ ਕੇ ਗੁਪਤੇਸ਼੍ਵਰ ਦੇ ਚਿਹਰੇ ਵਲ ਤਕਦਿਆਂ ਹੋਇਆਂ ਬਾਬੂ ਸ਼ਾਮਦਾਸ ਨੇ ਕਿਹਾ।

ਗੁਪਤੇਸ਼੍ਵਰ ਆਪਣੀ ਵਧ ਰਹੀ ਖ਼ੁਸ਼ੀ ਤੇ ਖੁਤਖੁਤੀ ਨੂੰ ਰੋਕਦਾ ਹੋਇਆ ਕਾਹਲੀ ਨਾਲ ਪੁਛਣ ਲਗਾ– "ਉਹ ਕਿਥੇ ਰਹਿੰਦਾ ਏ, ਕੀ ਕੰਮ ਕਰਦਾ ਹੈ?"

"ਲਾਹੌਰ ਰਹਿੰਦਾ ਹੈ ਤੇ ਇਕ ਸਰਕਾਰੀ ਦਫ਼ਤਰ ਵਿਚ ਨੌਕਰ ਹੈ।"

"ਤਾਂ ਕਿਰਪਾ ਕਰਕੇ ਅੱਜ ਹੀ ਮੇਰੀ ਉਸ ਨਾਲ ਮੁਲਾਕਾਤ ਕਰਾ ਦਿਓ, ਕਿਸ ਵੇਲੇ ਕਰਾਉਗੇ ?"

"ਮੇਰਾ ਖ਼ਿਆਲ ਹੈ, ਮੈਂ ਸ਼ਾਮ ਤਕ ਉਸਨੂੰ ਨਾਲ ਹੀ ਲੈਂਦਾ ਆਵਾਂਗਾ।"

"ਓ ਮੇਰੇ ਪਿਆਰੇ ਬਾਬੂ ਸਾਹਿਬ ! ਹਜ਼ਾਰ ਵਾਰੀ ਧੰਨਵਾਦ, ਲੱਖ ਵਾਰੀ ਤੇ ਕਰੋੜ ਵਾਰੀ ਧੰਨਵਾਦ ! ਤੁਸਾਂ ਮੈਨੂੰ ਮੁਲ ਖ਼ਰੀਦ ਲਿਐ। ਤੁਸਾਂ ਮੇਰੀ ਜ਼ਿੰਦਗੀ ਦੀ ਇਕ ਭਾਰੀ ਮੁਸ਼ਕਲ ਹੱਲ ਕਰ ਦਿਤੀ। ਭਾਵੇਂ ਮੈਂ ਤੁਹਾਡੀ ਥਕਾਵਟ ਤੇ ਤਬੀਅਤ ਦੀ ਖ਼ਰਾਬੀ ਨੂੰ ਖ਼ੂਬ ਸਮਝ ਰਿਹਾ ਹਾਂ, ਫਿਰ ਵੀ ਅਰਜ਼ ਕਰਨੋਂ ਨਹੀਂ ਰੁਕ ਸਕਦਾ ਕਿ ਅੱਜ ਹੀ ਉਸ ਨਾਲ ਮੇਰੀ ਮੁਲਾਕਾਤ ਕਰਾਓ, ਭਾਵੇਂ ਤੁਹਾਨੂੰ ਕਿੰਨੀ ਵੀ ਤਕਲੀਫ਼ ਉਠਾਣੀ ਪਵੇ।"

ਫਿਰ ਕੁਝ ਚਿਰ ਆਰਾਮ ਕਰਨ ਲਈ ਦੋਵੇਂ ਲੰਮੇ ਪੈ ਗਏ, ਪਰ ਸਾਰੀ ਰਾਤ ਦਾ ਜਾਗਾ ਹੁੰਦਿਆਂ ਹੋਇਆਂ ਵੀ ਦੋਹਾਂ ਦੀਆਂ ਪਲਕਾਂ ਨਾ ਜੁੜੀਆਂ।

ਰੋਟੀ ਦਾ ਵੇਲਾ ਹੋਣ ਤੇ ਬਾਬੂ ਦੇ ਨੌਕਰ ਨੇ ਰੋਟੀ ਪਕਾਈ ਤੇ ਇਸ਼ਨਾਨ ਪਾਣੀ ਤੋਂ ਵਿਹਲੇ ਹੋ ਕੇ ਦੋਹਾਂ ਖਾਧੀ।

ਨਾਵਲ ਦਾ ਅਧੂਰਾ ਕਾਂਡ ਪੂਰਾ ਕਰਨ ਦੀ ਗੁਪਤੇਸੂਰ ਨੂੰ ਤਾਕੀਦ ਕਰ ਕੇ ਸਵਾ ਬਾਰਾਂ ਵਜੇ ਦੀ ਗੱਡੀ ਸ਼ਾਮ ਦਾਸ ਲਾਹੌਰ ਚਲਾ ਗਿਆ।

ਗੁਪਤੇਸੂਰ ਦੇ ਚਿਹਰੇ ਤੇ ਅੱਜ ਕਾਮਯਾਬੀ ਦੀ ਖ਼ੁਸ਼ੀ ਚਮਕਾਂ ਮਾਰ ਰਹੀ ਸੀ, ਜਿਹੜੀ ਉਸ ਨੇ ਸਾਰੇ ਜੀਵਨ ਵਿਚ ਕਦੇ ਨਹੀਂ ਸੀ ਵੇਖੀ।

ਅੱਜ ਕਾਗਜ਼ ਵੀ ਖੁਲ੍ਹੇ ਸਨ, ਲਿਖਣ ਦਾ ਸਾਮਾਨ ਵੀ ਵਧੀਆ ਸੀ ਤੇ ਥਾਂ ਵੀ ਚੰਗੀ ਸੀ, ਉਸ ਦਾ ਦਿਲ ਵੀ ਅੱਜ ਵਰਗਾ ਖ਼ੁਸ਼ ਕਦੇ ਘਟ ਵਧ ਹੀ ਹੋਇਆ ਹੋਵੇਗਾ, ਪਰ ਅੱਜ ਉਸ ਕੋਲ ਲਿਖਣ ਲਈ ਕੁਝ ਵੀ ਬਾਕੀ ਨਹੀਂ ਸੀ। ਸ਼ਿਕਾਰੀ ਨੂੰ ਸ਼ਿਕਾਰ ਮਿਲਦਾ ਸੀ ਤੇ ਉਸ ਦੇ ਪਾਸ ਫੜਨ ਦਾ ਸਾਮਾਨ ਅਧੂਰਾ ਤੇ ਨਿਕੰਮਾ ਸੀ, ਜਦ ਸ਼ਿਕਾਰ ਖੇਡਣ ਦੇ ਸਾਰੇ ਸਾਮਾਨ ਉਸ ਦੇ ਪਾਸ ਪਏ ਸਨ, ਤਾਂ ਹੁਣ ਉਸ ਦਾ ਸ਼ਿਕਾਰ ਖੇਡਣ ਦਾ ਸ਼ੌਕ ਹੀ ਬਸ ਹੋ ਚੁਕਾ ਸੀ। ਰੋਟੀ ਖਾ ਕੇ ਉਹ ਮੰਜੇ ਤੇ ਲੰਮਾ ਪੈ ਗਿਆ, ਪਰ ਹੋਣ ਵਾਲੀ ਮੁਲਾਕਾਤ ਦੀ ਖੁਤਖੁਤੀ ਉਸ ਨੂੰ ਨੀਂਦਰ ਨਹੀਂ ਸੀ ਆਉਣ ਦੇਂਦੀ।

ਉਹ ਬੜੀ ਕਾਹਲੀ ਨਾਲ ਉਸ ਵੇਲੇ ਦੀ ਉਡੀਕ ਕਰਨ ਲਗਾ ਜਦ ਉਸਦੇ ਮਿਹਰਬਾਨ ਬਾਬੂ ਨੇ ਤਾਰਾ ਚੰਦ ਨੂੰ ਨਾਲ ਲੈ ਕੇ ਆਉਣਾ ਸੀ। ਉਸ ਨੇ ਇਹ ਛੇ ਸੱਤ ਘੰਟੇ, ਮਿੰਟ ਤੇ ਸਕਿੰਟ ਗਿਣ ਗਿਣ ਕੇ ਬਿਤਾਏ। ਉਸ ਦੀ ਨਜ਼ਰ ਸਾਹਮਣੇ ਟੰਗੀ, ਕਲਾਕ ਦੀ ਸੂਈ ਵਲ ਬਰਾਬਰ ਗੱਡੀ ਰਹੀ।

ਅਖ਼ੀਰ ਪੰਜ ਵਜ ਗਏ। ਗੁਪਤੇਸੂਰ ਬਾਹਰਲੇ ਬੂਹੇ ਵਿਚ ਜਾ ਕੇ ਟਹਿਲਣ ਲਗ ਪਿਆ। ਜਦੋਂ ਵੀ ਸਾਹਮਣੇ ਦਾ ਮੋੜ ਮੁੜ ਕੇ ਕੋਈ ਟਾਂਗਾ ਇਸ ਪਾਸੇ ਆਉਂਦਾ, ਉਸ ਦਾ ਦਿਲ ਧੜਕਣ ਲਗ ਪੈਂਦਾ। ਕਈ ਟਾਂਗੇ ਆਏ ਤੇ ਕਈ ਲੰਘੇ ਗਏ। ਉਸ ਦੀ ਬੇਸਬਰੀ ਪਲ ਪਲ ਵਧਦੀ ਹੀ ਗਈ।

ਅਖ਼ੀਰ ਇਕ ਟਾਂਗਾ ਆਇਆ,ਪਰ ਬਾਬੂ ਸ਼ਾਮ ਦਾਸ ਇਸ ਤੋਂ ਇਕੱਲਾ ਹੀ ਉਤਰਿਆ। ਆਉਂਦਿਆਂ ਹੀ ਗੁਪਤੇਸੂਰ ਦੇ ਦਿਲ ਦੀ ਬੇਕਰਾਰੀ ਨੂੰ ਉਹ ਸਮਝ ਗਿਆ ਤੇ ਬੋਲਿਆ– ''ਉਹ ਆ ਰਹੇ ਜੇ।''

ਗੁਪਤੇਸ਼ਵਰ ਦੀ ਜਾਨ ਵਿਚ ਜਾਨ ਆਈ। ਉਸ ਨੇ ਪੁਛਿਆ – ''ਕਿਥੇ ?''

ਬਾਬੂ ਇਸ ਵੇਲੇ ਹਫ਼ ਰਿਹਾ ਸੀ। ਉਸ ਦੇ ਚਿਹਰੇ ਤੇ ਹਵਾਈਆਂ ਉੱਡ ਰਹੀਆਂ ਸਨ ਤੇ ਸਾਰਾ ਸਰੀਰ ਉਸ ਦਾ ਕੰਬ ਰਿਹਾ ਸੀ। ਗੁਪਤੇਸੂਰ ਨੂੰ ਉਸ ਦੀ ਹਾਲਤ ਵੇਖ ਕੇ ਬੜਾ ਫ਼ਿਕਰ ਹੋਇਆ। ਉਸ ਨੇ ਪੁੱਛਿਆ – ''ਕੀ ਗੱਲ ਏ, ਤੁਸੀ ਇਸ ਤਰ੍ਹਾਂ ਕਿਉਂ ਹੋ ? ਅਜੇ ਤਕ ਤਬੀਅਤ ਠੀਕ ਨਹੀਂ ਹੋਈ ?''

ਬਾਬੂ ਨੇ ਆਪਣੀ ਘਮਰਾਹਟ ਨੂੰ ਲੁਕਾਉਣ ਦੀ ਕੋਸ਼ਿਸ਼ ਕਰਦਿਆਂ ਹੋਇਆਂ ਬਨਾਵਟੀ ਹਾਸਾ ਹੱਸ ਕੇ ਕਿਹਾ– ''ਨਹੀਂ ਕੁਝ ਨਹੀਂ। ਗੱਡੀ ਵਿਚ ਦੇਰ ਸੀ ਤੇ ਮੈਂ ਮੋਟਰ ਵਿਚ ਹੀ ਆ ਗਿਆ। ਰਸਤੇ ਵਿਚ ਇਕ ਐਕਸੀਡੈਂਟ ਹੋ ਗਿਆ। ਲਾਰੀ ਇਕ ਦਰਖ਼ਤ ਨਾਲ ਟਕਰਾ ਗਈ ਸੀ ਤੇ ਕਈਆਂ ਨੂੰ ਸੱਟਾਂ ਲਗੀਆਂ। ਮੈਨੂੰ ਭਾਵੇਂ ਕੋਈ ਬਹੁਤੀ ਸੱਟ ਨਹੀਂ ਲਗੀ, ਪਰ ਹਾਦਸੇ ਨੂੰ ਵੇਖ ਕੇ ਦਿਲ ਦੀ ਘਬਰਾਹਟ ਕਾਫ਼ੀ ਵਧ ਗਈ ਹੈ।''

ਗੁਪਤੇਸੂਰ ਨੇ ਘਬਰਾ ਕੇ ਕਿਹਾ,''ਤਾਂ ਚਲੋ ਅੰਦਰ ਚਲ ਕੇ ਆਰਾਮ ਕਰੋ, ਮੈਂ ਨੌਕਰ ਨੂੰ ਕਹਿੰਦਾ ਹਾਂ, ਗਰਮ ਗਰਮ ਦੁਧ ਲਿਆਵੇ ਤੇ ਨਾਲੇ....''

ਉਸ ਦੀ ਗੱਲ ਟੋਕ ਕੇ ਬਾਬੂ ਨੇ ਕਿਹਾ–''ਨਹੀਂ ਸ੍ਰੀ ਮਾਨ ਜੀ ! ਅਜੇਹੀ ਕੋਈ ਤਕਲੀਫ਼ ਨਹੀਂ ਕਰਨੀ। ਨਾਲੇ ਮੈਂ ਰਤਾ ਸਟੇਸ਼ਨ ਤਕ ਜਾ ਰਿਹਾ ਹਾਂ। ਸਾਡੇ ਜਨਰਲ ਮੈਨੇਜਰ ਨੇ ਅੱਜ ਕਿਸੇ ਪ੍ਰਾਈਵੇਟ ਕੰਮ ਲਈ ਇਥੋਂ ਲੰਘਣਾ ਏ। ਸੋ ਮੇਰਾ ਤੇ ਕਈ ਹੋਰ ਬਾਬੂਆਂ ਦਾ ਉਥੇ ਹੋਣਾ ਜ਼ਰੂਰੀ ਹੈ, ਐਹ ਲਓ ਰੁਮਾਲ।''

ਰੁਮਾਲ ਗੁਪਤੇਸੂਰ ਨੂੰ ਫੜਾ ਕੇ ਉਹ ਬਿਨਾਂ ਹੋਰ ਕੋਈ ਗੱਲ-ਬਾਤ ਕੀਤਿਆਂ ਹੀ ਟਾਂਗੇ ਤੇ ਜਾ ਬੈਠਾ ਤੇ ਬੋਲਿਆ–

''ਮਿਸਟਰ ਤਾਰਾ ਚੰਦ ਛੇ ਸਵਾ ਛੇ ਵਜੇ ਆਵੇਗਾ, ਤੁਸੀਂ ਇਥੇ ਹੀ ਉਸ ਦੀ ਉਡੀਕ ਕਰਨੀ। ਉਹ ਮੇਰਾ ਖ਼ਿਆਲ ਹੈ 4-45 ਦੀ ਗੱਡੀ ਚੜ੍ਹਿਆ ਹੋਵੇਗਾ।''

ਟਾਂਗਾ ਸੜਕ ਦਾ ਮੋੜ ਮੁੜ ਕੇ ਅੱਖਾਂ ਤੋਂ ਓਹਲੇ ਹੋ ਗਿਆ।

ਸਵਾ ਛਿਆਂ ਦੇ ਥਾਂ ਸੱਤ ਹੋ ਗਏ, ਪਰ ਤਾਰਾ ਚੰਦ ਅਜੇ ਤਕ ਨਾ ਆਇਆ। ਗੁਪਤੇਸੂਰ ਬੂਹੇ ਵਿਚ ਖੜ੍ਹਾ ਸੜਕ ਤੋਂ ਲੰਘਣ ਵਾਲੇ ਹਰ ਇਕ ਆਦਮੀ ਵਲ ਬੜੇ ਗਹੁ ਨਾਲ ਵੇਖ ਰਿਹਾ ਸੀ।

ਹਨੇਰਾ ਵਧਦਾ ਜਾਂਦਾ ਸੀ। ਇਸ ਵੇਲੇ ਗੁਪਤੇਸ਼ਵਰ ਨੇ ਡਿੱਠਾ ਇਕ ਲੰਮੇ ਕੱਦ ਦਾ ਆਦਮੀ ਆ ਕੇ ਬੂਹੇ ਅਗੇ ਖੜ੍ਹਾ ਹੋ ਗਿਆ ਤੇ ਪੁਛਣ ਲੱਗਾ– "ਬਾਬੂ ਸ਼ਾਮ ਦਾਸ ਦਾ ਇਹੋ ਘਰ ਹੈ?"

ਗੁਪਤੇਸ਼੍ਵਰ ਸਮਝ ਗਿਆ ਕਿ ਇਹੋ ਤਾਰਾ ਚੰਦ ਹੈ। ਉਹ ਬੋਲਿਆ– "ਆਓ ! ਤੁਹਾਡਾ ਹੀ ਨਾਮ ਮਿਸਟਰ ਤਾਰਾ ਚੰਦ ਹੈ ?"

"ਜੀ ਹਾਂ" ਕਹਿ ਕੇ ਉਹ ਦਬਾ ਦਬ ਅੰਦਰ ਲੰਘ ਆਇਆ। ਗੁਪਤੇਸ਼੍ਵਰ ਨੇ ਬੈਠਕ ਵਿਚ ਜਾ ਕੇ ਉਸ ਨੂੰ ਕੁਰਸੀ ਤੇ ਬੈਠਣ ਦਾ ਇਸ਼ਾਰਾ ਕੀਤਾ।

ਤਾਰਾ ਚੰਦ ਨੇ ਓਵਰ ਕੋਟ ਪਾਇਆ ਹੋਇਆ ਸੀ, ਤੇ ਸ਼ਾਇਦ ਅੱਖਾਂ ਦੁਖਦੀਆਂ ਹੋਣ ਕਰ ਕੇ ਜਾਂ ਕਿਸੇ ਹੋਰ ਕਾਰਨ, ਧੁਪ ਵਾਲੀ ਐਨਕ ਲਾਈ ਹੋਈ ਸੀ। ਸਿਰ ਤੇ ਪੱਗ ਉਸਨੇ ਬੜੇ ਬੇ-ਢੱਬੇ ਨਾਲ ਬੰਨ੍ਹੀ ਹੋਈ ਸੀ। ਓਵਰ ਕੋਟ ਦੇ ਕਾਲਰ ਚੁਕ ਕੇ ਉਸ ਨੇ ਉਤਾਂਹ ਕੀਤੇ ਹੋਏ ਸਨ, ਜਿਸ ਤੋਂ ਪਤਾ ਲਗਦਾ ਸੀ ਕਿ ਸਰਦੀ ਤੋਂ ਉਹ ਬਹੁਤ ਡਰਦਾ ਹੈ।

ਦੋਵੇਂ ਕਿੰਨਾ ਹੀ ਚਿਰ ਚੁਪ ਚਾਪ ਆਹਮੋ-ਸਾਹਮਣੇ ਕੁਰਸੀਆਂ ਤੇ ਬੈਠੇ ਰਹੇ। ਅਖ਼ੀਰ ਗੁਪਤੇਸ਼੍ਵਰ ਨੇ ਹੀ ਇਸ ਚੁਪ ਨੂੰ ਤੋੜਦਿਆਂ ਹੋਇਆਂ ਪੁੱਛਿਆ– "ਕਿਉਂ ਜੀ, ਤੁਸੀਂ ਹੀ ਤਾਰਾ ਚੰਦ ਹੋ ?"

ਉਹ ਬੋਲਿਆ ਤੇ ਨਾ, ਪਰ ਸਿਰ ਹਿਲਾ ਕੇ ਉਸ ਨੇ 'ਹਾਂ' ਵਿਚ ਉੱਤਰ ਦਿੱਤਾ।

ਗੁਪਤੇਸ਼੍ਵਰ ਨੇ ਫੇਰ ਕਿਹਾ, "ਤੇ ਕੀ ਮੈਂ ਅਜ ਤਕ ਤੁਹਾਡੀ ਹੀ ਤਲਾਸ਼ ਵਿਚ ਭਟਕਦਾ ਰਿਹਾ ਹਾਂ ? ਦੂਜੇ ਲਫ਼ਜ਼ਾਂ ਵਿਚ ਕੀ ਤੁਹਾਡਾ ਹੀ ਲਹੂ ਪੀਣ ਲਈ ਮੈਂ ਹੁਣ ਤਕ ਜਿਉ ਰਿਹਾ ਹਾਂ?" ਕਹਿੰਦਿਆਂ ਕਹਿੰਦਿਆਂ ਗੁਪਤੇਸ਼੍ਵਰ ਦੀ ਆਵਾਜ਼ ਵਿਚ ਤੇਜ਼ੀ ਆ ਗਈ ਤੇ ਉਸ ਦੀਆਂ ਅੱਖਾਂ ਲਾਲ ਹੋ ਗਈਆਂ।

ਤਾਰਾ ਚੰਦ ਦੀ ਅਡੋਲਤਾ ਵਿਚ ਕੋਈ ਫ਼ਰਕ ਨਾ ਪਿਆ। ਉਹ ਉਸੇ ਤਰ੍ਹਾਂ ਬੈਠਾ ਗੰਭੀਰ ਭਾਵ ਨਾਲ ਬੋਲਿਆ, "ਮੈਂ ਤੁਹਾਡਾ ਮਤਲਬ ਨਹੀ ਸਮਝਿਆ।"

ਗੁਪਤੇਸ਼੍ਵਰ ਹੁਣ ਗੁੱਸੇ ਨਾਲ ਕੰਬ ਰਿਹਾ ਸੀ। ਉਸ ਦੀ ਰਗ ਰਗ ਵਿਚ ਹਿੰਸਾ ਫੁਟ ਰਹੀ ਸੀ। ਉਹ ਆਪਣੇ ਆਪ ਤੋਂ ਬਾਹਰ ਹੋ ਕੇ ਬੋਲਿਆ, "ਕੀ ਕਿਹਾ ਈ ਓਏ ਸ਼ੈਤਾਨ ? ਤੂੰ ਮੇਰਾ ਮਤਲਬ ਨਹੀਂ ਸਮਝਿਆ ?



ਠੀਕ ਏ ਤੇ ਮੈਂ ਮਤਲਬ ਸਮਝਾਣ ਲਈ ਹੀ ਤਾਂ ਤੈਨੂੰ ਇਤਨੇ ਦਿਨਾਂ ਤੋਂ ਢੂੰਡ ਰਿਹਾ ਸਾਂ।"

ਤਾਰਾ ਚੰਦ ਫਿਰ ਬੋਲਿਆ, "ਪਰ ਕੀ ਹੋਰ ਕੋਈ ਗੱਲ ਸ਼ੁਰੂ ਹੋਣ ਤੋਂ ਪਹਿਲਾਂ ਮੈਂ ਤੁਹਾਡੀ ਜਾਣ ਪਛਾਣ ਬਾਰੇ ਕੁਝ ਪਤਾ ਕਰ ਸਕਦਾ ਹਾਂ ?"

"ਕਿਉਂ ਨਹੀਂ" ਗੁਪਤੇਸ਼੍ਵਰ ਨੇ ਕੜਕ ਕੇ ਕਿਹਾ, "ਕੀ ਤੂੰ ਕਿਸੇ ਗੁਰਦੇਈ ਨਾਮ ਦੀ ਤੀਵੀਂ ਨੂੰ ਜਾਣਦਾ ਹੈਂ ?"

"ਜਾਣਦਾ ਹਾਂ, ਪਰ ਤੁਹਾਡਾ ਉਸ ਨਾਲ ਕੀ ਰਿਸ਼ਤਾ ਹੈ ?"

"ਰਿਸ਼ਤਾ ਦਸਣ ਲਈ ਹੀ ਤਾਂ ਮੈਂ ਤੈਨੂੰ ਲਭ ਰਿਹਾ ਸਾਂ। ਹਾਂ, ਤੇ ਉਹ ਤੇਰੀ ਕੀ ਲਗਦੀ ਸੀ ?"

"ਉਹ ਮੇਰੀ ਘਰ ਵਾਲੀ ਸੀ।"

"ਤੇ ਉਹ ਹੁਣ ਕਿੱਥੇ ਹੈ ?"

ਤਾਰਾ ਚੰਦ ਨੇ ਕੋਈ ਉੱਤਰ ਨਾ ਦਿਤਾ।

ਗੁਪਤੇਸ਼੍ਵਰ ਨੇ ਫੇਰ ਪੁਛਿਆ– "ਕੀ ਤੂੰ ਉਸ ਬਾਬਤ ਜਾਣਦਾ ਹੈਂ ਕਿ ਉਹ ਜਿਉਂਦੀ ਹੈ ਜਾਂ ਮਰ ਗਈ ?"

ਉਸੇ ਤਰ੍ਹਾਂ ਅਡੋਲਤਾ ਨਾਲ ਬੈਠਿਆਂ ਤਾਰਾ ਚੰਦ ਨੇ ਕਿਹਾ, "ਮੈਂ ਸੁਣਿਆ ਏ ਕਿ ਉਹ ਮਰ ਗਈ ਏ।"

"ਤੂੰ ਕਿਸ ਤੋਂ ਸੁਣਿਆ ਏ ?"

ਤਾਰਾ ਚੰਦ ਚੁਪ ਰਿਹਾ।

ਗੁਪਤੇਸ਼੍ਵਰ ਫਿਰ ਕੜਕਿਆ, "ਨਹੀਂ, ਤੂੰ ਝੂਠਾ ਏਂ, ਤੂੰ ਸ਼ੈਤਾਨ ਏਂ। ਤੈਨੂੰ ਉਸ ਮੋਈ ਜਿਊਂਦੀ ਦਾ ਕੋਈ ਪਤਾ ਨਹੀਂ, ਤੇ ਤੈਨੂੰ ਉਸ ਦਾ ਪਤਾ ਕਰਨ ਦੀ ਲੋੜ ਵੀ ਨਹੀਂ ਸੀ। ਤੈਨੂੰ ਸਿਰਫ਼ ਇਤਨਾ ਹੀ ਪਤਾ ਹੈ ਕਿ ਤੂੰ ਉਸ ਨੂੰ ਮੌਤ ਦੇ ਮੂੰਹ ਵਿਚ ਛਡ ਕੇ ਘਰੋਂ ਨਿਕਲ ਗਿਆ ਸੈਂ। ਇਸ ਤੋਂ ਬਾਅਦ ਉਸ ਦੀ ਕੀ ਦੁਰਦਸ਼ਾ ਹੋਈ ? ਇਸ ਦਾ ਤੈਨੂੰ ਕੋਈ ਪਤਾ ਨਹੀਂ।"

ਤਾਰਾ ਚੰਦ ਹੁਣ ਅੱਡੀ ਤੋਂ ਚੋਟੀ ਤਕ ਕੰਬ ਰਿਹਾ ਸੀ, ਉਸ ਦੇ ਮੂੰਹੋ ਕੋਈ ਗੱਲ ਨਹੀਂ ਨਿਕਲੀ।

ਗੁਪਤੇਸ਼੍ਵਰ ਲਈ ਇਸ ਗੁੱਸੇ ਦੀ ਹਾਲਤ ਵਿਚ ਬੈਠਣਾ ਔਖਾ ਹੋ ਗਿਆ। ਉਹ ਤਿਲਮਿਲਾ ਕੇ ਕੁਰਸੀ ਤੋਂ ਉਠ ਖਲੋਤਾ। ਦੋਵੇਂ ਮੁੱਠਾਂ ਮੀਟਕੇ ਭੁੱਖੇ ਸ਼ੇਰ ਵਾਂਗ ਉਸ ਉਤੇ ਉਲਰਿਆ। ਉਸ ਦੀ ਗਿੱਚੀ ਨੂੰ ਪੀਡਾ ਹੱਥ ਪਾ ਕੇ, ਤੇ ਦੂਜੇ ਹੱਥ ਨਾਲ ਉਸ ਦੇ ਮੋਢੇ ਤੋਂ ਕੋਟ ਫੜ ਕੇ ਜ਼ੋਰ ਦੀ ਹਲੂਣਦਾ ਹੋਇਆ ਬੋਲਿਆ– ''ਬਦਜ਼ਾਤ, ਮੱਕਾਰ ! ਬੋਲਦਾ ਕਿਉਂ ਨਹੀਂ ? ਕੀ ਤੇਰਾ ਖ਼ਿਆਲ ਹੈ ਕਿ ਇਸ ਤਰ੍ਹਾਂ ਪਖੰਡ ਕਰਨ ਨਾਲ ਮੈਂ ਤੈਨੂੰ ਜਿਉਂਦਾ ਛਡ ਦਿਆਂਗਾ ? ਯਾਦ ਰਖ , ਦੁਨੀਆ ਦੀ ਕੋਈ ਤਾਕਤ ਤੈਨੂੰ ਇਸ ਵੇਲੇ ਮੇਰੇ ਕੋਲੋਂ ਨਹੀਂ ਬਚਾ ਸਕਦੀ (ਦੰਦ ਕਰੀਚ ਕੇ) ਮੈਂ ਇਸ ਨੂੰ (ਫੁਰਤੀ ਨਾਲ ਕੋਟ ਦੇ ਹੇਠੋਂ ਇਕ ਤੇਜ਼ ਤੇ ਚਮਕੀਲੀ ਕਟਾਰ ਕਢ ਕੇ) ਤੇਰੀ ਛਾਤੀ ਵਿਚ ਖੋਭ ਕੇ ਤੇਰੇ ਲਹੂ ਦੀਆਂ ਚੁਲ੍ਹੀਆਂ ਪੀਵਾਂਗਾ। ਫੇਰ ਕਿਤੇ ਮੇਰੀ ਅੱਗ ਬੁਝੇਗੀ ਤੇ ਮੇਰਾ ਦਿਲ ਠੰਢਾ ਹੋਵੇਗਾ। ਭਾਵੇਂ ਮੈਂ ਇਹ ਵੀ ਜਾਣਦਾ ਹਾਂ ਕਿ ਬਾਬੂ ਸ਼ਾਮ ਦਾਸ ਵਰਗੇ ਮਹਾਂ ਪੁਰਸ਼ ਦੇ ਮਕਾਨ ਤੇ ਤੇਰੇ ਵਰਗੇ ਚੰਡਾਲ ਆਦਮੀ ਨੂੰ ਲਿਆ ਕੇ ਮੈਂ ਇਕ ਭਾਰੀ ਅਨਿਆਉਂ ਕੀਤਾ ਹੈ – ਇਸ ਪਵਿੱਤਰ ਥਾਂ ਉਤੇ ਨਾ-ਪਾਕ ਲਹੂ ਡੋਲ੍ਹ ਕੇ ਮੈਂ ਹੋਰ ਵੀ ਗੁਨਾਹਗਾਰ ਬਣਾਂਗਾ, ਪਰ ਇਸ ਵੇਲੇ ਮੈਨੂੰ ਇਨ੍ਹਾਂ ਗੱਲਾਂ ਦੀ ਕੋਈ ਪਰਵਾਹ ਨਹੀਂ। ਮੈਨੂੰ ਭਰੋਸਾ ਹੈ ਕਿ ਜਦ ਮੇਰੇ ਬਜ਼ੁਰਗ ਬਾਬੂ ਸ਼ਾਮ ਦਾਸ ਹੁਰਾਂ ਨੂੰ ਤੇਰੀਆਂ ਸ਼ੈਤਾਨੀ ਕਰਤੂਤਾਂ ਦਾ ਪਤਾ ਲਗੇਗਾ ਤਾਂ ਉਹ ਸਿਰਫ਼ ਇਹੋ ਹੀ ਨਹੀਂ ਕਿ ਮੇਰੀ ਇਸ ਭੁਲ ਨੂੰ ਮੁਆਫ਼ ਕਰ ਦੇਣਗੇ, ਸਗੋਂ ਮੈਨੂੰ ਸ਼ਾਬਾਸ਼ ਵੀ ਦੇਣਗੇ ਕਿ ਮੈਂ ਇਕ ਆਦਮਖ਼ੋਰ ਦੈਂਤ ਨੂੰ ਮਾਰ ਕੇ ਧਰਤੀ ਦਾ ਬੋਝ ਹੌਲਾ ਕੀਤਾ ਹੈ।''

''ਦਸ ਛੇਤੀ ਦਸ ! ....ਖ਼ੈਰ, ਜੇ ਤੂੰ ਕੁਝ ਨਹੀਂ ਦਸਣਾ ਚਾਹੁੰਦਾ ਤਾਂ ਮੈਨੂੰ ਇਸ ਦੇ ਪੁੱਛਣ ਦੀ ਲੋੜ ਵੀ ਨਹੀਂ। ਮੇਰੇ ਲਈ ਸਿਰਫ਼ ਇਤਨਾ ਹੀ ਜਾਣਨਾ ਕਾਫ਼ੀ ਹੈ ਕਿ ਤੂੰ ਮੇਰੀ ਮਾਂ ਦਾ ਕਾਤਲ ਹੈਂ– ਉਸ ਦੀ ਅਸਮਤ ਦਾ ਚੋਰ ਹੈਂ ! ਸ਼ੈਤਾਨ, ਜੇ ਮਰਨ ਤੋਂ ਪਹਿਲਾਂ ਕੋਈ ਹੋਰ ਗਲ ਕਹਿਣੀ ਚਾਹੁੰਦਾ ਹੈਂ ਤਾਂ ਛੇਤੀ ਬੋਲ, ਮੈਂ ਤੈਨੂੰ ਪੰਜਾਂ ਮਿੰਟਾਂ ਦੀ ਮੁਹਲਤ ਦੇਂਦਾ ਹਾਂ।''

ਤਾਰਾ ਚੰਦ ਉਸੇ ਤਰ੍ਹਾਂ ਕੰਬ ਰਿਹਾ ਸੀ, ਉਸ ਦੀਆਂ ਅੱਖਾਂ ਜ਼ਮੀਨ ਤੇ ਸਨ। ਉਪਰੋਕਤ ਗੱਲਾਂ ਦਾ ਕਈ ਵਾਰ ਗੁਪਤੇਸ਼੍ਵਰ ਦੇ ਦੁਹਰਾਉਣ ਤੇ ਵੀ ਉਸ ਨੇ ਕੋਈ ਉੱਤਰ ਨਾ ਦਿਤਾ।



ਗੁਪਤੇਸ਼੍ਵਰ ਨੇ ਫਿਰ ਬਿਜਲੀ ਵਾਂਗ ਕੜਕ ਕੇ ਕਿਹਾ–

''ਓ ਜ਼ਾਲਮ ! ਸੁਣ ਤੇ ਕੰਨ ਖੋਲ੍ਹ ਕੇ ਸੁਣ ! ਇਕ ਅਜਿਹਾ ਮਨੁੱਖ, ਜੋ ਇਕ ਨਿਆਸਰੀ ਅਬਲਾ ਨਾਲ ਵਿਸ਼ਵਾਸ-ਘਾਤ ਕਰਕੇ, ਉਸ ਨੂੰ ਜਾਲ ਵਿਚ ਫਸਾ ਕੇ ਉਸ ਦੀ ਇੱਜ਼ਤ ਨੂੰ ਮਿੱਟੀ ਵਿਚ ਮਿਲਾਣ ਲਗਾ ਕੁਝ ਵੀ ਸ਼ਰਮ ਨਹੀਂ ਕਰਦਾ, ਤੇ ਫਿਰ ਪ੍ਰਸੂਤ ਦੀ ਹਾਲਤ ਵਿਚ ਉਸ ਨੂੰ ਤੇ ਉਸ ਦੀ ਮਾਸੂਮ ਬੱਚੀ ਨੂੰ ਦਰ ਦਰ ਰੁਲਣ , ਤੇ ਸਾਰੇ ਸੰਸਾਰ ਦੀਆਂ ਮੁਸੀਬਤਾਂ ਦਾ ਸ਼ਿਕਾਰ ਬਣਨ ਲਈ ਦੁਨੀਆ ਦੇ ਹਵਾਲੇ ਕਰਕੇ ਚਲਾ ਜਾਂਦਾ ਹੈ, ਤੇ ਆਖ਼ਰ ਉਸ ਵਿਚਾਰੀ ਨੂੰ ਸ਼ਰਮ ਗੁਆ ਕੇ ਕੰਜਰੀ ਬਣਨ ਲਈ ਮਜਬੂਰ ਹੋਣਾ ਪੈਂਦਾ ਹੈ, ਇਹੋ ਜਿਹੇ ਦੁਰਾਚਾਰੀ ਨੂੰ ਇਨਸਾਨ ਕਹਾਉਣ ਦਾ ਕੋਈ ਹੱਕ ਨਹੀਂ, ਨਾ ਹੀ ਉਸ ਨੂੰ ਜਿਉਂਦੇ ਰਹਿਣ ਦਾ ਕੋਈ ਹੱਕ ਹੈ।''

ਤਾਰਾ ਚੰਦ ਪੱਥਰ ਦਾ ਬੁਤ ਬਣਿਆ ਬੈਠਾ ਸੀ। ਗੁਪਤੇਸ਼੍ਵਰ ਨੇ ਫਿਰ ਪੁੱਛਿਆ– '' ਕੀ ਅਜਿਹੇ ਚੰਡਾਲ ਨੂੰ ਜਿਉਂਦਾ ਰਹਿ ਕੇ ਇਸ ਧਰਤੀ ਦਾ ਭਾਰ ਵਧਾਣ ਦਾ ਕੋਈ ਹੱਕ ਹੈ ? ਇਸ ਗੱਲ ਦਾ ਨਿਆਉਂ ਮੈਂ ਤੇਰੇ ਤੇ ਹੀ ਛਡਦਾ ਹਾਂ। ਛੇਤੀ ਦਸ, ਕੀ ਅਜਿਹੇ ਗੁਨਾਹਗਾਰ ਨੂੰ ਜਿਉਂਦਾ ਰਹਿਣਾ ਚਾਹੀਦਾ ਹੈ?''

ਉਸ ਨੇ ਸਿਰ ਹਿਲਾ ਕੇ 'ਨਹੀਂ' ਵਿਚ ਉੱਤਰ ਦਿਤਾ।

''ਤਾਂ ਕੀ ਤੂੰ ਮਰਨ ਲਈ ਤਿਆਰ ਹੈਂ ?''

''ਉਸ ਨੇ ਸਿਰ ਹਿਲਾ ਕੇ 'ਹਾਂ' ਵਿਚ ਉੱਤਰ ਦਿਤਾ।

''ਤਾਂ ਫਿਰ ਲੈ ਤਿਆਰ ਹੋ ਜਾ'' ਕਹਿ ਕੇ ਗੁਪਤੇਸ਼੍ਵਰ ਨੇ ਕਟਾਰ ਇਸ ਫੁਰਤੀ ਨਾਲ ਉਲਾਰੀ ਕਿ ਜੇ ਤਾਰਾ ਚੰਦ ਦੀ ਥਾਂ ਕੋਈ ਹੋਰ ਹੁੰਦਾ ਤਾਂ ਇਸ ਦ੍ਰਿਸ਼ ਨੂੰ ਵੇਖ ਕੇ ਹੀ ਉਸ ਦਾ ਦਿਲ ਦਹਿਲ ਜਾਂਦਾ।

ਇਸ ਵੇਲੇ ਕਮਰੇ ਵਿਚ ਕਾਫ਼ੀ ਹਨੇਰਾ ਹੋ ਚੁਕਾ ਸੀ। ਇਹ ਸੋਚ ਕੇ ਕਿ ਨਿਸ਼ਾਨਾ ਖੁੰਝ ਨਾ ਜਾਵੇ, ਗੁਪਤੇਸ਼੍ਵਰ ਨੇ ਉਲਾਰਿਆ ਹੋਇਆ ਹੱਥ ਰੋਕ ਲਿਆ, ਝਟ ਪਟ ਬਿਜਲੀ ਦਾ ਬਟਨ ਨੱਪ ਦਿਤਾ, ਜਿਸ ਨਾਲ ਕਮਰਾ ਜਗਮਗਾ ਉਠਿਆ। ਉਸ ਨੂੰ ਇਹ ਫ਼ਿਕਰ ਸੀ ਕਿ ਤਾਰਾ ਚੰਦ ਕਿਤੇ ਬਚ ਕੇ ਨਾ ਨਿਕਲ ਜਾਏ, ਕਮਰੇ ਦਾ ਕੁੰਡਾ ਵੀ ਅੜਾ ਦਿਤਾ।

ਉਸ ਦੀ ਨਜ਼ਰ ਜਦ ਚਾਨਣ ਵਿਚ ਉਸ ਉਤੇ ਪਈ ਤਾਂ ਉਸ ਨੇ ਡਿੱਠਾ ਕਿ ਤਾਰਾ ਚੰਦ ਕੰਬਦੇ ਹੱਥਾਂ ਨਾਲ ਕੋਟ ਤੇ ਕਮੀਜ਼ ਦੇ ਬਟਨ ਖੋਲ੍ਹ ਕੇ ਆਪਣੀ ਛਾਤੀ ਨੰਗੀ ਕਰ ਰਿਹਾ ਸੀ।

ਤਾਰਾ ਚੰਦ ਦੀ ਇਸ ਨਿਰਭੈਤਾ ਨੇ, ਮਾਨੋ ਉਹ ਪਹਿਲਾਂ ਤੋਂ ਹੀ ਮਰਨ ਲਈ ਤਿਆਰ ਹੋ ਕੇ ਆਇਆ ਹੈ– ਗੁਪਤੇਸ਼੍ਵਰ ਨੂੰ ਸਕਤੇ ਵਿਚ ਲੈ ਆਂਦਾ। ਫਿਰ ਉਸ ਨੇ ਖ਼ਿਆਲ ਕੀਤਾ, ਇਹ ਸ਼ੈਤਾਨ ਕਿਸੇ ਤਰ੍ਹਾਂ ਮੇਰਾ ਦਿਲ ਨਰਮ ਕਰਕੇ ਮੈਥੋਂ ਜਾਨ ਬਚਾਉਣ ਦਾ ਯਤਨ ਕਰ ਰਿਹਾ ਹੈ।

ਉਸ ਨੇ ਹੋਰ ਦੇਰ ਕਰਨੀ ਮੁਨਾਸਬ ਨਾ ਸਮਝੀ ਤੇ ਕਟਾਰ ਵਾਲਾ ਹੱਥ ਦੁਬਾਰਾ ਉਲਾਰ ਕੇ ਉਸ ਵਲ ਇਤਨੀ ਤੇਜ਼ੀ ਨਾਲ ਲਪਕਿਆ ਜਿਵੇਂ ਇਕੋ ਵਾਰ ਨਾਲ ਉਸ ਦਾ ਸੱਥਰ ਲਾਹ ਸੁਟੇਗਾ, ਪਰ ਉਸ ਦਾ ਹੱਥ ਅਜੇ ਉਸਦੀ ਛਾਤੀ ਤਕ ਵੀ ਨਹੀਂ ਸੀ ਪਹੁੰਚਿਆ ਕਿ ਤਾਰਾ ਚੰਦ ਦੇ ਚਿਹਰੇ ਉਤੇ ਉਸ ਦੀ ਨਜ਼ਰ ਜਾ ਪਈ।

ਗੁਪਤੇਸ਼੍ਵਰ ਦਾ ਹੱਥ ਅਗਾਂਹ ਵਧਣੋਂ ਰੁਕ ਕੇ ਪਿੱਛੇ ਹਟ ਗਿਆ ਤੇ ਉਹ ਆਪ ਅਗਾਂਹ ਵਧਿਆ। ਗਿੱਚੀ ਹਲੂਣਨ ਕਰਕੇ ਤਾਰਾ ਚੰਦ ਦੀ ਪਗ ਲੱਥ ਗਈ ਸੀ ਤੇ ਐਨਕ ਦੀ ਕਮਾਨੀ ਵੀ ਪੱਗ ਨਾਲ ਅੜ ਕੇ ਇਕ ਕੰਨ ਤੋਂ ਉਤਰ ਗਈ ਸੀ। ਗੁਪਤੇਸ਼੍ਵਰ ਨੇ ਜਦ ਉਸ ਦੇ ਸਰੀਰ ਨੂੰ ਹੱਥ ਲਾਇਆ ਤਾਂ ਉਹ ਮੁੜ੍ਹਕੇ ਨਾਲ ਨਾਤ੍ਹਾ ਪਿਆ ਤੇ ਠੰਢਾ ਬਰਫ਼ ਵਰਗਾ ਹੋ ਰਿਹਾ ਸੀ।

ਗੁਪਤੇਸ਼੍ਵਰ ਚਾਂਗਰ ਮਾਰ ਕੇ ਪਿੱਛੇ ਹਟ ਗਿਆ। ਉਸ ਦੀਆਂ ਅੱਖਾਂ ਅਗੇ ਹਨੇਰਾ ਆ ਗਿਆ। ਦੂਜੇ ਪਲ ਉਹ ਫੇਰ ਅਗਾਂਹ ਵਧਿਆ ਤੇ ਤਾਰਾ ਚੰਦ ਦੀ ਐਨਕ ਲਾਹ ਕੇ ਉਸ ਨੇ ਚੰਗੀ ਤਰ੍ਹਾਂ ਉਸ ਦੇ ਚਿਹਰੇ ਨੂੰ ਡਿੱਠਾ। ਉਸ ਦੇ ਮੂੰਹੋਂ ਚੀਕ ਵਰਗੀ ਆਵਾਜ਼ ਨਿਕਲੀ ''ਹੈਂ ? ਬਾਬੂ ਸ਼ਾਮ ਦਾਸ ਜੀ ?''

ਗੁਪਤੇਸ਼੍ਵਰ ਦੀਆਂ ਅੱਖਾਂ ਅਗੇ ਸਾਰਾ ਕਮਰਾ ਘੁੰਮ ਰਿਹਾ ਸੀ। ਉਸ ਨੂੰ ਇਹ ਸਭ ਕੁਝ ਜਾਦੂ ਦਾ ਖੇਲ੍ਹ ਜਿਹਾ ਮਾਲੂਮ ਹੋਣ ਲਗਾ। ਕਿੰਨਾ ਹੀ ਚਿਰ ਉਹ ਇਸੇ ਤਰ੍ਹਾਂ ਖਲੋਤਾ ਉਸ ਵਲ ਬਿਤਰ ਬਿਤਰ ਤਕਦਾ ਰਿਹਾ। ਇਕ ਵਾਰੀ ਫੇਰ ਉਸ ਦਾ ਕਟਾਰ ਵਾਲਾ ਹੱਥ ਉਤਾਂਹ ਉਠਿਆ, ਪਰ ਫੇਰ ਨੀਵਾਂ ਹੋ ਗਿਆ, ਤੇ ਕਟਾਰ ਉਸਦੇ ਹਥੋਂ ਭੁੰਜੇ ਡਿੱਗ ਪਈ।



ਹੁਣ ਤਾਰਾ ਚੰਦ ਦੀ ਛਾਤੀ ਨਾਲ ਗੁਪਤੇਸ਼੍ਵਰ ਲੱਗਾ ਹੋਇਆ ਸੀ– ਪਿਤਾ ਪੁਤਰੀ ਦਾ ਅਨੋਖਾ ਤੇ ਹੈਰਾਨੀ ਭਰਿਆ ਮਿਲਾਪ!

ਬਾਬੂ ਸ਼ਾਮ ਦਾਸ ਉਸ ਨੂੰ ਗਲ ਨਾਲ ਘੁਟ ਕੇ ਅਥਰੂ ਕੇਰਦਾ ਹੋਇਆ ਕਹਿ ਰਿਹਾ ਸੀ – ''ਓ ਸ਼ੈਤਾਨ ਪਿਉ ਦੀ ਬਦਨਸੀਬ ਲੜਕੀ, ਸੁੰਦਰੀ ! ਤੂੰ ਅਜੇ ਤੀਕ ਆਪਣੇ ਕਸਾਈ ਪਿਉ ਨੂੰ ਜਿਉਂਦਾ ਵੇਖ ਰਹੀ ਹੈਂ ?''

ਇਸ ਵੇਲੇ ਸ਼ਾਮ ਦਾਸ ਦੀ ਨਜ਼ਰ ਫਰਸ਼ ਤੇ ਪਈ। ਉਹ ਜ਼ਰਾ ਕੁ ਸੁੱਸਤਾ ਕੇ ਉਠਿਆ ਤੇ ਫਿਰ ਇਕ ਜ਼ੋਰ ਦਾ ਹੰਭਲਾ ਮਾਰਿਆ। ਦੂਜੇ ਪਲ ਉਹੀ ਕਟਾਰ ਉਸ ਦੇ ਹੱਥ ਵਿਚ ਸੀ।

ਸ਼ਾਮ ਦਾਸ ਨੇ ਆਪਣੀ ਛਾਤੀ ਉਤੇ ਕਟਾਰ ਦੀ ਸੇਧ ਕਰ ਕੇ ਹੱਥ ਪਿਛਾਂਹ ਹਟਾਇਆ। ਕਰੀਬ ਸੀ ਕਿ ਕਟਾਰ ਛਾਤੀ ਨੂੰ ਚੀਰ ਕੇ ਰੀੜ੍ਹ ਦੀ ਹੱਡੀ ਨਾਲ ਜਾ ਟਕਰਾਂਦੀ, ਕਿ ਝਟ ਹੀ ਗੁਪਤੇਸ਼੍ਵਰ ਨੇ ਦੋਹਾਂ ਹਥਾਂ ਦੇ ਪੂਰੇ ਜ਼ੋਰ ਨਾਲ ਉਸ ਦੀ ਵੀਣੀ ਫੜ ਲਈ।

ਇਸ ਤੋਂ ਪਹਿਲਾਂ ਕਿ ਕਟਾਰ ਦੀ ਨੋਕ ਸ਼ਾਮ ਦਾਸ ਦੇ ਸੀਨੇ ਨੂੰ ਛੁੰਹਦੀ, ਉਸ ਦੇ ਹੱਥਾਂ ਵਿਚ ਇਸ ਤਰ੍ਹਾਂ ਥਰਥਰਾਹਟ ਹੋਣ ਲਗ ਪਈ, ਜੀਕਣ ਹਵਾ ਵਿਚ ਦੀਵਾ ਕੰਬਦਾ ਹੈ। ਇਸ ਦੇ ਨਾਲ ਹੀ ਉਸ ਨੂੰ ਇਕ ਪਿਆਰ ਭਰੀ ਆਵਾਜ਼ ਆਈ ''ਪਿਤਾ ਜੀ ! ਬਸ ਇਹ ਕੰਮ ਨਾ ਕਰਨਾ। ਜੋ ਹੋਣਾ ਸੀ ਹੋ ਚੁੱਕਾ।''

ਸ਼ਾਮ ਦਾਸ ਉਸ ਨੂੰ ਕਹਿ ਰਿਹਾ ਸੀ– ''ਮੇਰੀ ਬੱਚੀ ! ਮੈਨੂੰ ਬਖ਼ਸ਼ ਲੈ! ਸੁੰਦਰੀ ! ਇਸ ਦੁਸ਼ਟ ਪਿਉ ਨੂੰ ਬਖ਼ਸ਼ ਲੈ, ਪਰ ਜਿਉਂਦਾ ਰਖ ਕੇ ਨਹੀਂ, ਮਾਰ ਕੇ। ਮੇਰੀ ਬੇਟੀ, ਹੁਣ ਮੇਰਾ ਜਿਉਣਾ, ਤੇ ਫਿਰ ਤੇਰੇ ਸਾਹਮਣੇ ਜਿਉਣਾ, ਹਜ਼ਾਰ ਵਾਰੀ ਮਰਨ ਨਾਲੋਂ ਬਦਤਰ ਹੈ। ਇਸ ਕਰਕੇ ਮੈਂ ਹੁਲੀਆ ਵਟਾ ਕੇ ਤੇਰੇ ਸਾਹਮਣੇ ਮੌਜੂਦ ਹੋਇਆ ਸਾਂ ਜੁ ਤੇਰੇ ਕੰਮ ਵਿਚ ਰੁਕਾਵਟ ਨਾ ਪਵੇ। ਸੁੰਦਰੀ ! ਛੇਤੀ ਕਰ ਤੇ ਇਸ ਹਾਲਤ ਵਿਚ ਮੈਨੂੰ ਜਿਉਂਦਾ ਰਖ ਕੇ ਮੇਰੇ ਪਾਪਾਂ ਦੀ ਪੰਡ ਨੂੰ ਹੋਰ ਭਾਰੀ ਨਾ ਕਰ। ਨਾਲੇ ਆਪਣਾ ਫ਼ਰਜ਼ ਪੂਰਾ ਕਰ, ਹਾਂ ਉਸ ਬਦਨਸੀਬ ਮਾਂ ਦੇ ਹੁਕਮ ਦੀ ਪਾਲਣਾ ਕਰ, ਨਹੀਂ

ਤਾਂ ਉਸ ਦੀ ਰੂਹ ਸਦਾ ਲਈ ਕਲਪਦੀ ਰਹੇਗੀ, ਜਿਸ ਦਾ ਪਾਪ ਤੇਰੀ ਗਰਦਨ ਤੇ ਹੋਵੇਗਾ।''

ਸੁੰਦਰੀ ਨੇ (ਗੁਪਤੇਸ਼ੂਰ ਨੇ ਨਹੀਂ– ਸੁੰਦਰੀ ਨੇ) ਉਸ ਨੂੰ ਬੜੇ ਪਿਆਰ ਨਾਲ ਉਠਾਇਆ ਤੇ ਮੰਜੇ ਤੇ ਬਿਠਾਂਦੀ ਹੋਈ ਉਸ ਦੇ ਗਲੇ ਵਿਚ ਬਾਹਾਂ ਪਾ ਕੇ ਬੋਲੀ– ''ਪਿਤਾ ਜੀ ! ਮੇਰਾ ਫ਼ਰਜ਼ ਪੂਰਾ ਹੋ ਗਿਆ। ਮਾਂ ਨੇ ਜਿਸ ਨੂੰ ਮਾਰਨ ਦਾ ਕੰਮ ਮੇਰੇ ਸਪੁਰਦ ਕੀਤਾ ਸੀ, ਉਹ ਮੇਰੇ ਮਾਰਨ ਤੋਂ ਪਹਿਲਾਂ ਹੀ ਮਰ ਚੁੱਕਾ ਹੈ। ਉਸ ਦੀਆਂ ਬੁਰੀਆਂ ਆਦਤਾਂ ਤੇ ਉਸ ਦੇ ਪਾਪ ਸਭ ਇਕ ਇਕ ਕਰ ਕੇ ਮਰ ਚੁਕੇ ਨੇ, ਹੁਣ ਉਹ ਕਿਸੇ ਹੋਰ ਜੀਵਨ ਵਿਚ ਹੈ, ਜਿਸ ਨੂੰ ਮਹਾਂਪੁਰਖਾਂ ਦਾ ਜੀਵਨ ਕਹਿੰਦੇ ਨੇ।''

ਬਾਬੂ ਸ਼ਾਮਦਾਸ ਇਸ ਵੇਲੇ ਦੋਹਾਂ ਹੱਥਾਂ ਨਾਲ ਮੂੰਹ ਲੁਕਾ ਕੇ ਮੁਸਕ ਰਿਹਾ ਸੀ। ਸੁੰਦਰੀ ਉਸ ਦੇ ਪਾਸ ਬੈਠ ਗਈ ਤੇ ਪਿਆਰ ਨਾਲ ਆਪਣਾ ਹੱਥ ਉਸ ਦੇ ਮੱਥੇ ਤੇ ਫੇਰਦੀ ਹੋਈ ਬੋਲੀ– ''ਪਿਤਾ ਜੀ ! ਤੁਸੀ ਜੀਓ ਤੇ ਜੁਗ ਜੁਗ ਜੀਓ ! ਤੁਹਾਡੀ ਅਜੇ ਮੈਨੂੰ ਬੜੀ ਲੋੜ ਹੈ।''

ਬਾਬੂ ਦੇ ਮੂੰਹੋਂ ਕੋਈ ਗਲ ਨਹੀਂ ਸੀ ਨਿਕਲਦੀ। ਸੁੰਦਰੀ ਫਿਰ ਬੋਲੀ– ''ਪਿਤਾ ਜੀ ! ਉਠੋ ਮੈਨੂੰ ਪਿਆਰ ਕਰੋ ! ਮੈਂ ਤੁਹਾਡੀ ਸੁੰਦਰੀ ਹਾਂ ! ਆਹ ! ਮੇਰੇ ਬਾਪੂ ! ਮੈਨੂੰ ਰਜ ਕੇ ਪਿਆਰ ਕਰੋ।''

ਬਾਬੂ ਦੇ ਧੀਰਜ ਦਾ ਬੰਨ੍ਹ ਟੁੱਟ ਗਿਆ। ਉਸ ਨੇ ਰੋਂਦਿਆਂ ਰੋਂਦਿਆਂ ਸੁੰਦਰੀ ਦਾ ਮੱਥਾ ਚੁੰਮਿਆ, ਪਰ ਉਸ ਦੇ ਮੂੰਹੋਂ ਗੱਲ ਨਹੀਂ ਸੀ ਨਿਕਲਦੀ।

ਇਸ ਤੋਂ ਚੋਖਾ ਚਿਰ ਬਾਅਦ ਤਕ ਦੋਵੇਂ ਇਕ ਦੂਜੇ ਵਲ ਤਕਦੇ ਰਹੇ ਮਾਨੋਂ ਉਨ੍ਹਾਂ ਦੇ ਸਾਰੇ ਅੰਗ,.ਅੱਖਾਂ ਦਾ ਹੀ ਕੰਮ ਕਰ ਰਹੇ ਸਨ। ਸੁੰਦਰੀ ਬੋਲੀ– ''ਬਾਊ ਜੀ ! ਤੁਸਾਂ ਮੈਨੂੰ ਪਹਿਲਾਂ ਹੀ ਪਛਾਣ ਲਿਆ ਸੀ ?''

ਬਾਬੂ ਆਪਣੇ ਆਪ ਨੂੰ ਸੰਭਾਲ ਕੇ ਬੋਲਿਆ, ''ਪੁੱਤਰ ! ਪੂਰੀ ਤਰ੍ਹਾਂ ਤਾਂ ਨਹੀਂ, ਪਰ ਸ਼ੱਕ ਜਿਹਾ ਪੈ ਗਿਆ ਸੀ। ਪਰ ਜਦ ਤੂੰ ਰੁਮਾਲ ਦੀ ਮੰਗ ਕੀਤੀ, ਤਾਂ ਮੇਰਾ ਇਹ ਸ਼ੱਕ ਹੋਰ ਵੀ ਪੱਕਾ ਹੋ ਗਿਆ ਸੀ। ਤੇ ਇਸ ਤੋਂ ਬਾਅਦ ਜਦ ਤੂੰ ਮੇਰਾ ਹੀ ਪਤਾ ਟਿਕਾਣਾ ਪੁੱਛਿਆ, ਉਸ ਵੇਲੇ ਮੈਂ ਤੇਰੀਆਂ ਅੱਖਾਂ ਵਲ ਤਕਿਆ ਤਾਂ ਮੈਨੂੰ ਨਿਸ਼ਚਾ ਹੋ ਗਿਆ ਕਿ ਉਹ ਗੁਪਤੇਸ਼ੂਰ ਹੀ ਸੁੰਦਰੀ ਹੈ ! ਰਹਿੰਦਾ ਖੂੰਹਦਾ ਮਾਮਲਾ ਉਦੋਂ ਸਾਫ਼ ਹੋ ਗਿਆ, ਜਦ ਮੈਂ ਉਹ ਰੁਮਾਲ ਵੇਖਿਆ।''

ਸੁੰਦਰੀ ਨੂੰ ਖ਼ਿਆਲ ਆਇਆ ਕਿ ਬਚਨ ਸਿੰਘ ਦੇ ਫ਼ਾਂਸੀ ਲੱਗਣ ਤੋਂ ਬਾਅਦ ਉਸ ਨੇ ਰੁਮਾਲ ਦੀ ਨੁੱਕਰ ਤੇ ਇਹ ਅੱਖਰ ਸੂਈ ਧਾਗੇ ਨਾਲ ਕੱਢੇ ਹੋਏ ਸਨ, ''ਬਦਨਸੀਬ ਸੁੰਦਰੀ ਦੇ ਗੁਆਚੇ ਤਾਜ ਦੀ ਆਖ਼ਰੀ ਨਿਸ਼ਾਨੀ।''

ਆਪਣੀ ਗੱਲ ਨੂੰ ਜਾਰੀ ਰਖਦਾ ਹੋਇਆ ਬਾਬੂ ਸ਼ਾਮ ਦਾਸ ਫੇਰ ਬੋਲਿਆ–''ਪੁਤਰੀ ! ਅਸਲ ਵਿਚ ਤਾਂ ਇਸ ਪਛਾਣ ਦਾ ਮੁੱਢ ਇਕ ਤਰ੍ਹਾਂ ਨਾਲ ਉਸ ਵੇਲੇ ਹੀ ਬੱਝਾ ਸੀ, ਜਦ ਮੈਂ ਤੈਨੂੰ ਸਟੇਸ਼ਨ ਤੇ ਗ੍ਰਿਫ਼ਤਾਰ ਕੀਤਾ ਸੀ, ਤੇਰੀਆਂ ਅੱਖਾਂ ਵਲ ਨਜ਼ਰ ਪੈਂਦਿਆਂ ਹੀ ਤੇਰੀ ਮਾਂ (ਗੁਰਦੇਈ) ਦੀ ਤਸਵੀਰ ਮੇਰੇ ਸਾਹਮਣੇ ਆ ਗਈ ਸੀ। ਉਸਦੀਆਂ ਅੱਖਾਂ ਬਿਲਕੁਲ ਤੇਰੇ ਵਰਗੀਆਂ ਸਨ। ਦੂਜੇ ਲਫ਼ਜ਼ਾਂ ਵਿਚ ਕੱਲ੍ਹ ਅਠਾਰਾਂ ਉੱਨੀ ਵਰ੍ਹਿਆਂ ਬਾਅਦ ਤੇਰੀ ਮਾਂ ਨੂੰ ਤੇਰੀਆਂ ਹੀ ਅੱਖਾਂ ਵਿਚੋਂ ਵੇਖਿਆ ਸੀ, ਪਰ ਸੁਭਾਵਿਕ ਹੀ ਕਈ ਲੋਕਾਂ ਦਾ ਚਿਹਰਾ ਇਕ ਦੂਜੇ ਨਾਲ ਮਿਲ ਜਾਂਦਾ ਹੈ, ਮੈਂ ਇਸ ਗੱਲ ਵਲ ਖ਼ਾਸ ਗਹੁ ਨਾ ਕੀਤੀ।''

''ਪੁਤਰੀ । ਤੇਰੀ ਸਾਰੀ ਜੀਵਨ-ਕਥਾ ਵਿਚ ਮੈਂ ਇਸ ਰੁਮਾਲ ਦਾ ਜ਼ਿਕਰ ਕਿਤੇ ਨਹੀਂ ਸੁਣਿਆ।''

ਸੁੰਦਰੀ ਨੇ ਅੱਖਾਂ ਨੀਵੀਆਂ ਕਰ ਕੇ ਕਿਹਾ– ''ਪਿਤਾ ਜੀ ! ਕਿਤਾਬ ਵਿਚ ਤੁਸਾਂ ਸੁਣਿਆ ਨਹੀਂ ਸੀ, ਜਦੋਂ ਬਾਬੇ ਰੋਡੂ ਦੀ ਕੁੱਲੀ ਵਿਚ ਮੈਂ ਰਹਿੰਦੀ ਸਾਂ, ਤੇ ਉਹ ਇਕ ਦਿਨ ਆਏ ਸਨ। ਜਿੱਦਣ ਸਾਡੀ ਬਾਂਦਰੀ ਗੁਆਚੀ ਸੀ। ਮੈਂ ਜਦ ਰੋਈ ਸਾਂ ਤਾਂ ਉਹਨਾਂ ਰੁਮਾਲ ਕੱਢ ਕੇ ਮੇਰੀਆਂ ਅੱਖਾਂ ਪੂੰਝੀਆਂ ਸਨ। ਇਹ ਉਹੀ ਰੁਮਾਲ ਹੈ, ਜਿਹੜਾ ਉਸ ਤੋਂ ਬਾਅਦ ਮੇਰੇ ਹੀ ਪਾਸ ਰਿਹਾ। ਬਸ ਇਹੋ ਇਕ ਉਨ੍ਹਾਂ ਦੀ...'' ਕਹਿੰਦਿਆਂ ਕਹਿੰਦਿਆਂ ਸੁੰਦਰੀ ਦੀਆਂ ਅੱਖਾਂ ਛਲਕ ਪਈਆਂ ਤੇ ਉਸ ਦਾ ਗਲਾ ਭਰ ਆਇਆ।

ਬਾਬੂ ਨੇ ਠੰਢਾ ਸਾਹ ਭਰ ਕੇ ਫਿਰ ਪੁੱਛਿਆ– ''ਪਰ ਪੁੱਤਰੀ ! ਤੂੰ ਤਾਂ ਇਸ ਵਿਚ ਲਿਖਿਆ ਹੈ ਕਿ ਸੁੰਦਰੀ ਦਰਿਆ ਵਿਚ ਛਾਲ ਮਾਰ ਕੇ ਡੁਬ ਗਈ ਸੀ।''

"ਮੈਂ ਠੀਕ ਡੁਬ ਗਈ ਸਾਂ, ਪਰ ਮੋਈ ਨਹੀਂ ਸਾਂ। ਮੈਨੂੰ ਇਕ ਬੁੱਢੇ ਮਲਾਹ ਨੇ ਰੁੜ੍ਹੀ ਜਾਂਦੀ ਨੂੰ ਕੱਢ ਕੇ ਬਚਾ ਲਿਆ ਸੀ। ਉਹ ਬੜਾ ਨੇਕ ਬੰਦਾ ਸੀ। ਉਸ ਨੂੰ ਮੈਂ ਹੁਣ ਵੀ ਰੋਜ਼ ਕਈ ਵਾਰੀ ਯਾਦ ਕਰਦੀ ਹਾਂ।"

"ਤੇ ਪੁਤਰ ਤੂੰ ਫਿਰ ਅੰਮ੍ਰਿਤਸਰ ਆ ਗਈ ?"

"ਜੀ ਹਾਂ !"

"ਤੇ ਆਪਣਾ ਭੇਸ ਕਿਉਂ ਵਟਾ ਲਿਆ ?"

"ਇਹਦੇ ਕਈ ਕਾਰਨ ਸਨ। ਇਕ ਤਾਂ ਪੁਲਿਸ ਦੇ ਡਰ ਕਰਕੇ– ਕਿਉਂਕਿ ਮੈਂ ਤਿੰਨ ਖ਼ੂਨ ਕੀਤੇ ਸਨ, ਦੂਜੇ ਉਹਨਾਂ ਦਾ ਹੁਕਮ ਸੀ ਮਾਈ ਦੀ ਪਰਵਰਿਸ਼ ਦਾ। ਸੋ ਉਸ ਲਈ ਕੁਝ ਪੈਸੇ ਸਾਹਿਤ ਲਿਖਕੇ ਕਮਾਣੇ ਚਾਹੁੰਦੀ ਸਾਂ। ਤੀਜੇ ਮੈਂ ਇਹ ਵੀ ਚਾਹੁੰਦੀ ਸਾਂ, ਕਿ ਹੋਰ ਕਿਤਾਬਾਂ ਤੋਂ ਛੁਟ ਆਪਣੀ ਹੱਡ ਬੀਤੀ, ਤੇ ਨਾਲ ਹੀ ਆਪਣੇ ਸਮਾਜ ਦੇ 'ਚਿੱਟੇ ਲਹੂ' ਦੀ ਤਸਵੀਰ ਵੀ ਇਕ ਕਿਤਾਬ ਦੀ ਸ਼ਕਲ ਵਿਚ ਤਿਆਰ ਕਰਾਂ, ਜਿਸ ਤੋਂ ਦੁਨੀਆ ਨੂੰ ਕੁਝ ਲਾਭ ਪਹੁੰਚੇ, ਤੇ ਚੌਥਾ ਕੰਮ ਸੀ, ਤੁਹਾਨੂੰ ..." ਕਹਿੰਦੀ ਕਹਿੰਦੀ ਉਹ ਰੁਕ ਗਈ ਅਤੇ ਉਸ ਦੀਆਂ ਅੱਖਾਂ ਨੀਵੀਆਂ ਹੋ ਗਈਆਂ।

ਬਾਬੂ ਨੇ ਉਹਦੇ ਸਿਰ ਤੇ ਹੱਥ ਫੇਰਦਿਆਂ ਹੋਇਆਂ ਫਿਰ ਕਿਹਾ– "ਤੇ ਬੇਟੀ ! ਹੁਣ ਤਾਂ ਤੇਰੇ ਸਾਰੇ ਕੰਮ ਪੂਰੇ ਹੋ ਗਏ।"

ਕੁਝ ਚਿਰ ਚੁਪ ਰਹਿਣ ਤੋਂ ਬਾਅਦ ਸੁੰਦਰੀ ਬੋਲੀ– "ਜੀ ਹਾਂ ਸਭ ਕੰਮਾਂ ਤੋਂ ਹੁਣ ਮੈਂ ਸੁਰਖ਼ਰੂ ਹਾਂ।"

"ਤਾਂ ਹੁਣ ਤੂੰ ਸਦਾ ਲਈ ਮੇਰੀਆਂ ਅੱਖਾਂ ਦੇ ਸਾਹਮਣੇ ਰਹੇਂਗੀ ਨਾ ?"

"ਹਾਂ ਪਿਤਾ ਜੀ ਜਦ ਤਕ ਜੀਵਾਂਗੀ ਤੁਹਾਡੇ ਪਾਸ ਹੀ ਰਹਾਂਗੀ ?"

ਬਾਬੂ ਨੇ ਪ੍ਰੇਮ ਬਿਹਬਲ ਹੋ ਕੇ ਕਿਹਾ– "ਮੈਂ ਆਪਣੀ ਬੱਚੀ ਲਈ ਹੁਣੇ ਜਾ ਕੇ ਕਪੜੇ ਸੁਆ ਲਿਆਵਾਂਗਾ ਤੇ ਤੂੰ ਆਪਣਾ ਹੁਲੀਆ ਬਦਲ ਲਈਂ !"

"ਆਹੋ ਪਿਤਾ ਜੀ, ਮੈਂ ਕਲ੍ਹ ਆਪਣਾ ਹੁਲੀਆ ਜ਼ਰੂਰ ਬਦਲ ਲਵਾਂਗੀ ਤੇ ਆਪਣੇ ਅਸਲੀ ਰੰਗ ਰੂਪ ਵਿਚ ਹੋਵਾਂਗੀ।"

"ਤੈਨੂੰ ਉਸ ਰੂਪ ਵਿਚ ਵੇਖ ਕੇ ਮੈਂ ਕਿਡਾ ਖ਼ੁਸ਼ ਹੋਵਾਂਗਾ।"



"ਪਿਤਾ ਜੀ ! ਤੁਹਾਨੂੰ ਜ਼ਰੂਰ ਖੁਸ਼ ਹੋਣਾ ਚਾਹੀਦਾ ਏ। ਜੇ ਤੁਹਾਡਾ ਦਿਲ ਖ਼ੁਸ਼ ਹੋਣ ਨੂੰ ਨਾ ਕਰੇ ਤਾਂ ਵੀ ਹੋਣਾ। ਇਕ ਮੇਰੀ ਕਾਮਯਾਬੀ ਦੀ ਖ਼ੁਸ਼ੀ ਵਿਚ ਤੇ ਦੂਜਾ ਮੇਰੇ ਅਸਲੀ ਰੂਪ ਵਿਚ ਪ੍ਰਗਟ ਹੋਣ ਦੀ ਖ਼ੁਸ਼ੀ ਵਿਚ।"

"ਵਾਹ ! ਮੇਰੀ ਭੋਲੀ ਬੱਚੀ ! ਮੇਰਾ ਦਿਲ ਕਿਉਂ ਨਾ ਖੁਸ਼ ਹੋਵੇਗਾ ਇਹ ਵੀ ਕੋਈ ਗੱਲ ਹੈ ?"

"ਵਾਹਿਗੁਰੂ ਕਰੇ ਐਸਾ ਹੀ ਹੋਵੇ।"

"ਹਾਂ ਤੇ ਪੁੱਤਰ, ਅਧੂਰੇ ਕਾਂਡ ਦਾ ਬਾਕੀ ਹਿੱਸਾ ?"

"ਉਹ ਭਲਕੇ ਵੱਡੇ ਵੇਲੇ ਤੁਹਾਡੇ ਸਾਹਮਣੇ ਹੋਵੇਗਾ।"

ਫਿਰ ਕੁਝ ਚਿਰ ਠਹਿਰ ਕੇ ਸੁੰਦਰੀ ਬੋਲੀ– "ਪਿਤਾ ਜੀ ! ਪਰ ਤੁਸਾਂ ਤੇ ਆਪਣਾ ਹਾਲ ਕੁਝ ਵੀ ਨਹੀਂ ਦਸਿਆ।"

"ਪੁੱਤਰੀ ! ਮੇਰੇ ਹਾਲਾਤ ਐਸੇ ਪਾਪ-ਮਈ ਤੇ ਦੁਰਾਚਾਰ-ਪੂਰਨ ਹਨ ਕਿ ਤੇਰੇ ਸਾਹਮਣੇ ਉਹ ਮੇਰੀ ਜ਼ਬਾਨ ਤੇ ਨਹੀਂ ਆ ਸਕਦੇ, ਸ਼ੁਕਰ ਹੈ ਕਿ ਮੈਂ ਤੈਨੂੰ ਦੱਸ ਨਹੀਂ ਬੈਠਾ। ਸਿਰਫ਼ ਇਤਨਾ ਹੀ ਦਸਦਾ ਹਾ ਕਿ ਜਦ ਮੈਂ ਤੇਰੀ ਮਾਂ ਨੂੰ ਮੌਤ ਦੇ ਮੂੰਹ ਵਿਚ ਛਡਕੇ ਤੇ ਸਭ ਕੁਝ ਸਮੇਟ ਕੇ ਨੱਸ ਆਇਆ ਸਾਂ, ਤਾਂ ਕੁਝ ਚਿਰ ਟੱਕਰਾਂ ਮਾਰਨ ਤੋਂ ਬਾਅਦ ਮੈਨੂੰ ਇਥੇ ਰੇਲਵੇ ਵਿਚ ਨੌਕਰੀ ਮਿਲ ਗਈ। ਉਹ ਵੀ ਸਬੱਬ ਹੀ ਬਣ ਗਿਆ ਕਿ ਰੇਲਵੇ ਮੁਲਾਜ਼ਮਾਂ ਦੀਆਂ ਉਹਨੀਂ ਦਿਨੀਂ ਹੜਤਾਲਾਂ ਹੋ ਰਹੀਆਂ ਸਨ ਤੇ ਡਾਕ ਤੋਂ ਛੁੱਟ ਸਭ ਟਰੇਨਾਂ ਬੰਦ ਸਨ। ਅਖ਼ੀਰ ਰੇਲਵੇ ਨੇ ਕੰਮ ਚਲਾਉਣ ਲਈ ਨਵੀਂ ਭਰਤੀ ਸ਼ੁਰੂ ਕੀਤੀ ਤੇ ਮੈਨੂੰ ਇਸ ਤਰ੍ਹਾਂ ਸੀਟ ਮਿਲ ਗਈ। ਤੇ ਨਾਉਂ ਆਪਣਾ ਮੈਂ ਇਸ ਕਰਕੇ ਵਟਾ ਲਿਆ ਸੀ ਕਿ ਮੇਰੀ ਪਿਛਲੀ ਜ਼ਿੰਦਗੀ ਅਜਿਹੀ ਖ਼ਤਰਨਾਕ ਸੀ, ਜਿਸ ਤੋਂ ਮੈਨੂੰ ਕਈ ਤਰ੍ਹਾਂ ਦੇ ਖ਼ਤਰੇ ਭਾਸ ਰਹੇ ਸਨ। ਇਹ ਵੀ ਡਰ ਸੀ ਕਿ ਪਿਛਲੀਆਂ ਜਾਅਲਸਾਜ਼ੀਆਂ ਤੇ ਕੁਕਰਮਾਂ ਕਰ ਕੇ ਅਜਿਹਾ ਨਾ ਹੋਵੇ ਜੋ ਕਦੇ ਮੈਨੂੰ ਅਦਾਲਤ ਦੇ ਕਟਹਿਰੇ ਵਿਚ ਖੜ੍ਹਾ ਹੋਣਾ ਪਵੇ।

ਇਸ ਤੋਂ ਬਾਅਦ ਸ਼ਾਮ ਦਾਸ ਨੇ ਬਾਜ਼ਾਰੋਂ ਜਾ ਕੇ ਉਸ ਲਈ ਕਪੜੇ ਲੈ ਆਂਦੇ। ਦੋਵੇਂ ਚੋਖੀ ਰਾਤ ਗਈ ਤਕ ਦੁਖ ਸੁਖ ਦੀਆਂ ਗੱਲਾਂ ਕਰਦੇ ਹੋਏ ਸੌਂ ਗਏ।

ਵੱਡੇ ਵੇਲੇ ਜਦ ਸ਼ਾਮ ਦਾਸ ਸੁੰਦਰੀ ਦੇ ਕਮਰੇ ਵਿਚ ਗਿਆ,ਤਾਂ ਉਸ ਨੇ ਵੇਖਿਆ ਕਿ ਹੁਣ ਜਨਾਨੇ ਪਹਿਰਾਵੇ ਵਿਚ ਸੁੰਦਰੀ ਲੰਮੀਆਂ ਤਾਣੀ ਸੁੱਤੀ ਹੋਈ ਸੀ। ਉਸ ਨੇ ਆਵਾਜ਼ਾਂ ਦਿੱਤੀਆਂ, ਫਿਰ ਹਲੂਣੇ ਦਿਤੇ, ਪਰ ਉਹ ਨਾ ਬੋਲੀ ਤੇ ਨਾ ਹੀ ਹਿੱਲੀ ਜੁਲੀ। ਉਸ ਨੇ ਜਦ ਉਸ ਦੇ ਮੂੰਹ ਤੋਂ ਕਪੜਾ ਲਾਹਿਆ ਤਾਂ ਮੱਥਾ ਫੜ ਕੇ ਬੈਠ ਗਿਆ। ਸੁੰਦਰੀ ਸਦਾ ਦੀ ਨੀਂਦਰ ਸੌਂ ਚੁੱਕੀ ਸੀ, ਉਸ ਦੇ ਚਿਹਰੇ ਉਤੇ ਕੋਈ ਸੁਰਗੀ ਕਿਰਨ ਖੇਡ ਰਹੀ ਸੀ ਤੇ ਬੁਲ੍ਹਾਂ ਉਤੇ ਸਫਲਤਾ ਦੀ ਮੁਸਕਰਾਹਟ। ਕਲ੍ਹ ਵਾਲਾ ਰੁਮਾਲ ਉਸਦੀ ਛਾਤੀ ਤੇ ਸੀ, ਜਿਸ ਨੂੰ ਉਸ ਦੇ ਦੋਹਾਂ ਹੱਥਾਂ ਨੇ ਕੁਝ ਅਜਿਹੇ ਢੰਗ ਨਾਲ ਘੁਟਿਆ ਹੋਇਆ ਸੀ, ਜੀਕਣ ਲੰਮੇ ਵਿਛੋੜੇ ਵੇਲੇ ਕੋਈ ਆਪਣੇ ਪ੍ਰਾਣ ਪਿਆਰੇ ਸੱਜਣ ਦਾ ਹੱਥ ਘੁੱਟਦਾ ਹੈ। ਕਿਉਂਕਿ ਰੁਮਾਲ ਦਾ ਰੰਗ ਗੂੜ੍ਹਾ ਲਾਲ ਸੀ, ਇਸ ਕਰਕੇ ਬਾਬੂ ਸ਼ਾਮ ਦਾਸ ਝਟ ਪਟ ਸਮਝ ਨਾ ਸਕਿਆ ਕਿ ਕੋਈ ਹੋਰ ਚੀਜ਼ ਇਸ ਰੰਗ ਨੂੰ ਹੋਰ ਵੀ ਗੂੜ੍ਹਾ ਕਰ ਰਹੀ ਹੈ। ਰੁਮਾਲ ਦੇ ਹੇਠ ਉਸ ਨੂੰ ਉਸੇ ਕਲ੍ਹ ਵਾਲੀ ਕਟਾਰ ਦਾ ਦਸਤਾ ਨਜ਼ਰ ਪਿਆ। ਜਿਦ੍ਹਾ ਸਾਰਾ ਫਲ ਸੁੰਦਰੀ ਦੀ ਛਾਤੀ ਵਿਚ ਖੁਭਿਆ ਹੋਇਆ ਸੀ।

ਬਾਬੂ ਦੇ ਕਲੇਜੇ 'ਚੋਂ ਹੂਕ ਨਿਕਲ ਗਈ ਤੇ ਉਹ ਢਾਹੀਂ ਮਾਰਨ ਲੱਗ ਪਿਆ। ਇਸੇ ਵੇਲੇ ਉਸ ਦੀ ਨਜ਼ਰ ਤਰਪਾਈ ਉਤੇ ਪਏ ਹੋਏ ਕੁਝ ਕਾਗਜ਼ਾਂ ਉਤੇ ਪਈ, ਇਹ ਸੁੰਦਰੀ ਦੀ ਅੰਤਮ ਚਿੱਠੀ ਸੀ, ਜੋ ਇਸ ਤਰ੍ਹਾਂ ਸੀ :

'ਮੇਰੇ ਮਾਨ ਯੋਗ ਪਿਤਾ ਜੀ ਮੈਨੂੰ ਪਤਾ ਹੈ ਕਿ ਤੁਸੀਂ ਬੜੇ ਧੀਰਜ ਤੇ ਹੌਂਸਲੇ ਵਾਲੇ ਹੋ ਤੇ ਨਾਲੇ ਆਤਮਕ ਗਿਆਨ ਵੀ ਰਖਦੇ ਹੋ। ਮੈਂ ਇਤਨੀ ਛੋਟੀ ਤੁਹਾਥੋਂ ਵਿਛੜ ਰਹੀ ਹਾਂ, ਇਸ ਦਾ ਦੁਖ ਤੁਹਾਨੂੰ ਥੋੜ੍ਹਾ ਜਿਹਾ ਨਹੀਂ ਹੋਵੇਗਾ, ਪਰ ਪਿਤਾ ਜੀ ! ਜੇ ਇਸ ਸੰਬੰਧੀ ਮੇਰੀ ਹਾਲਤ ਦਾ ਅਨੁਮਾਨ ਲਾਉਗੇ, ਤਾਂ ਜ਼ਰੂਰ ਤੁਹਾਡੇ ਦਿਲ ਨੂੰ ਸ਼ਾਂਤੀ ਆ ਜਾਵੇਗੀ।

ਤੁਹਾਨੂੰ ਪਤਾ ਹੈ, ਆਪਣੇ ਜੀਵਨ-ਆਧਾਰ ਤੋਂ ਬਿਨਾਂ ਮੈਂ ਇਹ ਦੋ ਢਾਈ ਸਾਲ ਕਿਸ ਤਰ੍ਹਾਂ ਬਿਤਾਏ ਨੇ। ਇਹ ਕੇਵਲ ਉਹਨਾਂ ਦੇ ਹੁਕਮ ਦੀ ਪਾਲਨਾ ਬਦਲੇ। ਉਹਨਾਂ ਦੇ ਹੁਕਮ ਵਿਚ ਇਹ ਤਾਕਤ ਸੀ ਕਿ ਮੈਂ ਉਹਨਾਂ



ਦੇ ਵਿਛੋੜੇ ਵਿਚ ਹੁਣ ਤਕ ਜਿਊਂਦੀ ਰਹੀ ਹਾਂ, ਨਹੀਂ ਤਾਂ ਮੇਰੇ ਲਈ ਉਹਨਾਂ ਤੋਂ ਵਿਛੜਕੇ ਇਕ ਸਾਹ ਲੈਣਾ ਵੀ ਅਣਹੋਣੀ ਗੱਲ ਸੀ।

ਪਰ ਪਿਤਾ ਜੀ, ਇਤਨਾ ਕੁਝ ਹੋਣ ਤੇ ਵੀ ਮੈਨੂੰ ਇਕ ਗੱਲ ਮੁੜ ਮੁੜ ਗੇੜਿਆਂ ਵਿਚ ਪਾ ਦਿੰਦੀ ਹੈ। ਮੈਥੋਂ ਇਕ ਅਜਿਹਾ ਪਾਪ ਹੋ ਚੁਕਾ ਹੈ– ਕੇਵਲ ਪਾਪ ਹੀ ਨਹੀਂ ਆਪਣੇ ਮਾਲਕ ਦੀ ਹੁਕਮ ਅਦੂਲੀ ਵੀ– ਜਿਸ ਦੇ ਬਦਲੇ ਵਾਹਿਗੁਰੂ ਤਾਂ ਮੈਨੂੰ ਸਜ਼ਾ ਦੇਵੇਗਾ ਹੀ, ਪਰ ਮੈਨੂੰ ਡਰ ਹੈ ਪਤਾ ਨਹੀਂ ਉਹ ਵੀ ਮੈਨੂੰ ਖਿਮਾ ਕਰਨਗੇ ਕਿ ਨਹੀਂ।

ਉਹ ਪਾਪ ਹੈ ਪਾਲਾ ਸਿੰਘ ਤੇ ਉਸ ਦੇ ਸਾਥੀਆਂ ਦੀ ਜਾਨ ਲੈਣ ਦਾ, ਪਰ ਮੈਂ ਉਸ ਵੇਲੇ ਅੰਨ੍ਹੀ ਸਾਂ, ਕ੍ਰੋਧ ਤੇ ਹਿੰਸਾ ਨੇ ਮੇਰੀ ਮੱਤ ਮਾਰ ਦਿਤੀ ਸੀ। ਭਾਵੇਂ ਉਨ੍ਹਾਂ (ਪਤੀ) ਨੇ ਮੈਨੂੰ ਸਮਝਾਣ ਦੀ ਹਦੋਂ ਵਧ ਕੋਸ਼ਿਸ਼ ਕੀਤੀ ਤੇ ਮੈਂ ਸਮਝ ਵੀ ਗਈ, ਪਰ ਫਿਰ ਵੀ ਪਤਾ ਨਹੀਂ ਕੀ ਹੋ ਗਿਆ ਤੇ ਮੈਂ ਇਹੋ ਸਮਝਣ ਲੱਗੀ ਕਿ ਉਹਨਾਂ ਦੇ ਖ਼ੂਨ ਦਾ ਬਦਲਾ ਲੈਣ ਲਈ ਇਸ ਤੋਂ ਚੰਗਾ ਤਰੀਕਾ ਕੋਈ ਹੈ ਹੀ ਨਹੀਂ। ਪਰ ਮੈਨੂੰ ਅੱਜ ਪਤਾ ਲਗਾ ਹੈ– ਪਿਤਾ ਜੀ ! ਤੁਹਾਡੇ ਵਲ ਵੇਖ ਕੇ ਮੇਰੀਆਂ ਅੱਜ ਅੱਖਾਂ ਖੁਲ੍ਹੀਆਂ ਹਨ ਕਿ ਬਦਲਾ ਲੈਣ ਦਾ ਸਭ ਤੋਂ ਚੰਗਾ ਤੇ ਕੁਦਰਤੀ ਢੰਗ ਇਹੋ ਹੈ ਜਿਸ ਤਰ੍ਹਾਂ ਮੈਂ ਤੁਹਾਥੋਂ ਲਿਆ ਹੈ। ਅਰਥਾਤ ਜਿਸ ਤਰ੍ਹਾਂ ਮੇਰੀਆਂ ਰਚਨਾਵਾਂ ਨੂੰ ਪੜ੍ਹਕੇ ਤੁਹਾਡੇ ਜੀਵਨ ਦੀ ਕਾਇਆ ਪਲਟ ਗਈ ਹੈ, ਇਹੋ ਹਥਿਆਰ ਜੇ ਮੈਂ ਉਨ੍ਹਾਂ ਕਾਤਲਾਂ ਤੇ, ਅਤੇ ਆਪਣੇ ਸਮਾਜ ਲਈ ਵਰਤਦੀ ਹੋਈ ਦਿਲ ਦੇ ਥਾਂ ਦਿਮਾਗ਼ ਤੇ ਛੁਰੀ ਦੇ ਥਾਂ ਕਲਮ ਤੋਂ ਹੀ ਕੰਮ ਲੈਂਦੀ ਤੁਰੀ ਜਾਂਦੀ ਤਾਂ ਕੇਵਲ ਉਹਨਾਂ ਦਾ ਹੀ ਜੀਵਨ ਨਹੀਂ ਸੀ ਪਲਟ ਜਾਣਾ, ਸਗੋਂ ਹੋਰ ਕਈਆਂ ਕੁਰਾਹੀਆਂ ਨੇ ਵੀ ਰਾਹੇ ਪੈ ਜਾਣਾ ਸੀ।

ਪਰ ਬੀਤ ਗਿਆ ਵੇਲਾ ਹੁਣ ਹੱਥ ਨਹੀਂ ਆਉਂਦਾ। ਸੋ ਮੇਰੇ ਪਿਆਰੇ ਪਿਤਾ ਜੀ ! ਤੁਸੀਂ ਉਸ ਸਿਰਜਣਹਾਰ ਅਗੇ ਇਹੋ ਪ੍ਰਾਰਥਨਾ ਕਰਨੀ ਕਿ ਮੇਰੇ ਉਤੇ ਰਹਿਮ ਕਰੇ।

ਮੈਨੂੰ ਉਹਨਾਂ ਦਾ ਹੁਕਮ ਸੀ ਕਿ ਜਦ ਤਕ ਉਹਨਾਂ ਦੀ ਬ੍ਰਿਧ ਮਾਤਾ ਵਲੋਂ ਬੇ-ਫ਼ਿਕਰ ਨਾ ਹੋ ਜਾਵਾਂ ਤਦ ਤਕ ਉਹਨਾਂ ਦੇ ਪਾਸ ਨਾ ਜਾਣਾ। ਸੋ ਪਿਤਾ ਜੀ ! ਹੁਣ ਜਦ ਤੁਸੀਂ ਮੈਨੂੰ ਲੱਭ ਪਏ ਹੋ, ਤਾਂ ਮੈਂ ਆਪਣੀ ਸੱਸ

ਵਲੋਂ ਸਦਾ ਲਈ ਬੇ-ਫ਼ਿਕਰ ਹੋ ਗਈ ਹਾਂ, ਤੇ ਇਹ ਫ਼ਿਕਰ ਅਜ ਤੋਂ ਤੁਹਾਡੇ ਮੋਢਿਆਂ ਤੇ ਹੈ।

ਇਸ ਤੋਂ ਛੁਟ ਆਪਣੀ ਮਾਤਾ ਦਾ ਜੋ ਫ਼ਰਜ਼ ਮੇਰੇ ਜ਼ਿੰਮੇ ਸੀ, ਉਸਨੂੰ ਵੀ ਮੈਂ ਉਤਾਰ ਚੱਲੀ ਹਾਂ। ਉਸਦੀ ਆਤਮਾ– ਜੋ, ਤੁਹਾਡੇ ਲਹੂ ਨਾਲ ਸ਼ਾਂਤ ਹੋਣਾ ਚਾਹੁੰਦੀ ਸੀ– ਤੁਹਾਡੇ ਅਥਰੂਆਂ ਨਾਲ ਉਸ ਤੋਂ ਵੀ ਵਧ ਸ਼ਾਤ ਹੋਵੇਗੀ. ਇਸਦੀ ਮੈਨੂੰ ਪੂਰੀ ਉਮੀਦ ਹੈ।

ਚੌਥਾ ਫ਼ਰਜ਼ ਮੇਰਾ ਆਪਣਾ ਮੇਰੇ ਜ਼ਿੰਮੇ ਸੀ. ਤੇ ਉਹ ਸੀ ਇਸ ਆਪਣੀ ਹੱਡ ਬੀਤੀ ਨੂੰ ਨਾਵਲ ਦੀ ਸ਼ਕਲ ਵਿਚ ਲਿਖਕੇ ਆਪਣੇ ਕਠੋਰ ਤੇ ਨਿਰਦਈ ਸਮਾਜ ਦਾ ਜਿਉਂਦਾ ਜਾਗਦਾ ਖ਼ਾਕਾ ਖਿੱਚ ਕੇ ਦੁਨੀਆ ਅੱਗੇ ਰੱਖਣਾ। ਇਹ ਕੰਮ ਵੀ ਪੂਰਾ ਹੋ ਗਿਆ ਹੈ। ਹੁਣ ਮੈਂ ਆਪਣੇ ਜੀਵਨ ਦੇ ਸਾਰੇ ਫ਼ਰਜ਼ ਪੂਰੇ ਕਰਕੇ ਆਪਣੇ ਸਰੀਰ ਦਾ ਠੀਕਰਾ ਇਸ ਸਮਾਜ ਦੇ ਸਿਰ ਭੰਨ ਕੇ ਆਪਣੇ ਪ੍ਰੀਤਮ ਦੇ ਚਰਨਾਂ ਵਿਚ ਜਾ ਰਹੀ ਹਾਂ।

ਮੇਰੇ ਪਿਆਰੇ ਪਿਤਾ ਜੀ ! ਤੁਸਾਂ ਆਪ ਹੀ ਰਾਤੀਂ ਕਿਹਾ ਸੀ ਕਿ 'ਮੈਂ ਪੁਤਰੀ ! ਤੈਨੂੰ ਤੇਰੇ ਅਸਲੀ ਰੂਪ ਵਿਚ ਵੇਖ ਕੇ ਖ਼ੁਸ਼ ਹੋਵਾਂਗਾ', ਸੋ ਉਮੀਦ ਹੈ ਤੁਸੀਂ ਆਪਣੇ ਬਚਨ ਨੂੰ ਜ਼ਰੂਰ ਪਾਲੋਗੇ ਤੇ ਮੈਨੂੰ ਇਸ ਮੇਰੇ ਅਸਲੀ ਰੂਪ ਵਿਚ ਵੇਖ ਕੇ ਜ਼ਰੂਰ ਪ੍ਰਸੰਨ ਹੋਵੋਗੇ !

ਮੈਂ ਜਿਉਂਦੀ ਰਹਿ ਕੇ ਆਪਣੇ ਪਿਤਾ ਦੀਆਂ ਛਾਵਾਂ ਨਹੀਂ ਮਾਣ ਸਕੀ. ਪਰ ਪਿਤਾ ਜੀ ! ਮੇਰਾ ਜਿਊਣਾ ਹੁਣ ਮਾਹਲ ਤੋਂ ਬਿਨਾਂ ਚਰਖਾ ਕੱਤਣ ਵਾਲੀ ਗੱਲ ਸੀ। ਨਾਲੇ ਟੁੱਟਾ ਹੋਇਆ ਦਿਲ ਤੇ ਜੁੜਿਆ ਹੋਇਆ ਕਿੱਲ ਆਖ਼ਰ ਕਿੰਨੀਆਂ ਕੁ ਸੱਟਾਂ ਸਹਾਰ ਸਕਦਾ ਹੈ ? ਸਭ ਤੋਂ ਵੱਡੀ ਗੱਲ ਇਹ ਹੈ ਕਿ ਇਸ ਵੇਲੇ ਮੈਂ ਇਕ ਭਗੌੜੇ ਖ਼ੂਨੀ ਦੀ ਹੈਸੀਅਤ ਵਿਚ ਹਾਂ। ਫਾਹੇ ਲੱਗਣ ਨਾਲੋਂ ਛੁਰੀ ਖਾਣੀ ਮੈਨੂੰ ਸੁਖਦਾਈ ਜਾਪਦੀ ਹੈ।

ਮੈਂ ਤੁਹਾਡੇ ਨਾਲ ਇਕਰਾਰ ਕੀਤਾ ਸੀ, ਕਿ ਜਦ ਤਕ ਜੀਵਾਂਗੀ ਤੁਹਾਡੇ ਹੀ ਪਾਸ ਰਹਾਂਗੀ। ਸੋ ਤੁਸੀ ਵੇਖ ਰਹੇ ਹੋ, ਮੇਰਾ ਇਹ ਇਕਰਾਰ ਅੰਤ ਤਕ ਸੱਚਾ ਸਿੱਧ ਹੋਇਆ ਹੈ ਨਾਲੇ ਇਸ ਤੋਂ ਛੁਟ ਅਧੂਰੇ ਕਾਂਡ ਦਾ ਬਾਕੀ ਹਿੱਸਾ ਪੂਰਾ ਕਰਨ ਲਈ ਵੀ ਤੁਸਾਂ ਮੈਨੂੰ ਕਈ ਵੇਰਾਂ ਤਾਕੀਦ ਕੀਤੀ ਸੀ। ਤੁਸੀਂ ਜਾਣਦੇ ਹੋ ਕਿ ਮੇਰੀ ਕਿਤਾਬ ਤੇ ਮੇਰਾ ਜੀਵਨ, ਅਸਲ ਵਿਚ



ਦੋਵੇਂ ਇਕ ਚੀਜ਼ ਹਨ। ਇਸ ਲਈ ਜਿਥੇ ਅਜ ਮੇਰੇ ਨਾਵਲ ਦੇ ਅਧੂਰੇ ਕਾਂਡ ਦਾ ਬਾਕੀ ਹਿੱਸਾ ਸਮਾਪਤ ਹੁੰਦਾ ਹੈ, ਉਥੇ ਨਾਲ ਹੀ ਮੇਰੇ ਜੀਵਨ-ਰੂਪੀ ਨਾਵਲ ਦੇ ਅਧੂਰੇ ਕਾਂਡ ਦਾ ਵੀ ਅੰਤਮ ਹਿੱਸਾ ਪੂਰਾ ਹੋ ਗਿਆ ਹੈ।

ਸੋ ਮੇਰੇ ਪੂਜਯ ਪਿਤਾ ਜੀ ! ਅਸੀਸ ਦਿਓ ਕਿ ਮੈਂ ਸਵਰਗਾਂ ਵਿਚ ਜਾ ਕੇ ਆਪਣੇ ਪ੍ਰੀਤਮ ਦੇ ਗਲ ਲੱਗ ਕੇ ਇਸ ਲੰਮੇ ਵਿਛੋੜੇ ਦੇ ਦੁੱਖਾਂ ਨੂੰ ਭੁਲ ਜਾਵਾਂ ਤੇ ਅਨੰਤ ਕਾਲ ਤਕ ਉਸ ਜੀਵਨ-ਉਦਾਰ ਦੇ ਚਰਨਾਂ ਦੀ ਸੇਵਾ ਕਰਦੀ ਰਹਾਂ।

ਮੇਰੇ ਪਿਆਰੇ ਪਿਤਾ ਜੀ ! ਤੁਹਾਡੀ ਬੱਚੀ ਵਲੋਂ ਅੰਤਮ ਪ੍ਰਨਾਮ ! ਜੀਵਨ ਵਿਚ ਪਹਿਲੀ ਵੇਰਾ ਤੇ ਅੰਤਲੀ ਵੇਰਾਂ ਮਿਲ ਕੇ ਸਦਾ ਲਈ ਵਿਛੜ ਜਾਣ ਵਾਲੀ ਇਕ ਰਾਹ ਮੁਸਾਫ਼ਰ –

''ਤੁਹਾਡੀ ਸੁੰਦਰੀ ।''

RoDE

